ਵਿਸ਼ੇਸ਼ ਅੰਕ

# ਸਤਿਜੁਗ

ਬਿ. 2060 ਈ. 2004

## ਇਤਿਹਾਸਕ ਸ਼ਤਾਬਦੀਆਂ




ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੂਸਰੇ ਪਾਤਸ਼ਾਹ ਸਤਿਗੁਰੂ ਅੰਗਦ ਦੇਵ ਜੀ ਨੂੰ
ਨਾਨਕ ਰਾਜ ਦੀ ਰਾਜਯੋਗ ਗੱਦੀ ਉੱਤੇ ਸੁਭਾਇਮਾਨ ਕਰਨ ਸਮੇਂ
ਪੰਜ ਪੈਸੇ ਤੇ ਨਾਰੀਅਲ ਮੱਥਾ ਟੇਕ ਰਹੇ ਹਨ।

## ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਕਾ ਅਉਖਧ ਨਾਮੁ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ। ਦੇਖੋ ਨਾਮ ਵਿਚ ਕੇਡੀ ਕਲਾ ਹੈ। ਸੋ ਕਈ ਹਜਾਰ ਭੋਗ ਪਿਆ ਹੈ ਨਾਮ ਕੀ ਕਲਾ ਸੇ, ਅਰ ਕਈ ਹਜਾਰ ਸਿੰਘ ਬਾਣੀ ਦੇ ਉਚਾਰ ਨੂ ਲਗਾ ਹੈ, ਅਰ ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ।

## ਅੰਮ੍ਰਿਤ ਬਚਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਅਦਬ ਕਿਸ ਤਰ੍ਹਾਂ ਹੈ, ਨਿਰਾ ਮੱਥਾ ਟੇਕ ਕੇ ਅਦਬ ਨਹੀਂ ਹੋ ਜਾਂਦਾ, ਬਹੁਤ ਰੁਮਾਲ ਦੇਣ ਨਾਲ ਅਦਬ ਨਹੀਂ ਹੋ ਜਾਂਦਾ, ਨਿਰਾ ਧੂਪ ਧੁਖਾਉਣ ਨਾਲ ਨਹੀਂ ਹੋ ਜਾਂਦਾ। ਅਦਬ ਇਸ ਚੀਜ਼ ਨਾਲ ਹੁੰਦਾ ਹੈ-ਜਿਹੜਾ ਕੁਝ ਲਿਖਿਆ ਹੈ ਉਸ ਨੂੰ ਮੰਨਣ ਕਰੀਏ।

## ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਮੈਂ ਨਾਮਧਾਰੀ ਸਿਖਾਂ ਅਗੇ ਬੇਨਤੀ ਕਰਾਂਗਾ ਕਿ ਕਿਸੇ ਨਾਲ ਬਹਿਸ ਨਾ ਕਰੋ। ਉਹਨੂੰ ਪਿਆਰ ਨਾਲ ਸਿਰਫ ਐਨਾ ਦੱਸ ਦਿਉ ਕਿ ਅਸੀਂ ਗੁਰਬਾਣੀ ਅਨੁਸਾਰ ਆਪਣਾ ਜੀਵਨ ਜਿਉਂਦੇ ਹਾਂ ਤੇ ਲੋਕਾਂ ਨੂੰ ਆਖਦੇ ਹਾਂ ਕਿ ਗੁਰਬਾਣੀ ਅਨੁਸਾਰ ਹੀ ਆਪਣਾ ਜੀਵਨ ਬਣਾਓ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ।। ਤਬੀ ਬਾਰਵਾਂ ਬਪੁ ਕਹਾਊਂ।।

## ਇਤਿਹਾਸਕ ਸ਼ਤਾਬਦੀਆਂ ਵਿਸ਼ੇਸ਼ ਅੰਕ ੨੦੬੦

### ਅੰਗਰਉ ਰਾਜੁ ਜੋਗੁ ਲਹਣਾ ਕਰੈ

ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ॥
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ॥
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ॥
ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥

(ਕਲ੍ਯ ਭੱਟ - ਪੰਨਾ - ੧੩੯੧)

# ਸਤਿਜੁਗ


## ਸਤਿਜੁਗ ਦਾ ਇਤਿਹਾਸਕ ਸ਼ਤਾਬਦੀਆਂ ਵਿਸ਼ੇਸ਼ ਅੰਕ

੧੪ ਫੱਗਣ ਤੋਂ ੪ ਚੇਤਰ—੨੦੬੦
(੨੬ ਫਰਵਰੀ - ੧੭ ਮਾਰਚ) ੨੦੦੪
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੮
ਜਿਲਦ ੧੨
ਨੰਬਰ ੬, ੭, ੮

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੨੫੧੫੬੬੨੫, ੨੫੧੮੧੧੨੨
E : mail :satjug@vsnl.com,
mail@satjugweekly.com

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਵਿੰਦਰਾ ਆਫਸੈਟ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

THE SATJUG
Namdhari Gurdwara
Ramesh Nagar, New Delhi-15
RNI No. 55658-93......
Postal Regd. No. DL 11303/2004
Licence No. U(C)-169/2004 to post without pre-payment at New Delhi PSO

| | |
|---|---|
| ਇਕ ਸਾਲ | ਦੇਸ - 150 ਰੁ. |
| | ਪ੍ਰਦੇਸ - 22 ਪੌਂਡ |
| ਪੰਜ ਸਾਲ | ਦੇਸ - 600 ਰੁ. |
| | ਪ੍ਰਦੇਸ - 90 ਪੌਂਡ |

*Designed and Typeset at :*
CADCON INC, New Delhi
cadcon_inc@yahoo.com
Ph : 32390299, 9810183047

***ਪੱਤਰ ਵਿਹਾਰ ਦਾ ਪਤਾ :***
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫


# ਤਤਕਰਾ

# ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਬਾਣੀ ਕੰਠ ਕਰਨੀ

ਹੋਰੁ ਭਾਈ ਖਾਲਸਾ ਜੀ ਜਿਤਨੇ ਪੁਜ ਆਵਣ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਣੇ ਤੇ ਆਪ ਪਾਉਣੇ। ਜੇਕਰ ਇਕ ਘਰ ਤੇ ਨਾ ਪੁਜ ਆਵੇ ਤਾ ਦੁਹਿ ਚਹੁ ਸਿੰਘਾ ਨੇ ਰਲ ਕੇ ਭੋਗ ਪੁਆ ਦੇਣੇ। ਬਡਾ ਅੰਡਬਰ ਨਹੀ ਕਰਨਾ। ਬਹੁਤੇ ਸਿੰਘ ਦੂਸਰੇ ਪਿੰਡਾ ਦੇ ਨਾ ਕਠੇ ਕਰਨੇ। ਜਥਾ ਸਕਤ ਪ੍ਰਸਾਦਿ ਕਰਕੇ ਭੋਗ ਪਾ ਦੇਣਾ।

ਹੋਰੁ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀ ਪੜ ਹੁੰਦੇ, ਮੈਨੂ ਆਉਦੇ ਨਹੀ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟ ਜਾਇਆ ਕਰ, ਤਾ ਉਹ ਸਿਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾ ਦਾ ਢੇਰ ਲਗ ਗਇਆ। ਤਾ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂ ਆਉਦੇ ਨਹੀ ਤਾ ਆਇ ਜਾਣਗੇ। ਤਾ ਉਹ ਸਿਖ ਹੁਕਮ ਮੰਨਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ ਗਇਆ। ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ। ❖

# ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਸ੍ਰੀ ਆਦਿ ਗ੍ਰੰਥ ਸਾਹਿਬ ਦਾ ਸਤਿਕਾਰ

*ਫੇਰ ਪੁਛਿਆ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ)—ਬਈ ਏਥੇ ਗਰੰਥ ਸਾਹਿਬ ਦੀ ਬੀੜ....?*

*–"ਫਲਾਣੇ ਨੰਬਰਦਾਰ ਦੇ ਘਰ ਹੈ ਜੀ।"*

*–ਨੰਬਰਦਾਰ ਦੇ ਘਰ ਗਏ–ਅਲਮਾਰੀਆਂ ਨਹੀਂ ਸਨ ਉਦੋਂ, ਟਰੰਕ ਨਹੀਂ ਸਨ, ਆਲੇ ਹੁੰਦੇ ਸਨ ਕੋਠਿਆਂ ਵਿੱਚ–ਇਹ ਆਲੇ ਮੈਂ ਭੀ ਵੇਖੇ ਹਨ। ਸਾਡੇ ਗੁਰਦੁਆਰੇ ਸ੍ਰੀ ਭੈਣੀ ਸਾਹਿਬ, ਗਰੰਥ ਸਾਹਿਬ ਵਾਲੇ ਚੁਬਾਰੇ 'ਚ ਅਜੇ ਭੀ ਇੱਕ ਆਲਾ ਹੈ ਉਸੇ ਤਰ੍ਹਾਂ ਹੀ ਜਿਹਦੇ ਵਿੱਚ ਰੱਖਦੇ ਸੀ–ਉੱਚਾ ਕਰਕੇ ਲਾਇਆ ਹੈ। ਆਲੇ ਵਿੱਚੋਂ ਕੱਢੀ ਮਹਾਰਾਜ ਦੀ ਬੀੜ, ਏਨੀ–ਏਨੀ ਉੱਤੇ ਮਿੱਟੀ ਪਈ ਹੋਈ, ਕਿਤੇ ਪਤਰੇ ਨੂੰ ਸਿਉਂਕ ਲੱਗੀ ਹੋਈ, ਕਿਤੇ ਚੂਹਿਆਂ ਨੇ ਜਿਲਦ ਖਾਧੀ ਹੋਈ, ਜਿਹਨੂੰ ਭਾਈ ਗਿਆਨ ਸਿੰਘ ਜੀ ਨੇ ਲਿਖਿਆ ਹੈ–*

*'ਤਿਨਹੀ ਕੇ ਨਾਤੀ, ਧੂਪ ਦੀਪ ਕੀ ਕਹਾਂ ਬਖਯਾਤੀ।*
*ਪਾਇ ਹੈਂ ਨ ਝਾਤੀ ਮੂਸ ਖਾਤ ਗ੍ਰੰਥ ਜੇ ਪਰੈਂ।' (ਪੰਥ ਪ੍ਰਕਾਸ਼)*

*ਗਰੰਥ ਸਾਹਿਬ ਦੀਆਂ ਜਿਲਦਾਂ ਚੂਹੇ ਖਾ ਗਏ–ਮਹਾਰਾਜ ਨੇ ਕੱਢੇ। ਮੰਜੀ ਸਾਹਿਬ ਕਿਤੋਂ ਲੱਭਿਆ, ਧੁਆਖਿਆ ਪਿਆ–ਧੁਆਇਆ। ਧਰਮਸਾਲਾ ਦੇ ਵਿੱਚ ਪੋਚਾ ਦੁਆਇਆ, ਪੋਚਾ ਦੁਆ ਕੇ ਆਖਿਆ, "ਉਏ ਭੁਲਿਓ ਹੋਇਓ ਲੋਕੋ, ਗੁਰਬਾਣੀ ਵੱਲ ਲੱਗੋ ਓਏ, ਪੜ੍ਹੋ।" ਰੁਮਾਲੇ ਧੋਤੇ ਆਪ ਪ੍ਰਕਾਸ਼ ਕਰਕੇ ਉਨ੍ਹਾਂ ਨੂੰ ਆਖਿਆ, "ਪਾਠ ਕਰੋ।"*

*ਸਾਨੂੰ ਫ਼ਖਰ ਹੈ ਅਜੇ ਭੀ ਕਿ ਸਤਿਗੁਰੂ ਦੇ ਪਰਤਾਪ ਨਾਲ–ਸਾਡੀ ਕਿਸੇ ਦੀ ਕੋਈ ਤਾਕਤ ਨਹੀਂ–ਢਾਈ ਲੱਖ ਪਾਠ ਸਧਾਰਨ ਔਰ ਦੂਸਰੀ ਗਿਣਤੀ ਅਖੰਡ ਪਾਠਾਂ ਦੀ ਬੀ ਜਿਹੜੀ ਹੈ ਅਜੇ ਤੱਕ ਨਾਮਧਾਰੀਆਂ ਜਿਤਨੀ—ਕਿਸੇ ਨੇ ਨਹੀਂ ਕੀਤੀ। ਇਹ ਤਾਂ ਉਹਨਾਂ ਦੀ ਖੇਡ ਹੈ, ਇਕ ਮਸਤਾਨੇ ਨੇ ਪੰਜ ਸੌ ਪਾਠ (ਅਖੰਡ) ਤੇ ਹੁਣ ਕਰਵਾ ਦਿਤਾ ਪਰ ਦੋ ਹੋਲੇ ਵਿਚ ਆਖਣ ਲਗਾ ਕਿ ਹੁਕਮ ਮਿਲਿਆ ਹੈ, ਪਾਠ ਪੰਜ ਸੌ ਕਰਨਾ ਹੈ। ਮੰਨ ਲਿਆ ਹੁਕਮ ਸੁਹੇਵੇ ਸਾਹਿਬ ਜਾ ਕੇ।❖*

# ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਗੁਰ ਕੀ ਬਾਣੀ ਗੁਰ ਤੇ ਜਾਤੀ

ਬਾਣੀ ਵਿਚ ਲਿਖਿਐ ਸਤਿਗੁਰਾਂ ਨੇ, ਮਨੁੱਖ ਕਾਹਦੇ ਵਾਸਤੇ ਆਇਐ, ਉਹਨੇ ਕੀ ਕਰਨੈ ਜੇ ਨਹੀਂ ਕਰਦਾ ਫਿਰ-

*ਮਾਨੁਖੁ ਬਿਨੁ ਬੂਝੇ ਬਿਰਥਾ ਆਇਆ।।*
*ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ।।*

ਜੇ ਓਹ ਏਸ ਨੂੰ ਨਹੀਂ ਸਮਝਦਾ ਤਾਂ ਜਿਸ ਤਰ੍ਹਾਂ ਮਿਰਤਕ ਦੇ ਕਪੜੇ ਪਾਏ ਹੋਣ ਉਹ ਬੰਦਾ ਏਸ ਤਰਾਂ ਦਾ ਹੈ। ਕਈ ਥਾਈਂ ਏਸ ਤਰ੍ਹਾਂ ਵੀ ਲਿਖਿਐ

*ਓਇ ਮਾਣਸ ਜੂਨ ਨ ਆਖੀਅਨਿ ਪਸੂ ਢੋਰ ਗਾਵਾਰ।।*

ਜੇ ਕੋਈ ਸਮਝੇ ਏਸ ਚੀਜ਼ ਨੂੰ ਉਹਦੇ ਵਾਸਤੇ ਲਿਖਿਐ-

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੈ ਨ ਕਾਮ।।*

ਹੋਰ ਕਿਸੇ ਕੰਮ ਵਾਸਤੇ ਨਹੀਂ, ਅਗੇ ਜੋ ਲਿਖਿਐ ਉਸ ਕੰਮ ਵਾਸਤੇ ਹੈ:

*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।*

ਜੇ ਇਹ ਕੰਮ ਨਹੀਂ ਕਰਦਾ, ਤਾਂ ਉਹਦੇ ਲਈ ਗੌਂਡ ਰਾਗ ਵਿਚ ਗੁਰਬਾਣੀ ਹੈ-

*ਨਰੂ ਮਰੈ ਨਰੁ ਕਾਮਿ ਨ ਆਵੈ।।*
*ਪਸੂ ਮਰੈ ਦਸ ਕਾਜ ਸਵਾਰੈ।।*

ਬੰਦਾ ਮਰੇ ਤੇ ਉਹ ਕਿਸੇ ਕੰਮ ਨਹੀਂ ਆਉਂਦਾ। ਭਾਵੇਂ ਇਹ ਸਤਿਗੁਰੂ ਨੇ ਲਿਖਿਐ-

*ਅਵਰ ਜੋਨਿ ਤੇਰੀ ਪਨਿਹਾਰੀ।।*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ।।*

ਪਰ ਜੇ ਬੰਦਾ ਸਮਝੇ ਤਾਂ, ਜੇ ਨਹੀਂ ਸਮਝਦਾ ਤਾਂ ਉਹ ਡੰਗਰਾਂ ਨਾਲੋਂ ਵੀ ਨੀਵੇਂ ਥਾਂ ਤੇ ਆ ਜਾਂਦੈ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਨੇ ਘਰ ਘਰ ਜਾ ਕੇ ਗੁਰੂ ਨਾਨਕ ਦੀ ਧੁਰ ਕੀ ਬਾਣੀ ਦਾ ਪ੍ਰਚਾਰ ਕੀਤਾ, ਲੋਕਾਂ ਨੂੰ ਪੜ੍ਹਨ ਲਾਇਆ। ਕਿਉਂਕਿ ਸਤਿਗੁਰੂ ਨੂੰ ਸਮਝਣਾ ਉਸਦੀ ਬਾਣੀ ਤੋਂ ਬਿਨਾਂ ਬੜਾ ਮੁਸ਼ਕਲ ਏ। ਇਹ ਹੀ ਨਹੀਂ ਕਿ ਬਾਣੀ ਪੜ੍ਹ ਕੇ ਸਮਝ ਸਕਦੇ ਹਾਂ। ਬਾਣੀ ਦਾ ਕਿੱਥੋਂ ਪਤਾ ਲਗਦੈ ? ਗੁਰਬਾਣੀ ਵਿਚ ਲਿਖਿਐ-

*ਗੁਰ ਕੀ ਬਾਣੀ ਗੁਰ ਤੇ ਜਾਤੀ।।*

ਫਿਰ ਅਨੰਦ ਸਾਹਿਬ ਵਿਚ ਅਸੀਂ ਪੜ੍ਹਦੇ ਹਾਂ-

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।।*

ਜੇ ਫਿਰ ਇਹ ਤੁਕ ਪੜ੍ਹੀਏ ਤਾਂ ਇਹ ਗੱਲ ਅਧੂਰੀ ਰਹਿ ਜਾਂਦੀ ਏ। ਅਗਲੀ ਤੁਕ ਵਿਚ ਇਹ ਗੱਲ ਪੂਰੀ ਲਿਖੀ ਹੈ-

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।।*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।।*



# ਸੰਪਾਦਕੀ

ਸਤਿਜੁਗ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਛਤਰ ਛਾਇਆ ਹੇਠ ਛਪਣ ਵਾਲਾ ਸਿੱਖ ਪੰਥ ਦਾ ੮੪ ਸਾਲ ਪੁਰਾਣਾ ਅਖ਼ਬਾਰ ਹੈ। ਇਸ ਨੇ ਲੇਖਕਾਂ ਵਲੋਂ ਮਿਲੇ ਸਹਿਯੋਗ ਦੇ ਸਿਰ ਤੇ ਆਪਣੀ ਵਿਸ਼ੇਸ਼ ਪਛਾਣ ਬਣਾਈ ਰੱਖਣ ਵਾਲੇ 'ਵਿਸ਼ੇਸ਼ ਅੰਕ' ਪ੍ਰਕਾਸ਼ਿਤ ਕੀਤੇ ਹਨ। ਇਹਨਾਂ ਅੰਕਾਂ ਵਿਚ ਸੰਤ ਅੰਕ, ਬਸੰਤ ਅੰਕ, ਸਤਿਗੁਰੂ ਸਾਹਿਬਾਨ ਦੀਆਂ ਸ਼ਤਾਬਦੀਆਂ, ਸਿਮਰਤੀਆਂ, ਖ਼ਾਲਸਾ ਪੰਥ ਦੀ ਸ਼ਤਾਬਦੀ ਆਦਿ ਸਮੇਂ ਠੋਸ ਇਤਿਹਾਸਕ ਸਮੱਗਰੀ ਪ੍ਰਕਾਸ਼ਤ ਹੁੰਦੀ ਰਹੀ ਹੈ।

ਸਿੱਖ ਪੰਥ ਦੇ ਸਿਰਜਣਹਾਰ, ਪਹਿਲੀ ਪਾਤਸ਼ਾਹੀ ਸਤਿਗੁਰੂ ਨਾਨਕ ਦੇਵ ਜੀ ਹਨ। ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਸਿੱਖ ਪੰਥ ਵਿਚ ਪਛਾਣਯੋਗ ਮਰਯਾਦਾ ਕਾਇਮ ਕੀਤੀ। ਪਰ ਜ਼ਾਲਮ ਦੇ ਜਬਰ, ਖਾਲਸੇ ਦੇ ਸਬਰ, ਸਮੇਂ ਸਥਿਤੀ ਵਿਚ ਫ਼ਰਕ ਪੈ ਗਿਆ। ਰਾਜ ਭਾਗ, ਸਰਦਾਰੀਆਂ, ਜਾਗੀਰਦਾਰੀਆਂ ਮਿਲਣ ਨਾਲ ਮਰਯਾਦਾ ਤੋਂ ਉਲਟ ਵਾਤਾਵਰਨ ਪਸਰਨ ਲੱਗਾ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸਿਖੀ ਨੂੰ ਪੁਨਰ ਸੁਰਜੀਤ ਕੀਤਾ ਅਤੇ ਫਿਰ ਸਿੱਖੀ ਰਹਿਤ ਮਰਯਾਦਾ ਨੂੰ ਦ੍ਰਿੜਾਇਆ, ਜਿਸ ਨਾਲ ਸਿਖਾਂ ਨੇ ਫਿਰ ਸੁਚ-ਸੋਧ ਧਾਰਨ ਕਰਕੇ, ਸਾਤਵਿਕ ਭੋਜਨ ਛਕ ਕੇ, ਮਾਸ-ਸ਼ਰਾਬ ਤੇ ਹੋਰ ਨਸ਼ਿਆਂ ਦਾ ਤਿਆਗ ਕਰਕੇ, ਸ੍ਰੀ ਸਤਿਗੁਰੂ ਜੀ ਦੇ ਬਚਨਾਂ ਤੇ ਫੁੱਲ ਚੜ੍ਹਾ ਕੇ ਆਪਣੇ ਆਪ ਨੂੰ ਨਾਮ-ਬਾਣੀ ਨਾਲ ਜੋੜਿਆ। ਸ੍ਰੀ ਸਤਿਗੁਰੂ ਜੀ ਨੇ ਹੀ ਪਹਿਲੀ ਵਾਰ ਗੁਰਬਾਣੀ ਦੀਆਂ ਬੀੜਾਂ ਛਪਵਾਉਣ ਲਈ ਦਿਵਾਨ ਬੂਟਾ ਸਿੰਘ ਨੂੰ ਉਤਸ਼ਾਹਿਤ ਕੀੜਾ ਅਤੇ ਲੋੜੀਂਦੀ ਮਦਦ ਕੀਤੀ।

ਸਮੁੱਚੀ ਗੁਰਬਾਣੀ ਨੂੰ ਭਾਵੇਂ ਆਲੋਚਕ ਅਤੇ ਵਿਦਵਾਨ ਕਿਸੇ ਹੋਰ ਨਜ਼ਰੀਏ ਤੋਂ ਵਾਚਦੇ ਹੋਣ, ਪਰ ਜਦੋਂ ਕੋਈ ਗੁਰਸਿਖ ਅਤੇ ਸਾਧਕ ਇਸਦਾ ਸ਼ਰਧਾਪੂਰਵਕ ਅਧਿਐਨ ਕਰਦਾ ਹੈ ਤਾਂ ਉਸਨੂੰ ਇਸ ਵਿਚੋਂ ਆਪਣੇ ਸਤਿਗੁਰ ਤੇ ਸਿਦਕ ਭਰੋਸਾ ਰੱਖਣ ਲਈ ਅਤੇ ਉਸਦੇ ਦਿਤੇ ਨਾਮ ਦਾ ਸਿਮਰਨ ਕਰਨ ਲਈ ਸੇਧ ਮਿਲਦੀ ਹੈ।

ਇਸ ਗੁਰਬਾਣੀ ਨੂੰ ਜਿਨ੍ਹਾਂ ਗੁਰਮੁਖੀ ਅੱਖਰਾਂ ਵਿੱਚ ਲਿਖਿਆ ਗਿਆ ਹੈ, ਉਹਨਾਂ ਨੂੰ ਮਿਆਰੀ ਰੂਪ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦਿਤਾ ਹੈ। ਇਹ ਸੁਭਾਗ ਵੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਇਆ ਹੈ ਕਿ ਉਹ ਆਪਣੇ ਸਤਿਗੁਰੂ ਨੂੰ, ਉਸਦਾ ਹੁਕਮ ਮੰਨ ਕੇ, ਰਿਝਾ ਕੇ, ਗੁਰਗੱਦੀ ਦੇ ਸਭ ਤੋਂ ਯੋਗ ਵਿਅਕਤੀ ਸਾਬਤ ਹੋਏ ਹਨ। ਏਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਆਪਣੇ ਸਪੁਤਰਾਂ ਤੇ ਹੋਰ ਸਿੱਖਾਂ ਤੋਂ ਵਧ ਅਗਵਾਈ ਦੇਣ ਦੇ ਸਮਰੱਥ ਜਾਣ ਕੇ ਪੰਜ ਪੈਸੇ ਅਤੇ ਨਾਰੀਅਲ ਭੇਟ ਕਰਕੇ, ਸਿੱਖ ਤੋਂ ਗੁਰੂ ਦੀ ਪਦਵੀ ਬਖ਼ਸ਼ੀ।

ਇਹ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਿੱਸੇ ਆਇਆ ਹੈ ਕਿ ਉਹਨਾਂ ਨੇ ਪਹਿਲੇ ਸਤਿਗੁਰੂ ਜੀ ਦੇ ਮਾਪਦੰਡਾਂ ਨੂੰ ਅਪਣਾਉਂਦਿਆਂ ਹੋਇਆਂ ਇਕ ਪੂਰਨ ਗੁਰਸਿੱਖ (ਗੁਰੂ ਅਮਰਦਾਸ) ਨੂੰ ਉਸੇ ਵਿਧੀ ਨਾਲ ਗੁਰਗੱਦੀ ਦੀ ਬਖ਼ਸ਼ਸ਼ ਕੀਤੀ ਜਿਵੇਂ ਉਹਨਾ ਨੂੰ ਪ੍ਰਾਪਤ ਹੋਈ ਸੀ। ਏਥੋਂ ਹੀ ਸਿੱਖੀ ਵਿਚ ਗੁਰਗੱਦੀ ਦਾ ਸਿਲਸਿਲਾ ਚਲਦਾ ਰਿਹਾ ਤਾਂ ਕਿ ਸ੍ਰੀ ਸਤਿਗੁਰੂ ਜੀ ਵਿਅਕਤੀਗਤ ਤੌਰ ਤੇ ਆਪਣੇ ਸਿੱਖਾਂ ਤੇ ਕਿਰਪਾ ਕਰਦੇ ਰਹਿਣ ਅਤੇ ਉਹਨਾਂ ਨੂੰ ਰਹਿਨੁਮਾਈ ਦੇ ਕੇ ਉਹਨਾਂ ਦੇ ਕਸ਼ਟ ਹਰਦੇ ਰਹਿਣ ਅਤੇ ਜਦੋਂ ਲੋੜ ਪਈ ਸਤਿਗੁਰੂ ਸੱਚੇ ਪਾਤਸ਼ਾਹ ਨੇ ਸ਼ਹਾਦਤ ਦੇ ਕੇ ਵੀ ਰਾਹ ਰੁਸ਼ਨਾਇਆ।

ਇਹ ਸੰਯੋਗ ਹੈ ਕਿ ੨੦੦੪ ਈ. ਦਾ ਵਰ੍ਹਾ ਦੂਜੇ ਪਾਤਸ਼ਾਹ ਜੀ ਦੇ ਪ੍ਰਕਾਸ਼ ਉਤਸਵ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਦੀ ਸੰਪਾਦਨਾ ਅਤੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਦੀ ਸ਼ਤਾਬਦੀਆਂ ਵਜੋਂ ਸਿੱਖ ਇਤਿਹਾਸ ਵਿਚ ਮਹੱਤਵਪੂਰਨ ਵਰ੍ਹਾ ਹੈ। ਸਤਿਜੁਗ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਤੇ ਆਪਣੀ ਪਰੰਪਰਾ ਅਨੁਸਾਰ ਇਸ ਵਰ੍ਹੇ ਵਿਚ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਹੈ। ਇਸ ਉਪਰਾਲੇ ਦੀ ਸਫਲਤਾ, ਉਹਨਾਂ ਸਿਖਰ ਦੇ ਪੰਜਾਬੀ, ਹਿੰਦੀ, ਅੰਗਰੇਜ਼ੀ ਦੇ ਵਿਦਵਾਨਾਂ ਅਤੇ ਗੁਰਬਾਣੀ ਤੇ ਗੁਰ ਇਤਿਹਾਸ ਨਾਲ ਡੂੰਘੀ ਸਾਂਝ ਰੱਖਣ ਵਾਲੇ ਸਾਹਿਤਕਾਰਾਂ ਵਲੋਂ ਮਿਲੇ ਹੁੰਗਾਰੇ ਨਾਲ ਜੁੜੀ ਹੋਈ ਹੈ। ਜੇ ਅਸੀਂ ਉਹਨਾਂ ਦਾ ਧੰਨਵਾਦ ਕਰੀਏ ਤੇ ਸਾਨੂੰ ਇਹ ਸ਼ਬਦ ਓਹਨਾਂ ਦੇ ਕੱਦ ਬੁਤ ਨਾਲੋਂ ਕਿਤੇ ਛੋਟਾ ਜਿਹਾ ਲਗਦਾ ਹੈ।

ਸ੍ਰੀ ਸਤਿਗੁਰੂ ਜੀ ਤੋਂ ਪ੍ਰਵਾਨਗੀ ਲੈਣ ਲਈ ਤੇ ਇਸ ਅੰਕ ਲਈ ਵਡਮੁੱਲੀ ਅਗਵਾਈ ਦੇਣ ਲਈ ਸ. ਹਰਵਿੰਦਰ ਸਿੰਘ ਹੰਸਪਾਲ ਆਪਣੇ ਰੁਝੇਵਿਆਂ ਵਿਚੋਂ ਉਚੇਚਾ ਸਮਾਂ ਕਢਦੇ ਰਹੇ। ਇੰਦਰਜੀਤ ਸਿੰਘ ਨੇ ਨਿਜੀ ਮੇਲਾ ਰਾਹੀਂ ਜਾਂ ਟੈਲੀਫੋਨ ਰਾਹੀਂ ਉਹਨਾਂ ਨਾਲ ਪੂਰਾ ਸੰਪਰਕ ਰੱਖ ਕੇ ਪੂਰੀ ਤਨਦੇਹੀ ਨਾਲ ਕੰਮ ਕੀਤਾ ਅਤੇ ਅੰਕ ਬਾਰੇ ਪ੍ਰਗਤੀ ਬਾਰੇ ਦੱਸਦੇ ਰਹੇ। ਸ. ਹਰਕੀਰਤ ਸਿੰਘ, ਸੰਤ ਤਰਲੋਚਨ ਸਿੰਘ, ਨੌਜਵਾਨ ਸੁਨੀਲ ਕੁਮਾਰ ਨੇ ਇਸ ਦੇ ਪ੍ਰਕਾਸ਼ਨ ਤੱਕ ਪੂਰੀ ਮਿਹਨਤ ਕੀਤੀ। ਸ੍ਰੀ ਰਾਮ ਕਿਸ਼ੋਰ ਕਟਾਰੀਆ ਨੇ ਰੀਝ ਨਾਲ ਇਸ ਦੀ ਜਿਲਦਬੰਦੀ ਕੀਤੀ। ਇੰਜ ਇਹ ਅੰਕ ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ੀ ਬੁਧੀ ਤੇ ਤਾਕਤ ਨਾਲ ਹੋਲੇ ਮਹੱਲੇ ਸਮੇਂ ਆਪ ਜੀ ਦੇ ਸਨਮੁਖ ਭੇਟ ਕਰਨ ਲਈ ਤਿਆਰ ਹੋ ਸਕਿਆ।

ਇਸ ਅੰਕ ਦੀ ਅਗਲੀ ਪਛਾਣ ਪਾਠਕਾਂ ਰਾਹੀਂ ਇਸਨੂੰ ਪੜ੍ਹ ਕੇ ਮਿਲਣ ਵਾਲਾ ਹੁੰਗਾਰਾ ਹੈ। ਜਿਸਦੀ ਉਡੀਕ ਸਾਨੂੰ ਸਦਾ ਰਹੇਗੀ।

—ਤਾਰਾ ਸਿੰਘ ਅਨਜਾਣ

# ਏਹ ਕਿਨੇਹੀ ਆਸਕੀ

ਸੰਤੋਖ ਸਿੰਘ ਧੀਰ

ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਹਨੀਂ ਦਿਨੀਂ ਪੰਜ ਸੌ ਸਾਲਾ ਪ੍ਰਕਾਸ਼ ਦਿਵਸ ਹੈ। ਮੈਨੂੰ ਇਸ ਸਮੇਂ ਲਈ ਕੁਝ ਲਿਖਣ ਲਈ ਕਿਹਾ ਗਿਆ ਹੈ।

ਉਂਜ ਤਾਂ ਸਿੱਖਾਂ ਲਈ ਸਾਰੇ ਗੁਰੂ ਸਾਹਿਬਾਨ ਹੀ, ਇਕੋ ਜੋਤ ਹੋਣ ਕਾਰਨ, ਇਕੋ ਜਿਹੇ, ਪੂਜਣ ਯੋਗ ਹਨ। ਪਰ ਆਮ ਕਰਕੇ ਤਿੰਨ ਗੁਰੂ ਸਾਹਿਬਾਨ ਵੱਲ ਹੀ ਸਾਡਾ ਸਭ ਦਾ ਵੱਧ ਧਿਆਨ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲ। ਸ਼ਾਇਦ ਕਾਰਨ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਡੇ ਪਹਿਲੇ ਗੁਰੂ ਹਨ ਜੋ "ਜਿਉਕਰ ਸੂਰਜ ਨਿਕਲਿਆ" ਵਾਂਗ ਨਵੇਂ ਯੁਗ ਦਾ ਨਵਾਂ ਮਹਾਨ ਪ੍ਰਕਾਸ਼ ਲੈ ਕੇ ਆਏ ਹਨ, ਜਿਨ੍ਹਾਂ ਨਾਲ ਤਾਰੇ ਆਦਿ ਸਾਰੇ ਛਿਪ ਖਲੋਤੇ ਅਤੇ ਹਨੇਰਾ ਨੱਸ ਖਲੋਤਾ ਸੀ। ਸ੍ਰੀ ਗੁਰੂ ਅਰਜਨ ਦੇਵ ਸ਼ਹੀਦਾਂ ਦੇ ਸਿਰਤਾਜ ਹਨ ਜੋ ਤੱਤੀ ਤਵੀ ਉਤੇ ਬਹਿ ਕੇ ਸੰਸਾਰ ਦੀ ਤਪਤ ਠਾਰਦੇ ਹਨ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ-ਪਿਤਾ ਤੇ ਫੇਰ ਅਗੋਂ ਪੁੱਤਰਾਂ ਨੂੰ ਦੇਸ਼ ਅਤੇ ਕੌਮ ਉਤੋਂ ਵਾਰ ਦੇਣ ਵਾਲੇ ਸਰਬੰਸਦਾਨੀ ਹੋਣ ਕਾਰਨ। ਗੁਰਪੁਰਬ ਵੀ ਤਿੰਨ ਗੁਰੂ ਸਾਹਿਬਾਨ ਦੇ ਹੀ ਮਨਾਏ ਜਾਂਦੇ ਹਨ। ਕੱਤਕ ਪੂਰਨਮਾਸ਼ੀ, ਪੋਹ ਸੁਦੀ ਸਪਤਮੀ, ਜੇਠ ਸੁਦੀ ਚੌਥ-ਸ਼ਹੀਦੀ ਦਿਵਸ ਗੁਰੂ ਅਰਜਨ ਦੇਵ। ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਵੀ ਹੁਣ ਸਿੱਖ ਜਗਤ ਦਾ ਇਹਨਾਂ ਵਾਂਗ ਹੀ ਵੱਧ ਧਿਆਨ ਖਿੱਚ ਰਹੇ ਹਨ ਜਿੰਨ੍ਹਾਂ ਨੇ "ਹਿੰਦ ਦੀ ਚਾਦਰ" ਬਣਕੇ ਦਿੱਲੀ ਦੇ ਚਾਂਦਨੀ ਚੌਕ ਵਿਚ ਦੇਸ਼-ਕੌਮ ਦੀ ਅਣਖ ਰੱਖਣ ਲਈ ਆਪਣਾ ਬਲੀਦਾਨ ਦਿਤਾ। ਗੁਰੂ ਨਾਨਕ ਪ੍ਰਥਮ ਹੋਣ ਕਾਰਨ ਤੇ ਬਾਕੀ ਮਹਾਨ ਸ਼ਹੀਦੀਆਂ ਕਾਰਨ ਵੱਧ ਧਿਆਨ ਵਿਚ ਰਹਿੰਦੇ ਹਨ। ਭਾਵੇਂ ਸਿੱਖਾਂ ਲਈ ਸਾਰੇ ਗੁਰੂ, ਗੁਰੂ ਨਾਨਕ ਰੂਪ ਹੀ ਹਨ ਤੇ ਸਭ ਵਿਚ ਇਕੋ ਜੋਤ ਨੂੰ ਮਹਿਸੂਸ ਕੀਤਾ ਜਾਂਦਾ ਹੈ। ਬਾਣੀ ਵਿਚ ਵੀ ਸਾਰੇ ਗੁਰੂ ਆਪੋ ਆਪਣੇ ਨਾਂਅ ਦੀ ਥਾਂ "ਨਾਨਕ" ਨਾਮ ਹੀ ਲਿਖਦੇ ਹਨ ਕਿ ਉਹ ਨਾਨਕ ਜੋਤ ਹੀ ਹਨ। ਅਸੀਂ "ਮਹਲਾ" ਸ਼ਬਦ ਨਾਲ ਹੀ ਇਹ ਪਹਿਚਾਣ ਕਰ ਸਕਦੇ ਹਾਂ ਕਿ ਇਹ ਬਾਣੀ ਕਿਸ ਗੁਰੂ ਦੀ ਰਚਨਾ ਜਾਂ ਉਚਾਰ ਹੈ।

ਭਾਵੇਂ ਮੈਂ ਸਿਖ ਘਰ ਵਿਚ ਜਨਮ ਲਿਆ ਹੋਇਆ ਹੈ ਤੇ ਆਪਣੇ ਗੁਰੂ ਸਾਹਿਬਾਨ ਦੇ ਨਾਂਅ ਤੇ ਉਹਨਾਂ ਦੀ ਬਾਣੀ ਦੇ ਸੁੱਚੇ ਬੋਲ, ਨਿੱਕੀ ਬਾਲ ਵਰੇਸ ਤੋਂ ਹੀ ਕੰਨਾਂ ਵਿਚ ਪੈਂਦੇ ਰਹੇ ਹਨ, ਤਾਂ ਵੀ ਆਮ ਭੋਲੇ-ਭਾਲੇ ਤੇ ਇਕ ਸਧਾਰਨ ਸਿੱਖ ਵਾਂਗੂੰ ਮੈਨੂੰ ਬਹੁਤਾ ਪਤਾ ਕੁਝ ਇਕ ਗੁਰੂ ਸਾਹਿਬਾਨ ਬਾਰੇ ਹੀ ਸੀ। ਪਹਿਲੀ, ਪੰਜਵੀਂ, ਨੌਵੀਂ ਤੇ ਦਸਵੀਂ ਪਾਤਸ਼ਾਹੀ ਬਾਰੇ। ਗੁਰੂ ਅੰਗਦ ਦੇਵ ਬਾਰੇ ਤਾਂ ਬਹੁਤ ਹੀ ਘੱਟ ਪਤਾ ਸੀ। ਮੇਰੇ ਪਿਤਾ ਗੁਰੂ ਸਾਹਿਬਾਨ ਦੀਆਂ ਗੱਲਾਂ ਕਰਦੇ ਰਹਿੰਦੇ ਤੇ ਮੈਨੂੰ ਆਪਣੇ ਵਲੋਂ ਸਿੱਖ ਇਤਿਹਾਸ ਦੀ ਸਿਖਿਆ ਦਿੰਦੇ ਰਹਿੰਦੇ। ਪਰ ਮੈਂ ਬਹੁਤ ਸਾਰੀਆਂ ਗੱਲਾਂ ਅਣਸੁਣੀਆਂ ਹੀ ਕਰਦਾ ਰਹਿੰਦਾ। ਅੱਜ ਪਤਾ ਲਗਦਾ ਹੈ ਕਿ ਮੈਨੂੰ ਆਪਣੇ ਪਿਤਾ ਵਲੋਂ ਸਿਖ ਇਤਿਹਾਸ ਦੀਆਂ ਦੱਸੀਆਂ ਜਾਂਦੀਆਂ ਏਨੀਆਂ ਵਡਮੁੱਲੀਆਂ ਗੱਲਾਂ ਕਿੰਨੇ ਡੂੰਘੇ ਧਿਆਨ ਨਾਲ ਸੁਣਨੀਆਂ ਤੇ ਫੇਰ ਸੁਣਕੇ ਗ੍ਰਹਿਣ ਕਰਨੀਆਂ ਚਾਹੀਦੀਆਂ ਸਨ। ਗੁਰੂ ਅੰਗਦ ਦੇਵ ਜੀ ਬਾਰੇ ਜਿੰਨਾਂ ਕੁ ਮੈਨੂੰ ਪਤਾ ਹੈ, ਇਹ ਮੈਨੂੰ ਮੇਰੇ ਪਿਤਾ ਜੀ ਵਲੋਂ ਹੀ ਦੱਸੀ ਗਈ ਜਾਣਕਾਰੀ ਹੈ।

ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਨੂੰ ਮਿਲਣ ਤੋਂ ਪਹਿਲਾਂ ਲਹਿਣਾ ਨਾਂਅ ਦੇ ਇਕ ਸਾਧਾਰਨ ਹਿੰਦੂ ਦੁਨੀਆਂਦਾਰ ਸਨ, ਜੋ ਛੋਟੇ-ਮੋਟੇ ਵਪਾਰ ਆਦਿ ਦਾ ਕਾਰੋਬਾਰ ਕਰਦੇ ਤੇ ਇਕ ਆਮ ਹਿੰਦੂ ਵਾਂਗ ਰਾਮ, ਕ੍ਰਿਸ਼ਨ ਤੇ ਸ਼ਿਵ ਆਦਿ ਦੇਵਤਿਆਂ ਨੂੰ ਪੂਜਦੇ ਤੇ ਦੇਵੀਆਂ ਦੇ ਦਰਸ਼ਨਾਂ ਲਈ ਤੀਰਥਾਂ ਨੂੰ ਜਾਂਦੇ ਹੁੰਦੇ। ਸਾਰੇ ਬ੍ਰਾਹਮਣੀ ਕਰਮ ਕਾਂਡ ਇਨ੍ਹਾਂ ਦੇ ਜੀਵਨ ਦਾ ਹਿੱਸਾ ਸਨ। ਜਿਵੇਂ ਇਕ ਸਾਧਾਰਨ ਹਿੰਦੂ ਦੇ ਜੀਵਨ ਦਾ ਹਿੱਸਾ ਹੁੰਦੇ ਹੀ ਹਨ। ਗੁਰੂ ਨਾਨਕ ਨਾਲ ਮਿਲਣ ਹੋਇਆ ਤਾਂ ਜਿਵੇਂ ਉਹਨਾਂ ਦਾ ਤਨ ਤੇ ਮਨ ਚਾਨਣ ਨਾਲ ਭਰ ਗਿਆ। ਗੁਰੂ ਨਾਨਕ ਦੇ ਸ਼ਿਸ਼ ਬਣੇ ਤੇ ਉਹਨਾਂ ਦੀ ਤੇ ਆਮ ਲੋਕਾਂ ਦੀ ਸੇਵਾ ਵਿੱਚ ਲਗ ਗਏ। ਸੂਰਜ ਨਾਲ ਦੀਵਾ ਛੂਹ ਗਿਆ ਤੇ ਛੂਹਿਆ ਦੀਵਾ ਵੀ ਸੂਰਜ ਵਾਂਗੂੰ

ਚਮਕਾਂ ਮਾਰਨ ਲੱਗ ਪਿਆ। ਲਹਿਣਾ ਅੰਗਦ ਬਣ ਗਿਆ ਤੇ ਫੇਰ ਗੁਰੂ ਅੰਗਦ ਦੇਵ। ਇਹ ਅੰਦਰ ਦੀ ਸੁੱਚਮ ਸੀ, ਨਿਮਰਤਾਈ ਤੇ ਸਿਦਕ ਸੀ, ਸੇਵਾ ਤੇ ਆਗਿਆਕਾਰੀ ਸੀ ਜਿਸਨੇ ਲਹਿਣੇ ਨੂੰ ਅੰਗ ਲਾ ਕੇ, ਗੁਰੂ ਨਾਨਕ ਨੇ, ਗੁਰੂ ਅੰਗਦ ਦੇਵ ਹੋਣ ਦਾ ਰੁਤਬਾ ਦਿਤਾ। ਨਹੀਂ ਤਾਂ ਗੁਰੂ ਨਾਨਕ ਦੇ ਪੁੱਤਰ ਸਿਰੀ ਚੰਦ ਤੇ ਲੱਖਮੀ ਚੰਦ, ਵੀ ਗੱਦੀ ਉਤੇ ਬਹਿ ਸਕਦੇ ਸਨ। ਪਰ ਉਹਨਾਂ ਵਿਚ ਉਹ ਸੁਹਿਰਦਤਾ, ਉਹ ਸਚਾਈ, ਉਹ ਬੁਲੰਦੀ, ਉਹ ਪ੍ਰਕਾਸ਼ ਨਹੀਂ ਸੀ ਜੋ ਗੁਰੂ ਅੰਗਦ ਦੇਵ ਵਿਚ ਸੀ। ਉਹ ਸੂਰਜ ਦੇ ਨੇੜੇ ਰਹਿੰਦੇ ਹੋਏ ਵੀ "ਘੋਰ ਅੰਧਾਰ" ਵਿਚ ਫਿਰਦੇ ਸਨ। ਪਰ ਭਾਈ ਲਹਿਣਾ, ਗੁਰੂ ਅੰਗਦ, ਇਸ ਸੂਰਜ ਦੇ ਚਾਨਣ ਨਾਲ ਓਤ-ਪੋਤ ਹੋ ਗਏ ਸਨ।

ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਲ ਮਿਲਕੇ, ਗੁਰੂ ਨਾਨਕ ਨਾਲ ਮਿਲਕੇ, ਕੀ ਪ੍ਰਾਪਤ ਹੋਇਆ ਸੀ ? ਉਹ ਬੇਬਹਾ ਚਾਨਣ ਜੋ ਸੈਂਕੜੇ ਹੀ ਚੰਨ ਤੇ ਹਜ਼ਾਰਾਂ ਹੀ ਸੂਰਜ ਤਕ ਵੀ ਦੇ ਸਕਣ ਦੇ ਯੋਗ ਨਹੀਂ। ਉਹਨਾਂ ਦੇ ਆਪਣੇ ਬੋਲ ਹਨ :

**ਜੇ ਸਉ ਚੰਦਾ ਉਗਵਹਿ**
**ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ**
**ਗੁਰ ਬਿਨੁ ਘੋਰ ਅੰਧਾਰ॥**

ਇਸ ਘੋਰ ਅੰਧਾਰ ਤੋਂ, ਉਸ ਘਟਾਟੋਪ ਹਨੇਰੇ ਤੋਂ, ਉਹਨਾਂ ਨੂੰ ਮੁਕਤੀ ਮਿਲੀ ਸੀ ਜਿਸਨੂੰ ਸੈਂਕੜੇ ਚੰਦਰਮਾਂ ਅਤੇ ਹਜ਼ਾਰਾਂ ਸੂਰਜ ਵੀ ਦੂਰ ਨਹੀਂ ਕਰ ਸਕਦੇ ਸਨ। ਉਹਨਾਂ ਦੀਆਂ ਅੱਖਾਂ ਅਤੇ ਕਪਾਟ ਤੱਕ ਖੁਲ੍ਹ ਗਏ ਸਨ। ਠੀਕ ਕੀ ਹੈ, ਗ਼ਲਤ ਕੀ, ਇਹਦੀ ਪਛਾਣ ਹੋ ਗਈ ਸੀ। ਜੋ ਕੁਝ ਤੀਰਥਾਂ-ਮੰਦਰਾਂ ਵਿਚ ਜਾ ਜਾ ਕੇ ਲੱਭਣ ਦੀ ਲੋੜ ਸੀ ਤੇ ਉਥੋਂ ਲੱਭਦਾ ਨਹੀਂ ਸੀ, ਉਹ ਆਪਣੇ ਅੰਦਰੋਂ ਲੱਭ ਗਿਆ ਸੀ। ਆਪਣਾ ਮੂਲ ਪਛਾਣਣ ਨਾਲ ਆਪਣੇ ਆਪ ਦੇ "ਜੋਤਿ ਸਰੂਪ" ਹੋਣ ਦਾ ਪਤਾ ਲੱਗ ਗਿਆ ਸੀ। ਸੱਚ ਦਾ ਸੂਰਜ ਸਾਹਮਣੇ ਪ੍ਰਕਾਸ਼ਮਾਨ ਹੋ ਗਿਆ ਸੀ। ਅਜਿਹੀ ਪ੍ਰਤਿਭਾ ਜਾਗੀ ਕਿ ਮਹਾਂਕਵੀ ਦੀ ਕਾਨੀ ਉਹਨਾਂ ਦੇ ਪੋਟਿਆਂ ਵਿਚ ਆ ਗਈ। ਤਦੇ ਹੀ ਤਾਂ ਉਹਨਾਂ ਅਜੇਹੀ ਉਚ ਕੋਟੀ ਦੀ ਬਾਣੀ ਦੀ ਰਚਨਾ ਕੀਤੀ। ਗੁਰੂ ਦਾ ਮਹੱਤਵ ਦੱਸਣ ਲਈ ਅਜਿਹੀ ਉਚ ਕੋਟੀ ਦੀ ਤੇ ਸੁੰਦਰਤਾ ਨਾਲ ਭਰੀ ਕਵਿਤਾ, ਮੇਰਾ ਨਹੀਂ ਖ਼ਿਆਲ, ਕਿਸੇ ਨੇ ਸੰਸਾਰ ਦੀ ਕਿਸੇ ਹੋਰ ਬੋਲੀ ਵਿਚ ਰਚੀ ਹੋਵੇ। ਕਿੰਨੇ ਸ਼ਕਤੀਸ਼ਾਲੀ ਹਨ, ਭਾਈ ਲਹਿਣੇ ਤੋਂ ਅੰਗਦ ਬਣੇ, ਗੁਰੂ ਅੰਗਦ ਦੇ ਮਹਾਂਵਾਕ : "ਸੈਂਕੜੇ ਹੀ ਚੰਨ ਹੋਣ, ਹਜ਼ਾਰਾਂ ਹੀ ਸੂਰਜ, ਏਨਾ ਚਾਨਣ ਹੁੰਦੇ ਹੋਏ ਵੀ, ਗੁਰੂ ਬਿਨਾਂ, ਰਾਹ ਦਿਸੇਰੇ ਬਿਨਾਂ, ਸਮਝੋ ਘੋਰ ਅੰਧਾਰ ਹੈ।

ਚੰਨਾਂ ਅਤੇ ਸੂਰਜਾਂ ਵਰਗੀ ਸੁੰਦਰਤਾ ਤੋਂ ਬਿਨਾਂ ਮਹਾਂਪੁਰਸ਼ਾਂ ਦੀ ਬਾਣੀ ਵਿਚ ਇਕ ਹੋਰ ਵੱਡਾ ਗੁਣ ਹੁੰਦਾ ਹੈ। ਭਾਵੇਂ ਜੁਗੜੇ ਬੀਤ ਜਾਣ, ਉਹ ਸਦਾ ਪ੍ਰਸੰਗਿਕ ਹੁੰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਦੀਆਂ ਪਹਿਲਾਂ ਫੁਰਮਾਇਆ ਹੈ :

**ਏਹ ਕਿਨੇਹੀ ਆਸਕੀ**
**ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ**
**ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ**
**ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ**
**ਜਿ ਲੇਖੈ ਵਰਤੈ ਸੋਇ॥**

ਏਥੇ ਆਸਕੁ (ਆਸ਼ਿਕ) ਦਾ ਮਤਲਬ ਹੈ ਆਪਣੇ ਅਸੂਲਾਂ ਉਤੇ, ਸਿਦਕ ਉਤੇ ਕਾਇਮ ਰਹਿਣ ਵਾਲਾ ਤੇ ਆਪਣੀ ਪ੍ਰਤੀਬੱਧਤਾ ਉਤੇ ਪਹਿਰਾ ਦੇਣ ਵਾਲਾ। ਅੱਜ ਆਪਣੇ ਦੇਸ਼ ਵੱਲ ਤੇ ਦੁਨੀਆਂ ਵੱਲ ਦੇਖ ਲਉ। ਹੈ ਕਿਤੇ ਅਜਿਹਾ ਕਿਰਦਾਰ ? ਵਜ਼ੀਰ ਝੂਠ ਬੋਲਦੇ ਤੇ ਰਿਸ਼ਵਤਾਂ ਲੈ ਰਹੇ ਹਨ। ਦੇਸ਼ ਦੀ ਪਾਰਲੀਮੈਂਟ ਤੇ ਅਸੈਂਬਲੀਆਂ ਦੇ ਮੈਂਬਰ ਨਿਲਾਮ ਹੁੰਦੇ ਫਿਰਦੇ ਹਨ। ਹਰ ਪਾਸੇ ਭ੍ਰਿਸ਼ਟਾਚਾਰ ਦਨਦਨਾਉਂਦਾ ਫਿਰਦਾ ਹੈ। ਜਮਹੂਰੀਅਤ, ਆਜ਼ਾਦੀ ਮਜ਼ਾਕ ਬਣੇ ਹੋਏ ਹਨ। ਜਿਹੜੇ ਲੋਕ ਸ਼ਰੇਆਮ ਵਿਧਾਨ ਨੂੰ ਕਦੇ ਪਾੜਦੇ ਹਨ, ਆਪਣਾ ਮਤਲਬ ਪਾਲਣ ਲਈ, ਉਸੇ ਵਿਧਾਨ ਦੀਆਂ ਸਹੁੰਆਂ ਚੁੱਕ, ਅਮੀਰ-ਵਜ਼ੀਰ ਬਣ ਜਾਂਦੇ ਹਨ। ਚੋਣ ਕਿਸੇ ਹੋਰ ਪਾਰਟੀ ਦੇ ਝੰਡੇ ਹੇਠ ਲੜਦੇ ਹਨ ਤੇ ਪੈਸੇ ਅਤੇ ਅਹੁਦੇ ਲੈ ਕੇ ਬੈਠ ਕਿਸੇ ਹੋਰ ਪਾਰਟੀ ਦੇ ਬੈਂਚਾਂ ਉਤੇ ਜਾਂਦੇ ਹਨ। "ਰਾਜੇ ਸੀਹ ਮੁਕਦਮ ਕੁੱਤੇ" ਤੇ "ਸਰਮ ਧਰਮ ਦੋਇ ਛਪ ਖਲੋਏ" ਵਾਲੀਆਂ ਗੱਲਾਂ ਹੋ ਰਹੀਆਂ ਹਨ। ਗੁਰੂ ਅੰਗਦ ਦੇਵ ਜੀ ਨੇ ਸਦੀਆਂ ਪਹਿਲਾਂ ਇਸੇ ਕਿਸਮ ਦੇ ਲੋਕਾਂ ਬਾਰੇ ਕਿਹਾ ਸੀ :

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥**
**ਨਾਨਕੁ ਆਸਕੁ ਕਾਂਢੀਐ**
**ਸਦ ਹੀ ਰਹੈ ਸਮਾਇ॥**

ਗੁਰੂ ਅੰਗਦ ਦੇਵ ਜੀ ਦੀ "ਆਸਕੀ" ਉੱਚ ਕੋਟੀ ਦੀ ਮਾਨਵਤਾ, ਆਚਰਣ ਅਤੇ ਨੈਤਿਕਤਾ ਹੈ ਜਿਸ ਦੀ ਅੱਜ ਭਾਰਤ ਵਿਚ ਹਰ ਪਾਸੇ ਅਣਹੋਂਦ ਹੈ। ਇਸੇ ਕਾਰਨ ਅੰਤਾਂ ਦਾ ਨਿਘਾਰ ਅਤੇ ਪਤਨ ਹੈ ਜੋ ਹਰ ਪਾਸੇ ਦਿਸ ਰਿਹਾ ਹੈ।

ਕਿੰਨਾ ਚੰਗਾ ਹੋਵੇ, ਜੇ ਅੱਜ ਭਾਰਤ ਦੇ ਕੰਨਾਂ ਵਿਚ, ਗੁਰੂ ਅੰਗਦ ਦੇ ਇਹ ਬੋਲ, ਮਾੜੇ ਮੋਟੇ ਹੀ ਪੈ ਸਕਣ। ਅਜਿਹੇ ਬੋਲ ਅੰਨ੍ਹੇ ਨੂੰ ਦੋ ਨੈਣਾਂ ਦੇ ਸਮਾਨ ਹਨ।❖

# ਗੁਰੂ ਅੰਗਦ ਦੇਵ ਜੀਵਨ ਤੇ ਬਾਣੀ

*ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਇਕ ਪਾਸੇ ਧਰਮਾਚਾਰ ਨੂੰ ਬੋਲ ਮਿਲੇ ਹਨ। ਦੂਜੇ ਪਾਸੇ, ਲੋਕਾਚਾਰ ਸਿਰ ਚੜ੍ਹਕੇ ਬੋਲਿਆ ਹੈ। ਅਧਿਆਤਮਿਕਤਾ, ਰੱਬੀ ਲੋਚਾ, ਤਮ ਤੀਬਰ ਵੈਰਾਗ ਆਪਣੇ ਸਿਖਰ ਨੂੰ ਛੋਹ ਗਿਆ ਹੈ। ਗੁਰੂ ਸਾਹਿਬ ਨਿੰਮ੍ਰਤਾ ਦੇ ਪੁੰਜ ਤੇ ਗੁਰੂ ਸੇਵਾ ਦੇ ਅਨੁਸਾਰੀ ਹਨ।*

✍ ਡਾ. ਮਹਿੰਦਰ ਕੌਰ ਗਿੱਲ

ਗੁਰੂ ਅੰਗਦ ਦੇਵ ਜੀ ਦੀ ੫੦੦ ਸਾਲਾ ਸ਼ਤਾਬਦੀ ਸਾਡੇ ਸਾਰਿਆਂ ਲਈ ਇਕ ਪ੍ਰੇਰਨਾ, ਉਤਸ਼ਾਹ ਅਤੇ ਉਮਾਹ ਦਾ ਕਾਰਨ ਬਣੀ ਹੋਈ ਹੈ। ਅਨੇਕਾਂ ਅਦਾਰੇ ਆਪੋ ਆਪਣੇ ਢੰਗ ਨਾਲ ਆਪਣੇ ਮਹਿਬੂਬ ਗੁਰੂ ਦੀ ਪੰਜਵੀਂ ਸ਼ਤਾਬਦੀ ਮਨਾਉਣ ਲਈ ਉਤਸੁਕ ਹਨ।

ਗੁਰੂ ਅੰਗਦ ਦੇਵ ਜੀ ਦਾ ਜਨਮ ੩੧ ਮਾਰਚ ੧੫੦੪ ਈ. ਵਿਚ ਮੱਤੇ ਦੀ ਸਰਾਏ ਵਿੱਚ ਹੋਇਆ। ਪਿਤਾ ਫੇਰੂ ਮਲ ਫਿਰੋਜ਼ਪੁਰ ਦੇ ਹਾਕਮ ਪਠਾਣ ਦੇ ਖਜ਼ਾਨਚੀ ਸੀ। ਮੱਤੇ ਦੀ ਸਰਾਏ ਨੂੰ ਭੱਟੀ ਕੌਮ ਦੇ ਮੁਸਲਮਾਨਾਂ ਨੇ ਲੁਟ ਪੁੱਟ ਕੇ ਉਜਾੜ ਦਿੱਤਾ ਸੀ। ਇਹ ਗੱਲ ਬਾਬਰ ਦੇ ਜਮਾਨੇ ਦੀ ਹੈ। ਉਦੋਂ ਮੱਤੇ ਦੀ ਸਰਾਏਂ ਵੀ ਉਜੜ ਗਈ ਪਰ ਫੇਰੂ ਮਲ ਜੀ ਇਸ ਤੋਂ ਪਹਿਲਾਂ ਹੀ ਹਰੀ ਕੇ ਪਿੰਡ ਵਿੱਚ ਆ ਵਸਿਆ ਸੀ। ਮੱਤੇ ਦੀ ਸਰਾਏ ਦਾ ਚੌਧਰੀ ਤਖਤ ਮਲ ਸੀ। ਉਸ ਦੀ ਬੇਟੀ ਵਿਰਾਈ ਜੋ ਸਿੱਖ ਇਤਿਹਾਸ ਵਿੱਚ ਮਾਤਾ ਵਿਰਾਈ ਜਾਂ ਸਭਰਾਈ ਕਰਕੇ ਜਾਣੀ ਜਾਂਦੀ ਹੈ, ਉਹ ਗੁਰੂ ਨਾਨਕ ਸਾਹਿਬ ਦੀ ਅਨਿੰਨ ਸ਼ਰਧਾਲੂ ਸੀ। ਉਹ ਖਡੂਰ ਵਿਖੇ ਵਿਆਹੀ ਹੋਈ ਸੀ। ਏਸੇ ਰਿਸ਼ਤੇ ਕਰਕੇ ਉਹ ਭਾਈ ਲਹਿਣਾ ਜੀ ਦੀ ਭੂਆ ਲਗਦੀ ਸੀ। ਭਾਈ ਫੇਰੂ ਮਲ ਤੇ ਚੌਧਰੀ ਤਖਤ ਮਲ ਦੇ ਬਹੁਤ ਚੰਗੇ ਸੰਬੰਧ ਸਨ। ਉਹ ਜਦ ਵੀ ਕੰਮਕਾਰ ਦੇ ਸਿਲਸਿਲੇ ਵਿੱਚ ਖਡੂਰ ਆਉਂਦੇ ਤਾਂ ਮਾਈ ਵਿਰਾਈ ਦੇ ਘਰ ਹੀ ਠਹਿਰਦੇ। ਮਾਤਾ ਵਿਰਾਈ ਦੀ ਨਜ਼ਰ ਵਿੱਚ ਵੀਰ ਫੇਰੂ ਮਲ ਦਾ ਸਪੁੱਤਰ ਭਾਈ ਲਹਿਣਾ ਬੀਬੀ ਖੀਵੀ ਦਾ ਯੋਗ ਵਰ ਲਗਾ। ਇਸ ਤਰ੍ਹਾਂ ਭਾਈ ਦੇਵੀ ਚੰਦ ਜੋ ਸ਼ਾਹੂਕਾਰੇ ਦਾ ਕੰਮ ਸੰਘਰ ਵਿੱਚ ਕਰਦੇ ਸਨ ਉਹ ਤੇ ਭਾਈ ਫੇਰੂ ਮਲ ਕੁੜਮਾਚਾਰੀ ਦੇ ਰਿਸ਼ਤੇ ਵਿੱਚ ਬੱਝੇ ਗਏ। ਭਾਈ ਲਹਿਣਾ ਤੇ ਬੀਬੀ ਖੀਵੀ ਦੀ ਸ਼ਾਦੀ ਸੰਨ ੧੫੧੯ ਈ. ਵਿੱਚ ਹੋਈ। ਕੋਈ ੨੦ ਕੁ ਸਾਲ ਦੀ ਉਮਰ ਵਿੱਚ ਯਾਨੀ ੧੫੨੪ ਈ. ਵਿੱਚ ਭਾਈ ਲਹਿਣਾ ਜੀ ਖਡੂਰ ਸਾਹਿਬ ਆ ਗਏ। ਇਥੇ ਹੀ ਇਹਨਾਂ ਦੇ ਸਹੁਰੇ ਤੇ ਭੂਆ ਵੀ ਸੀ। ਦਰਅਸਲ ਗਲ ਇਸ ਤਰ੍ਹਾਂ ਹੋਈ ਭਾਈ ਫੇਰੂ ਮਲ ਤੇ ਚੌਧਰੀ ਤਖਤ ਮਲ ਮੱਤੇ ਦੀ ਸਰਾਏ ਤੋਂ ਖਡੂਰ ਹੀ ਆਣ ਵਸੇ। ਇਥੇ ਰਹਿੰਦਿਆਂ ਦੋ ਕੁ ਸਾਲ ਹੀ ਬੀਤੇ ਸਨ ਕਿ ੧੫੨੬ ਈ. ਵਿੱਚ ਭਾਈ ਫੇਰੂ ਮਲ ਜੀ ਸੁਰਗਵਾਸ ਹੋ ਗਏ। ਭਾਈ ਲਹਿਣਾ ਦਾ ਪਹਿਲਾ ਨਾਮ ਲਹਿਣਾ ਹੀ ਸੀ। ਅੰਗਦ ਦੇਵ ਦਾ ਨਾਮ ਗੁਰੂ ਨਾਨਕ ਦੇਵ ਜੀ ਨੇ ਰਖਿਆ ਸੀ। ਪਿਤਾ ਭਾਈ ਫੇਰੂ ਮਲ ਦੇ ਦੇਹਾਂਤ ਤੋਂ ਬਾਅਦ ਭਾਈ ਲਹਿਣਾ ਨੇ ਪਿਤਾ ਦੀ ਪਰੰਪਰਾ ਨੂੰ ਜਾਰੀ ਰੱਖਿਆ। ਉਹ ਹਰ ਸਾਲ ਦੇਵੀ ਭਗਤਾਂ ਦਾ ਸੰਗ ਲੈ ਕੇ ਦੇਵੀ ਦਰਸ਼ਨਾਂ ਨੂੰ ਜਾਂਦੇ ਸਨ। ਹੁਣ ਉਹ ਪਿਤਾ ਵਾਲੀ ਜਥੇਦਾਰੀ ਦਾ ਪੂਰੀ ਤਰ੍ਹਾਂ ਨਿਰਬਾਹ ਵੀ ਕਰਦੇ ਤੇ ਕਾਰੋਬਾਰ ਵੀ ਚਲਾਉਂਦੇ ਪਰ ਮਨ ਵਿੱਚ ਇਕ ਖੋਹ ਜੇਹੀ ਪਈ ਰਹਿੰਦੀ। ਉਹ ਦੇਵੀ ਦੁਆਰੇ ਵੀ ਜਾਂਦੇ, ਦਾਨ ਪੁੰਨ ਵੀ ਕਰਦੇ, ਭਗਤੀ ਵੀ ਕਰਦੇ ਪਰ ਮਨ ਨੂੰ ਸ਼ਾਂਤੀ ਕਿਤੋਂ ਨਾ ਮਿਲਦੀ। ਉਹਨਾਂ ਨੇ ਭਾਈ ਜੋਧੇ ਤੋਂ ਗੁਰੂ ਨਾਨਕ ਬਾਣੀ ਸੁਣੀ ਸੀ। ਮਨ ਵਿੱਚ ਦ੍ਰਿੜ ਸੰਕਲਪ ਸੀ ਕਿ ਇਸ ਵਾਰ ਦੇਵੀ ਦਰਸ਼ਨਾਂ ਨੂੰ ਜਾਂਦਿਆਂ "ਨਾਨਕ ਤਪੇ" ਦਾ

ਦਿਦਾਰ ਜ਼ਰੂਰ ਕਰਨਾ ਹੈ। ਇਸ ਵਾਰੀ ਜਦੋਂ ਉਹ ਆਏ ਤਾਂ ਦੇਵੀ ਦਰਸ਼ਨਾਂ ਨੂੰ ਜਾਂਦੇ ਹੋਏ ਰਾਹ ਵਿਚ "ਨਾਨਕ ਤਪੇ" ਦੇ ਅਸਥਾਨ ਤੇ ਆਏ। ਉਸ ਵੇਲੇ ਉਹ ਘੋੜੇ ਤੇ ਸਵਾਰ ਸਨ ਤੇ ਰਾਹ ਵਿੱਚ ਤੱਕਿਆ ਇਕ ਬਜ਼ੁਰਗ ਖੇਤਾਂ ਵਿੱਚੋਂ ਨਦੀਨ ਕਢ ਰਹੇ ਸਨ। ਭਾਈ ਲਹਿਣਾ ਨੇ ਸਹਿਜੇ ਹੀ ਪੁੱਛਿਆ ਇਥੇ "ਨਾਨਕ ਤਪਾ" ਰਹਿੰਦੇ ਹਨ। ਕੀ ਤੁਸੀਂ ਉਹਨਾਂ ਦਾ ਘਰ ਦਸ ਸਕਦੇ ਹੋ? ਉੱਤਰ ਮਿਲਿਆ ਹਾਂ - ਮੈਂ ਉਥੇ ਹੀ ਜਾ ਰਿਹਾ ਹਾਂ। ਉਹਨਾਂ ਨੇ ਭਾਈ ਲਹਿਣਾ ਜੀ ਦੇ ਘੋੜੇ ਦੀ ਲਗਾਮ ਫੜ ਲਈ ਤੇ ਅਗੇ-ਅਗੇ ਟੁਰਨ ਲਗ ਪਏ। ਘਰ ਪਹੁੰਚ ਕੇ ਘੋੜੀ ਨੂੰ ਕਿਲੇ ਨਾਲ ਬੰਨ੍ਹ ਮੂੰਹ ਹੱਥ ਧੋ ਗੁਰੂ ਨਾਨਕ ਦੇਵ ਜੀ ਆਪਣੇ ਆਸਣ ਤੇ ਜਾ ਬੈਠੇ। ਭਾਈ ਲਹਿਣਾ ਪਛਾਣ ਗਿਆ ਇਹ ਤਾਂ ਉਹੀ ਬਜ਼ੁਰਗ ਹੈ ਜੋ ਉਹਨਾਂ ਦੇ ਘੋੜੇ ਦੀ ਲਗਾਮ ਫੜ ਕੇ ਤੁਰਿਆ ਆਇਆ ਸੀ। ਉਹ ਅੰਦਰੋਂ ਦ੍ਰਵਿਤ ਹੋ ਗਏ। ਇਹੋ ਉਹ ਪਲ ਸੀ ਜਦੋਂ ਰੋਮ ਰੋਮ 'ਚੋਂ ਸ਼ਰਧਾ ਜਾਗੀ। ਹੁਣ ਗੁਰੂ ਨਾਨਕ ਸਾਹਿਬ ਦਾ ਚੇਹਰਾ ਨੂਰਾਨੀ ਲੱਗਾ। ਸ਼ਾਂਤ ਅਡੋਲ ਦਗ-ਦਗ ਕਰਦਾ ਚੇਹਰਾ ਭਾਈ ਲਹਿਣੇ ਨੂੰ ਨਿਹਾਰ ਰਿਹਾ ਸੀ। ਗੁਰੂ ਸਾਹਿਬ ਨੇ ਭਾਈ ਲਹਿਣੇ ਨੂੰ ਪੁੱਛਿਆ ਕਿਧਰ ਜਾ ਰਹੇ ਹੋ? ਦੇਵੀ ਦੇ ਦਰਸ਼ਨਾਂ ਨੂੰ, ਉਤਰ ਮਿਲਿਆ। ਗੁਰੂ ਬਾਬੇ ਨੇ ਬਚਨ ਕੀਤਾ ਕਦੀ ਕਿਸੇ ਭਵਨ ਨੇ ਰਬ ਦੀ ਪ੍ਰਾਪਤੀ ਨਹੀਂ ਕਰਾਈ। ਪ੍ਰਾਪਤੀ ਜਦ ਵੀ ਮਿਲੀ ਭਾਵਨਾ ਤੋਂ ਮਿਲੀ। ਭਾਵਨਾ ਹੀ ਸੱਚੀ ਪ੍ਰਾਪਤੀ ਹੈ। ਭਾਈ ਲਹਿਣਾ ਦੀ ਨਿਸ਼ਾ ਹੋ ਗਈ। ਉਹ ਸ਼ਾਂਤੀ ਜਿਸ ਦੀ ਤਲਾਸ਼ ਵਿੱਚ ਉਹ ਉਮਰ ਭਰ ਭਟਕਦਾ ਰਿਹਾ ਸੀ, ਇਸ ਪਲ ਉਸਦੇ ਸਨਮੁਖ ਸੀ। ਉਸਦੀ ਤੀਰਥ ਰਟਨ ਦੀ ਖਾਹਿਸ਼ ਖਲੋ ਗਈ। ਉਸਦੇ ਸੰਗੀ ਸਾਥੀ ਲਾ ਜ਼ੋਰ ਰਹੇ ਕਿ ਚੱਲੀਏ ਮਾਤਾ ਦੇ ਦੁਆਰੇ ਪਰ ਭਾਈ ਲਹਿਣਾ ਉਥੇ ਹੀ ਟਿਕ ਗਏ। ਕੁਝ ਚਿਰ ਬਾਦ ਖਿਆਲ ਆਇਆ ਘਰ ਦੀ ਖ਼ੈਰ-ਖਬਰ ਵੀ ਲਈ ਜਾਵੇ। ਜਦੋਂ ਖਡੂਰ ਵਾਪਸ ਆਏ ਤਾਂ ਨੇਕਬਖ਼ਤ ਸੁਪਤਨੀ ਮਾਤਾ ਖੀਵੀ ਜੀ ਨਾਲ ਸਾਰੀ ਗੱਲ ਸਾਂਝੀ ਕੀਤੀ ਪਰ ਉਹ ਕੋਈ ਸਾਧਾਰਨ ਇਸਤਰੀ ਨਹੀਂ ਸੀ। ਸਗੋਂ ਧੁਰੋਂ ਵਰੋਸਾਈ ਰੂਹ ਸੀ। ਪ੍ਰੇਮ ਵਿੱਚ ਭਿੱਜ ਕੇ ਬੋਲੀ ਜੇ ਤੁਹਾਨੂੰ ਬਾਬੇ ਨਾਨਕ ਦੇ ਸੰਗ-ਸਾਥ ਵਿੱਚ ਸ਼ਾਂਤੀ ਮਿਲਦੀ ਹੈ ਤਾਂ ਜ਼ਰੂਰ ਜਾਵੋ ਪਰ ਜਾਣ ਤੋਂ ਪਹਿਲਾਂ ਜੇ ਬੀਬੀ ਅਮਰੋ ਦੀ ਸ਼ਾਦੀ ਕਰ ਜਾਉ ਤਾਂ ਚੰਗਾ ਰਹੇਗਾ। ਭਾਈ ਲਹਿਣਾ ਵੀ ਇਸ ਘਰੋਗੀ ਜ਼ਿੰਮੇਵਾਰੀ ਪ੍ਰਤੀ ਸੁਚੇਤ ਸਨ। ਜਲਦੀ ਹੀ ਯੋਗ ਵਰ ਦੇਖਕੇ ਬੀਬੀ ਦਾ ਵਿਆਹ ਕਰ ਦਿੱਤਾ, ਬੀਬੀ ਅਮਰੋ ਦੀ ਸ਼ਾਦੀ ਭਾਈ ਮਾਣਕ ਚੰਦ ਦੇ ਸਪੁੱਤਰ ਨਾਲ ਹੋਈ ਜੋ ਗੁਰੂ ਅਮਰਦਾਸ ਜੀ ਦਾ ਭਤੀਜਾ ਸੀ। ਬੀਬੀ ਅਮਰੋ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਾਫੀ ਮਾਤਰਾ ਵਿੱਚ ਯਾਦ ਸੀ। ਉਹ ਅੰਮ੍ਰਿਤ ਵੇਲੇ ਦੁੱਧ ਰਿੜਕਦੀ ਬਹੁਤ ਮਿੱਠੇ ਸੁਰ ਵਿੱਚ ਪਾਠ ਕਰਦੀ ਸੀ। ਉਸਦੀ ਸੁਰ ਇਤਨੀ ਵੈਰਾਗ ਵਾਲੀ ਹੁੰਦੀ ਕਿ ਸੁਣਨ ਵਾਲਿਆਂ ਦੇ ਧੁਰ ਅੰਦਰ ਲਹਿ ਜਾਂਦੀ। ਇਸ ਦੀ ਬਾਣੀ ਦੀ ਧੁਨ ਨੂੰ ਸੁਣਕੇ ਹੀ ਗੁਰੂ ਅਮਰਦਾਸ, ਗੁਰੂ ਅੰਗਦ ਦੇਵ ਜੀ ਪਾਸ ਆਏ ਸਨ। ਭਾਈ ਲਹਿਣਾ ਬੇਟੀ ਦੀ ਸ਼ਾਦੀ ਕਰਕੇ ਛੇਤੀਂ ਹੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿੱਚ ਹਾਜ਼ਰ ਹੋ ਗਏ। ਭਾਈ ਲਹਿਣਾ ਲਗਭਗ ੭ ਸਾਲ ਗੁਰੂ ਬਾਬੇ ਦੀ ਸੇਵਾ ਵਿੱਚ ਰਹੇ। ਗੁਰੂ ਸਾਹਿਬ ਨੇ ਇਹਨਾਂ ਦੀ ਕਠਿਨ ਤੋਂ ਕਠਿਨ ਪਰੀਖਿਆ ਲਈ ਪਰ ਸਿਦਕਵਾਨ ਭਾਈ ਲਹਿਣਾ ਸਦਾ ਪੂਰਾ ਉਤਰਿਆ। ਭਾਈ ਲਹਿਣੇ ਦੇ ਬਾਰੇ ਸਿੱਖ ਇਤਿਹਾਸ ਵਿੱਚ ਕੁਝ ਘਟਨਾਵਾਂ ਵਿਸ਼ੇਸ਼ ਹਨ। ਜੇਹਾ ਕਿ ਪੱਠਿਆਂ ਦੀ ਪੰਡ, ਗੰਦੇ ਚਲ੍ਹੇ ਚੋਂ ਕਟੋਰਾ ਕੱਢਣਾ, ਮੁਰਦਾ ਖਾਣ ਦਾ ਹੁਕਮ, ਆਦਿ। ਇਹਨਾਂ ਨੂੰ ਗੁਰਿਆਈ ੧੫੩੯ ਈ. ਵਿੱਚ ਮਿਲੀ। ਇਹਨਾਂ ਨੇ ਲਗਭਗ ੧੩ ਸਾਲ ਗੁਰਿਆਈ ਕੀਤੀ। ੧੫੫੨ ਈ. ਵਿੱਚ ੪੮ ਸਾਲ ਦੀ ਉਮਰ ਭੋਗ ਕੇ ਜੋਤੀ ਜੋਤ ਸਮਾ ਗਏ।

ਗੁਰੂ ਘਰ ਦੀ ਇਕ ਰਿਵਾਇਤ ਰਹੀ ਹੈ। ਗੁਰੂ ਸਾਹਿਬਾਨ ਨੇ ਬਾਣੀ ਉਚਾਰਨ ਗੁਰੂ-ਗੱਦੀ 'ਤੇ ਬਿਰਾਜਮਾਨ ਹੋ ਕੇ ਹੀ ਕੀਤੀ। ਇਹਨਾਂ ਦਾ ਗੁਰੂ ਬਾਬੇ ਨਾਲ ਮੇਲ ਸੰਨ ੧੫੩੨ ਈ. ਵਿੱਚ ਹੋਇਆ। ਪਰ ਉਹਨਾਂ ਨੇ ਬਾਣੀ ਸੰਨ ੧੫੩੯ ਤੋਂ ਬਾਅਦ ਉਚਾਰਨੀ ਸ਼ੁਰੂ ਕੀਤੀ। ਇਹਨਾਂ ਦੇ ਮਹਿਲ ਮਾਤਾ ਖੀਵੀ ਉਚੇਰੀ ਸੁਰਤ ਵਾਲੀ ਸੀ। ਉਹਨਾਂ ਨੂੰ ਅੰਦਰੋਂ ਹੀ ਇਹ ਅਹਿਸਾਸ ਸੀ ਕਿ ਜਗਤ-ਗੁਰੂ ਬਾਬੇ ਦੀ ਜੋਤ ਪਹਿਲੀ ਵੇਰਾਂ ਕਿਸੇ ਸਿੱਖ ਵਿੱਚ ਪ੍ਰਵੇਸ਼ ਕੀਤੀ ਹੈ। ਪਹਿਲੀ ਵੇਰਾਂ ਕੋਈ ਸਿੱਖ ਗੁਰੂ ਦੀ ਪ੍ਰੀਖਿਆ ਵਿੱਚ ਪੂਰਾ ਉਤਰਿਆ ਹੈ। ਸਿੱਖ ਦਾ ਗੁਰੂ ਵਿੱਚ ਅਭੇਦ ਹੋ ਜਾਣਾ ਇਕ ਅਲੋਕਿਕ ਘਟਨਾ ਹੈ। ਇਸੇ ਕਾਰਨ ਉਹਨਾਂ ਨੇ ਸਾਰਾ ਜੀਵਨ ਗੁਰੂ - ਘਰ ਦੇ ਲੇਖੇ ਲਾ ਦਿੱਤਾ।

ਗੁਰੂ ਅੰਗਦ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੇਵਲ ਸਲੋਕ-ਰੂਪ ਦੀ ਸਿਰਜਣਾ ਕੀਤੀ। ਇਹਨਾਂ ਦੇ ਸਲੋਕ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਵਾਰਾਂ ਨਾਲ ਦਰਜ ਹਨ। ਇਹਨਾਂ ਵਾਰਾਂ ਦੀ ਲੇਖਨ-ਵਿਧੀ ਦਾ ਇਕ ਆਪਣਾ ਹੀ ਢੰਗ ਹੈ। ਵਾਰ ਦਾ ਸਿਰਲੇਖ ਕਰਤਾ ਵਿਸ਼ੇਸ਼ ਨੂੰ ਜਣਾਉਂਦਾ ਹੈ। ਵਾਰ ਦੀ ਰਚਨਾ ਵਿੱਚ ਦੋ ਕਾਵਿ-ਰੂਪਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸਲੋਕ ਅਤੇ ਪਉੜੀ। ਧਿਆਨ ਜੋਗ ਨੁਕਤਾ ਇਹ ਹੈ ਪਉੜੀ - ਕ੍ਰਮ ਤੁਰਦਾ ਰਹਿੰਦਾ ਹੈ ਤੇ ਅੰਤ ਵਿੱਚ ਪਤਾ ਲਗਦਾ ਹੈ ਵਾਰ ਵਿਸ਼ੇਸ਼ ਵਿੱਚ ਕਿੰਨੀਆਂ

ਪਉੜੀਆਂ ਹਨ। ਸਲੋਕ ਆਪਣੇ ਮਹਲਾ-ਸੰਕੇਤ ਸਮੇਤ ਅਥਵਾ ਕਰਤੇ ਦੇ ਸੰਕੇਤ ਨਾਲ ਪਉੜੀਆਂ ਦੇ ਆਰੰਭ ਵਿੱਚ ਦਰਜ ਕੀਤੇ ਜਾਂਦੇ ਹਨ। ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਦਾ ਵੇਰਵਾ ਵੀ ਵੇਖਣ ਜੋਗ ਹੈ।

| | |
|---|---|
| ਸਿਰੀ ਰਾਗ ਕੀ ਵਾਰ ਮਹਲਾ ੨ - | ੨ ਸਲੋਕ |
| ਮਾਝ ਕੀ ਵਾਰ ਮਹਲਾ ੧ - | ੧੨ ਸਲੋਕ |
| ਆਸਾ ਦੀ ਵਾਰ ਮਹਲਾ ੧ - | ੧੫ ਸਲੋਕ |
| ਸੋਰਠਿ ਕੀ ਵਾਰ ਮਹਲਾ ੪ - | ੧ ਸਲੋਕ |
| ਸੂਹੀ ਕੀ ਵਾਰ ਮਹਲਾ ੩ - | ੧੧ ਸਲੋਕ |
| ਰਾਮਕਲੀ ਕੀ ਵਾਰ ਮਹਲਾ ੩- | ੭ ਸਲੋਕ |
| ਮਾਰੂ ਕੀ ਵਾਰ ਮਹਲਾ ੩ - | ੧ ਸਲੋਕ |
| ਸਾਰੰਗ ਕੀ ਵਾਰ ਮਹਲਾ ੪ - | ੯ ਸਲੋਕ |
| ਮਲਾਰ ਕੀ ਵਾਰ ਮਹਲਾ ੧ - | ੫ ਸਲੋਕ |
| **ਕੁਲ ਜੋੜ** | **੬੩ ਸਲੋਕ** |

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਵੈਰਾਗ ਦਾ ਸੁਰ ਉਚੇਰਾ ਹੈ। ਵੈਰਾਗ ਦੀਆਂ ਤਿੰਨ ਕਿਸਮਾਂ ਹੁੰਦੀਆਂ ਹਨ : ਵੈਰਾਗ, ਤਰ ਤੀਬਰ ਵੈਰਾਗ, ਤਮ ਤੀਬਰ ਵੈਰਾਗ। ਵੈਰਾਗ ਦੀ ਸਭ ਤੋਂ ਉਚੇਰੀ ਅਵਸਥਾ ਤਮ ਤੀਬਰ ਵੈਰਾਗ ਦੀ ਹੈ। ਜਿਸ ਵਿੱਚ ਸਾਧਕ ਕੂਕ ਉਠਦਾ ਹੈ :

**ਜਿਸੁ ਪਿਆਰੇ ਸਿਉ ਨੇਹੁ**
**ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ**
**ਤਾ ਕੈ ਪਾਛੈ ਜੀਵਣਾ॥**

ਗੱਲ ਇਥੇ ਹੀ ਸਮਾਪਤ ਨਹੀ ਹੁੰਦੀ :

**ਜੋ ਸਿਰੁ ਸਾਂਈ ਨਾ ਨਿਵੈ**
**ਸੋ ਸਿਰੁ ਦੀਜੈ ਡਾਰਿ ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ**
**ਸੋ ਪਿੰਜਰੁ ਲੈ ਜਾਰਿ॥**

ਵੈਰਾਗ ਦੀ ਤਮ ਤੀਬਰ ਅਵਸਥਾ ਵਿੱਚ ਸਰੀਰ ਦੇ ਬਾਹਰਲੇ ਅੰਗ ਜਾਂ ਇੰਦ੍ਰੀਆਂ ਦਰਕਾਰ ਨਹੀਂ ਸਗੋਂ :

**ਅਖੀ ਬਾਝਹੁ ਵੇਖਣਾ**
**ਵਿਣੁ ਕੰਨਾ ਸੁਨਣਾ॥**
**ਪੈਰਾ ਬਾਝਹੁ ਚਲਣਾ**
**ਵਿਣੁ ਹਥਾ ਕਰਣਾ॥**
**ਜੀਭੈ ਬਾਝਹੁ ਬੋਲਣਾ**
**ਇਉ ਜੀਵਤ ਮਰਣਾ॥**
**ਨਾਨਕ ਹੁਕਮੁ ਪਛਾਣਿ ਕੈ**
**ਤਉ ਖਸਮੈ ਮਿਲਣਾ॥**

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਮਨੁੱਖੀ ਚੇਤਨਾ ਅੰਤਰਮੁਖੀ ਹੋ ਜਾਵੇ। ਅੰਤਰ ਮੁਖਤਾ ਹੁਕਮ ਪਛਾਣਨ ਦਾ ਪ੍ਰਮੁਖ ਸਾਧਨ ਹੈ ਜਿਥੇ ਅੱਖਾਂ, ਕੰਨ, ਪੈਰ, ਹੱਥ, ਜੀਭ ਆਦਿ ਸਭ ਹੇਚ ਹਨ। ਆਤਮ ਸਮਰਪਣ ਨੂੰ ਭਗਤੀ ਆਚਾਰੀਆ ਨੇ ਸਰਬੋਤਮ ਮੰਨਿਆ ਹੈ। ਗੁਰਮਤਿ ਵੀ ਇਸ ਉਪਰ ਮੋਹਰ ਲਗਾਉਂਦੀ ਹੈ :

**ਕਿਸ ਹੀ ਕੋਈ ਕੋਇ**
**ਮੰਞੁ ਨਿਮਾਣੀ ਇਕੁ ਤੂੰ॥**
**ਕਿਉ ਨਾ ਮਰੀਜੈ ਰੋਇ**
**ਜਾ ਲਗੁ ਚਿਤਿ ਨ ਆਵਹੀ॥**

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚਲੀ ਦੂਸਰੀ ਇਕਾਈ ਗੁਰੂ-ਮਹੱਤਤਾ ਨਾਲ ਸੰਬੰਧਿਤ ਹੈ। ਦਰਗਾਹੀ ਸੋਝੀ ਮਨੁੱਖ ਨੂੰ ਗੁਰੂ ਤੋਂ ਹੀ ਪ੍ਰਾਪਤ ਹੋ ਸਕਦੀ ਹੈ :

**(ੳ) ਜੇ ਸਉ ਚੰਦਾ ਉਗਵਹਿ**
**ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ**
**ਗੁਰ ਬਿਨੁ ਘੋਰ ਅੰਧਾਰ॥**

**(ਅ) ਗੁਰੁ ਕੁੰਜੀ ਪਾਹੂ ਨਿਵਲੁ**
**ਮਨੁ ਕੋਠਾ ਤਨੁ ਛਤਿ॥**
**ਨਾਨਕ ਗੁਰ ਬਿਨੁ**
**ਮਨ ਕਾ ਤਾਕੁ ਨ ਉਘੜੈ**
**ਅਵਰ ਨ ਕੁੰਜੀ ਹਥਿ॥**

ਗੁਰੂ ਦੀ ਮਹੱਤਤਾ ਨੂੰ ਇਕ ਰੂਪਕ ਰਾਹੀਂ ਬੜੀ ਬਰੀਕੀ ਨਾਲ ਚਿਤਰਿਆ ਗਿਆ ਹੈ। ਬੰਦੇ ਦਾ ਮਨ ਕੋਠਾ ਹੈ ਤੇ ਸਰੀਰ ਇਸ ਕੋਠੇ ਦੀ ਛਤ ਹੈ। ਪਸ਼ੂਆਂ ਨੂੰ ਬੰਨ੍ਹਣ ਲਈ ਉਸਦੇ ਪੈਰਾਂ ਨੂੰ ਜੰਦਰਾ ਮਾਰ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਇਸ ਮਨ ਦੇ ਕੋਠੇ ਨੂੰ ਇਕ ਤਾਕ ਯਾਨੀ ਦਰਵਾਜ਼ਾ ਲਗਾ ਹੋਇਆ ਹੈ ਤੇ ਉਸ ਨੂੰ ਖੋਲ੍ਹਣ ਲਈ ਚਾਬੀ ਗੁਰੂ ਪਾਸ ਹੈ। ਉਹੋ ਹੀ ਇਸ ਨੂੰ ਅਗਿਆਨ ਦੀ ਨਿੰਦਰਾ ਤੋਂ ਜਗਾ ਕੇ ਸੁਚੇਤ ਕਰ ਸਕਦਾ ਹੈ। ਜਿਤਨੀ ਦੇਰ ਮਨ ਦੇ ਕੋਠੇ ਦਾ ਤਾਕ ਗੁਰੂ ਨਾ ਖੋਹਲੇ ਗਿਆਨ ਪ੍ਰਾਪਤ ਨਹੀਂ ਹੋ ਸਕਦਾ।

ਦੂਸਰੇ ਪਾਤਸ਼ਾਹ ਰਚਿਤ ਸਲੋਕਾਂ ਦੀ ਤੀਸਰੀ ਇਕਾਈ ਕਰਮ ਕਰਨ ਉੱਤੇ ਜ਼ੋਰ ਹੈ ਤੇ ਕਰਮ-ਪਾਖੰਡ ਪ੍ਰਤੀ ਸੁਚੇਤ ਕਰਨਾ ਹੈ। ਆਮ ਤੌਰ ਤੇ ਲੋਕ ਵਿਹਾਰ ਵਿੱਚ ਮਨੁੱਖ ਆਪਣੀ ਹਉਮੈ ਦਾ ਪ੍ਰਗਟਾਵਾ ਕਰਨ ਹਿਤ ਕਰਮ ਪਖੰਡ ਦੀ ਗ੍ਰਿਫਤ ਵਿੱਚ ਆ ਜਾਂਦਾ ਹੈ।

**-ਨਾਨਕ ਅੰਧਾ ਹੋਇ ਕੈ**
**ਰਤਨਾ ਪਰਖਣ ਜਾਇ॥**
**ਰਤਨਾ ਸਾਰ ਨ ਜਾਣਈ**
**ਆਵੈ ਆਪੁ ਲਖਾਇ॥**
**-ਮੰਤ੍ਰੀ ਹੋਇ ਅਠੂਹਿਆ**
**ਨਾਗੀ ਲਗੈ ਜਾਇ॥**
**ਆਪਣ ਹਥੀ ਆਪਣੈ**
**ਦੇ ਕੂਚਾ ਆਪੇ ਲਾਇ॥**

ਅਠੂਹਿਆਂ ਦਾ ਮਾਂਦਰੀ ਹੋ ਕੇ ਜੇ ਕੋਈ ਸੱਪਾਂ ਨੂੰ

ਫਤਨ ਦੀ ਹਰਕਤ ਕਰਦਾ ਹੈ ਤਾਂ ਇਹ ਇਸੇ ਤਰ੍ਹਾਂ ਹੀ ਹੈ ਜਿਵੇਂ ਕੋਈ ਆਪ ਹੀ ਆਪਣੇ ਆਪ ਨੂੰ ਅੱਗ ਦੀ ਚੁਆਤੀ ਲਾ ਲਵੇ। ਇਸੇ ਹੀ ਅਮਲ ਵਿਚੋਂ ਇਕ ਅੰਤਰ - ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਬੰਦਾ ਆਪਣੇ ਸਵੈ ਬਾਰੇ ਸੁਚੇਤ ਨਹੀਂ। ਆਪਣੇ ਆਪ ਨੂੰ ਪਛਾਣਦਾ ਨਹੀਂ। ਪਰ ਰਬ ਦੇ ਘਰ ਵਿੱਚ ਤਾਂ ਮਨਜ਼ੂਰ ਹੀ ਉਹ ਹੈ ਜੋ :

**ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥**
**ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥**
**ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥**
**ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ॥**
**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ॥**

ਦੂਜਿਆਂ ਦੀ ਆਲੋਚਨਾ ਕਰਨ ਤੋਂ ਪਹਿਲਾਂ ਬੰਦਾ ਆਪਣੇ ਆਪ ਨੂੰ ਪਰਖੇ। ਵੈਦ ਉਹ ਸਿਆਣਾ ਮੰਨਿਆ ਜਾਂਦਾ ਹੈ ਜੋ ਬਿਮਾਰੀ ਵੀ ਲੱਭ ਲਵੇ ਤੇ ਉਸਦੀ ਸਹੀ ਦਵਾਈ ਵੀ ਦਸ ਦੇਵੇ। ਜੇਹੜਾ ਮਨੁੱਖੀ ਰਾਹ ਵਿੱਚ ਅਥਵਾ ਸੰਸਾਰਕ ਵਿਹਾਰ ਵਿੱਚ ਝਗੜੇ ਨਾ ਪਾ ਕੇ ਆਪਣੇ ਆਪ ਨੂੰ ਮੁਸਾਫਰ ਮੰਨਦਾ ਹੈ ਤੇ ਅਸਲੀਅਤ ਨੂੰ ਸਮਝਕੇ ਲੋਭ ਵਿੱਚ ਨਹੀਂ ਪੈਂਦਾ ਉਹ ਦੂਜਿਆਂ ਲਈ ਆਦਰਸ਼ ਵਿਚੋਲਾ ਬਣ ਨਿਬੜਦਾ ਹੈ। ਭਲਾ ਜੋ ਕੋਈ ਇਹ ਸਮਝ ਲਏ ਕਿ ਉਹ ਆਪਣੇ ਤੀਰ ਨਾਲ ਅਕਾਸ਼ ਨੂੰ ਵਿੰਨ੍ਹ ਸਕਦਾ ਹੈ ਤਾਂ ਭੁਲੇਖੇ ਵਿੱਚ ਹੈ। ਉਹ ਤਾਂ ਅਪਹੁੰਚ ਹੈ। ਉਥੇ ਭਲਾ ਕਿਸ ਦਾ ਤੀਰ ਪਹੁੰਚ ਸਕਦਾ ਹੈ।

ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਦੀ ਚੌਥੀ ਇਕਾਈ ਲੋਕ ਤੱਤ ਨਾਲ ਭਰਪੂਰ ਹੈ। ਇਸ ਵਿੱਚ ਜੀਵਨ ਦੀਆਂ ਸਚਾਈਆਂ ਲੋਕ ਬੋਲਾਂ ਵਾਂਗ ਉਭਰਦੀਆਂ ਹਨ। ਲੋਕ ਜੀਵਨ ਦੇ ਅਨੇਕਾਂ ਵੇਰਵੇ ਇਹਨਾਂ ਸਲੋਕਾਂ ਰਾਹੀਂ ਰੂਪਮਾਨ ਹੋਏ ਹਨ। ਇਹਨਾਂ ਦੀ ਖ਼ੂਬਸੂਰਤੀ ਇਹ ਹੈ ਇਹ ਲੋਕ ਮੁਹਾਵਰੇ ਵਿਚ ਅਖਾਣ ਬਣ ਗਏ ਹਨ :

(ੳ) **ਨਕਿ ਨਥ ਖਸਮ ਹਥ**
**ਕਿਰਤੁ ਧਕੇ ਦੇ॥**
**ਜਹਾ ਦਾਣੇ ਤਹਾਂ ਖਾਣੇ**
**ਨਾਨਕਾ ਸਚੁ ਹੇ॥**

(ਅ) **ਬਧਾ ਚਟੀ ਜੋ ਭਰੇ**
**ਨਾ ਗੁਣੁ ਨਾ ਉਪਕਾਰੁ॥**
**ਸੇਤੀ ਖੁਸੀ ਸਵਾਰੀਐ**
**ਨਾਨਕ ਕਾਰਜੁ ਸਾਰੁ॥**

(ੲ) **ਨਾਨਕ ਚਿੰਤਾ ਮਤਿ ਕਰਹੁ**
**ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ**
**ਤਿਨਾ ਭਿ ਰੋਜੀ ਦੇਇ॥**

(ਸ) **ਵੈਦਾ ਵੈਦੁ ਸੁਵੈਦੁ ਤੂ**
**ਪਹਿਲਾਂ ਰੋਗੁ ਪਛਾਣੁ॥**
**ਐਸਾ ਦਾਰੂ ਲੋੜਿ ਲਹੁ**
**ਜਿਤੁ ਵੰਞੈ ਰੋਗਾ ਘਾਣਿ॥**

(ਹ) **ਨਾਉ ਫਕੀਰੈ ਪਾਤਿਸਾਹੁ**
**ਮੂਰਖ ਪੰਡਿਤੁ ਨਾਉ॥**
**ਅੰਧੇ ਕਾ ਨਾਉ ਪਾਰਖੂ**
**ਏਵੈ ਕਰੇ ਗੁਆਉ॥**

(ਕ) **ਨਾਲਿ ਇਆਣੇ ਦੋਸਤੀ**
**ਵਡਾਰੂ ਸਿਉ ਨੇਹੁ॥**
**ਪਾਣੀ ਅੰਦਰਿ ਲੀਕ ਜਿਉ**
**ਤਿਸ ਦਾ ਥਾਉ ਨ ਥੇਹੁ॥**

(ਖ) **ਸਲਾਮੁ ਜਬਾਬੁ ਦੋਵੈ ਕਰੇ**
**ਮੁੰਢਹੁ ਘੁਥਾ ਜਾਇ॥**
**ਨਾਨਕ ਦੋਵੈ ਕੂੜੀਆ**
**ਥਾਇ ਨ ਕਾਈ ਪਾਇ॥**

ਕੁਲ ਮਿਲ ਕੇ, ਕਿਹਾ ਜਾ ਸਕਦਾ ਹੈ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਇਕ ਪਾਸੇ ਧਰਮਾਚਾਰ ਨੂੰ ਬੋਲ ਮਿਲੇ ਹਨ। ਦੂਜੇ ਪਾਸੇ, ਲੋਕਾਚਾਰ ਸਿਰ ਚੜ੍ਹਕੇ ਬੋਲਿਆ ਹੈ। ਅਧਿਆਤਮਿਕਤਾ, ਰੱਬੀ ਲੋਚਾ, ਤਮ ਤੀਬਰ ਵੈਰਾਗ ਆਪਣੇ ਸਿਖਰ ਨੂੰ ਛੋਹ ਗਿਆ ਹੈ। ਗੁਰੂ ਸਾਹਿਬ ਨਿੰਮ੍ਰਤਾ ਦੇ ਪੁੰਜ ਤੇ ਗੁਰੂ ਸੇਵਾ ਦੇ ਅਨੁਸਾਰੀ ਹਨ। ਗੁਰੂ ਦੀ ਮਹੱਤਤਾ, ਉਸ ਦੀ ਲੋੜ, ਉਸਦੀ ਰਾਹਨੁਮਾਈ ਬਿਨਾਂ ਜਗਿਆਸੂ ਅਧਿਆਤਮਿਕਤਾ ਨੂੰ ਪ੍ਰਾਪਤ ਨਹੀਂ ਹੋ ਸਕਦਾ। ਅੰਤ੍ਰੀਵ ਮਨ ਦਾ ਤਾਕ ਤਾਂ ਖੁਲ੍ਹਦਾ ਹੀ ਪ੍ਰਭੂ ਦੀ ਕ੍ਰਿਪਾ ਨਾਲ ਹੈ। ਇਹ ਬਾਣੀ ਸਦਾਚਾਰਕ ਕਦਰਾਂ - ਕੀਮਤਾਂ ਨਾਲ ਸਰਾਬੋਰ ਹੈ। ਇਸਦਾ ਮੂਲ ਸੁਰ ਉਪਦੇਸ਼ਾਤਮਕ ਹੋਣ ਦੇ ਨਾਲ-ਨਾਲ ਸਵੈ ਦੀ ਨਿਰਖ-ਪਰਖ ਨਾਲ ਜੋੜਦਾ ਹੈ। ਬੰਦਾ ਕਰਮ-ਪਖੰਡ ਵਿੱਚ ਹਉਮੈ ਕਰਕੇ ਹੀ ਉਲਝਦਾ ਹੈ। ਗੁਰੂ ਅੰਗਦ ਦੇਵ ਜੀ ਜੀਵਨ ਨੂੰ ਨੈਤਿਕ ਦ੍ਰਿਸ਼ਟੀ ਨਾਲ ਵੇਖਦੇ ਤੇ ਸਮਝਾਉਂਦੇ ਹਨ। ਰੂਹਾਨੀਅਤ ਜਿਸਦਾ ਲਾਜਮੀ ਅੰਗ ਹੈ। ਇਹ ਬਾਣੀ ਆਪਣੇ ਪ੍ਰਗਟਾਉ ਵਿੱਚ ਸਰਲ ਹੈ। ਕਿਸੇ ਵੀ ਤਰ੍ਹਾਂ ਦੇ ਬੰਧਨ ਨੂੰ ਸਵੀਕਾਰ ਨਹੀਂ ਕਰਦੀ। ਭਾਵੇ ਸਿਰਲੇਖ ਸਲੋਕ ਹੀ ਹੈ ਪਰ ਇਹ ਨਾ ਤਾਂ ਸਲੋਕ-ਛੰਦ ਦੇ ਬੰਧਨ ਨੂੰ ਹੰਡਾਉਂਦੀ ਹੈ ਤੇ ਨਾ ਹੀ ਸਲੋਕ ਰੂਪ ਦੀ। ਇਹ ਸਵਛੰਦ ਕਿਸਮ ਦੀ ਰਚਨਾ ਹੈ ਜਿਸ ਵਿੱਚ ਅਨੇਕ ਮੁਖ ਸੰਕਲਪ ਬਹੁਤ ਸੌਖੀ, ਸਾਦੀ ਪੁਸ਼ਾਕ ਵਿੱਚ ਰੂਪਮਾਨ ਹੁੰਦੇ ਹਨ। ਇਹੋ ਇਹਨਾਂ ਸਲੋਕਾਂ ਦੀ ਵਿਲੱਖਣਤਾ ਵੀ ਹੈ। ❖

# ਬੈਠ ਖਡੂਰੇ ਜੋਤਿ ਜਗਾਈ

**ਗੁਰੂ ਨਾਨਕ ਦੇਵ ਜੀ ਨੇ ਸਦੀਆਂ ਤੋਂ ਚਲੀ ਆ ਰਹੀ ਪਿਤਾ ਪੁਰਖੀ ਪਰੰਪਰਾ ਨੂੰ ਬਦਲ ਦਿਤਾ ਅਤੇ ਗੁਰਗੱਦੀ ਦਾ ਵਾਰਸ ਪੁਤਰਾਂ ਨੂੰ ਨਹੀਂ, ਸਗੋਂ ਆਪਣੇ ਆਗਿਆਕਾਰੀ ਗੁਰਸਿਖ ਭਾਈ ਲਹਿਣਾ ਜੀ ਦਾ ਨਾਮ ਅੰਗਦ ਰਖ ਕੇ ਗਦੀ ਨਸ਼ੀਨ ਕਰਕੇ ਜਗਤ ਪ੍ਰਸਿੱਧ ਕੀਤਾ**

✍ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

ਜਗਤ ਜਲੰਦਾ ਰਖਣ ਵਾਲੇ ਸਤਿਗੁਰੂ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਲਟੀ ਗੰਗਾ ਵਹਾ ਦਿਤੀ, ਸਦੀਆਂ ਤੋਂ ਚਲੀ ਆ ਰਹੀ ਪਿਤਾ ਪੁਰਖੀ ਪਰੰਪਰਾ ਨੂੰ ਬਦਲ ਦਿਤਾ ਅਤੇ ਗੁਰਗੱਦੀ ਦਾ ਵਾਰਸ ਪੁਤਰਾਂ ਨੂੰ ਨਹੀਂ, ਸਗੋਂ ਆਪਣੇ ਆਗਿਆਕਾਰੀ ਗੁਰਸਿਖ ਭਾਈ ਲਹਿਣਾ ਜੀ ਦਾ ਨਾਮ ਅੰਗਦ ਰਖ ਕੇ ਗਦੀ ਨਸ਼ੀਨ ਕਰਕੇ ਜਗਤ ਪ੍ਰਸਿੱਧ ਕੀਤਾ ਅਤੇ ਇਸ ਪ੍ਰਕਾਰ ਨਾਨਕ ਰਾਜ ਦੀ ਨੀਂਹ ਰਖੀ ਜੋ ਹਲੀਮੀ, ਨਿਮਰਤਾ, ਸਹਿਣਸ਼ੀਲਤਾ, ਪਰਉਪਕਾਰ, ਧਰਮ ਤੇ ਅਧਾਰਿਤ ਸੀ। ਜਿਸਨੇ ਫਿਰ ਸਮੇਂ ਸਮੇਂ ਧਰਮ ਨੂੰ ਬਚਾਉਣ ਖਾਤਰ ਜ਼ੁਲਮ ਦਾ ਲੱਕ ਤੋੜਿਆ ਅਤੇ ਜ਼ਾਲਮ ਨੂੰ ਸੱਚ ਦਾ ਮਾਰਗ ਦਿਖਾਇਆ। ਭਾਈ ਗੁਰਦਾਸ ਜੀ ਲਿਖਦੇ ਹਨ-

*ਥਾਪਿਆ ਲਹਿਣਾ ਜੀਵਦੇ*
*ਗੁਰਿਆਈ ਸਿਰ ਛਤ੍ਰ ਫਿਰਾਇਆ॥*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ*
*ਨਾਨਕ ਰੂਪ ਵਟਾਇਆ॥*
*ਲਖ ਨ ਕੋਈ ਸਕਈ*
*ਆਚਰਜੇ ਆਚਰਜ ਕਰਾਇਆ॥*
*ਕਾਇਆ ਪਲਟ ਸਰੂਪ ਬਣਾਇਆ॥*

**ਪਰਵਾਰਕ ਪਿਛੋਕੜ—**

ਗੁਰਿਆਈ ਪ੍ਰਾਪਤ ਕਰਨ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਦਾ ਨਾਮ ਭਾਈ ਲਹਿਣਾ ਸੀ। ਉਹਨਾਂ ਦੇ ਪਿਤਾ ਜੀ ਦਾ ਨਾਮ ਭਾਈ ਫੇਰੂ ਸੀ ਜੋ ਤ੍ਰੇਹਣ ਖਤਰੀ ਸਨ। ਉਹ ਪਰਵਾਰਕ ਰੋਜ਼ਗਾਰ ਦੀ ਭਾਲ ਵਿਚ ਪਿੰਡ ਮਘੋਵਾਲ ਜ਼ਿਲਾ ਗੁਜਰਾਤ (ਪਾਕਿਸਤਾਨ) ਤੋਂ ਉਠ ਕੇ ਜ਼ਿਲਾ ਫਿਰੋਜ਼ਪੁਰ ਵਿਚ ਪਿੰਡ ਮੱਤੇ ਦੀ ਸਰਾਂ ਵਿਖੇ ਆ ਗਏ ਅਤੇ ਉਥੇ ਹੀ ਦੁਕਾਨਦਾਰੀ ਦਾ ਕੰਮ ਸ਼ੁਰੂ ਕੀਤਾ ਤੇ ਪਰਵਾਰ ਦੀ ਪਾਲਣਾ ਕਰਨ ਲਗੇ। ਉਹਨਾਂ ਦੇ ਗ੍ਰਹਿ ਵਿਖੇ ੩੧ ਮਾਰਚ ੧੫੦੪ ਈਸਵੀ (੫ ਵੈਸਾਖ ਸੰਮਤ ੧੫੬੧) ਨੂੰ ਬੱਚੇ ਦਾ ਜਨਮ ਹੋਇਆ ਜਿਸਦਾ ਨਾਮ ਲਹਿਣਾ ਰਖਿਆ ਗਿਆ। ਆਪ ਜੀ ਦੇ ਬਜ਼ੁਰਗਾਂ ਬਾਰੇ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਇਸ ਪ੍ਰਕਾਰ ਲਿਖਦੇ ਹਨ—

*ਰਸਾਵਲ ਛੰਦ*
*ਦੇਸ ਮਾਲਵੇ ਨਗਰ*
*ਸਰਾਂ ਮਤੇ ਕੀ ਜਾਣੋ।*
*ਆਹਿ ਥੇਹ ਸੋ ਪਰੋ*
*ਸਰਾਂ ਨਾਗੇ ਢਿਗ ਮਾਨੋ।*
*ਤ੍ਰੇਹਣ ਖੱਤਰੀ ਬਸਤ ਤਹਾਂ*
*ਫੇਰੂ ਬਡ ਧਨੀਆਂ।*
*ਸਭਰਾਈ ਤਿਸ ਤੀਯ*
*ਪਤੀਬ੍ਰਤਾ ਸੁਖਸਨੀਆਂ।*
*ਪੰਦਰਾਂ ਸੈ ਇਕ ਸਾਠ ਵਿਖੇ*
*ਤਿਨ ਕੇ ਸੁਤ ਥਾਇਓ।*
*ਸਦਗੁਣ ਭਰਪੂਰ*
*ਨਾਮ ਲਹਿਣਾ ਪਰਗਟਾਇਓ।*

ਭਾਈ ਲਹਿਣਾ ਜੀ ਦੀ ਮਾਤਾ ਦਾ ਕੀ ਨਾਮ ਸੀ ?

ਇਸ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਗਿਆਨੀ ਗਿਆਨ ਸਿੰਘ ਜੀ ਦੇ ਉਪਰੋਕਤ ਹਵਾਲੇ ਵਿਚ ਮਾਤਾ ਦਾ ਨਾਮ ਸਭਰਾਈ ਆਉਂਦਾ ਹੈ। ਇਸ ਦੀ ਪੁਸ਼ਟੀ ਸਰੂਪ ਦਾਸ ਭੱਲਾ ਦੇ ਗ੍ਰੰਥ ਮਹਿਮਾ ਪ੍ਰਕਾਸ਼ (ਪੰਨਾ ੯੨, ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ) ਤੋਂ ਵੀ ਹੋ ਜਾਂਦੀ ਹੈ, ਉਹਨਾਂ ਨੇ ਇਸ ਪ੍ਰਕਾਰ ਲਿਖਿਆ ਹੈ—

*ਦੋਹਰਾ*
*ਤਿਹਨੁ ਕੁਲ ਫੇਰੂ ਪਿਤਾ,*
*ਸਭਰਾਈ ਜੀ ਮਾਤ।*
*ਗੁਰ ਅੰਗਤ ਖੀਵੀ ਪਤੈ,*
*ਦਾਸੂ ਦਾਤਾ ਤਾਤ।੨੯।।*

ਇਸ ਦੇ ਨਾਲ ਗਿਆਨੀ ਗਿਆਨ ਸਿੰਘ ਜੀ ਨੇ 'ਤਵਾਰੀਖ ਗੁਰੂ ਖਾਲਸਾ' ਵਿਚ ਮਾਤਾ ਜੀ ਦਾ ਨਾਮ ਸਭਰਾਈ ਅਤੇ ਨਾਲ ਨਿਹਾਲ ਕੌਰ ਵੀ ਲਿਖਿਆ ਹੈ, ਜਿਵੇਂ ਕਿ :

"ਗੁਰੂ ਅੰਗਦ ਦੇਵ ਜੀ ਮੁਕਤਸਰੋਂ ੩ ਕੋਹ ਪੂਰਬ ਨਾਂਗੇ ਦੀ ਸਰਾਏ ਵਿਚ (ਜੋ ਉਦੋਂ ਮੱਤੇ ਦੀ ਸਰਾਏ ਸੀ) ਸਿਕੰਦਰ ਲੋਧੀ ਦੇ ਸਮੇਂ ੧੧ ਵੈਸਾਖ ਸੁਦੀ ੧, ਸੋਮਵਾਰ ਸੰਮਤ ੧੫੬੧ ਬਿ: ਨੂੰ ਅੰਮ੍ਰਿਤ ਵੇਲੇ ਰਣੀ ਨਫੱੜ ਵਿਚ ਫੇਰੂ ਮੱਲ ਤ੍ਰੇਹਣ ਖੜ੍ਹੀ ਦੇ ਘਰ ਮਾਈ ਸਭਰਾਈ (ਨਿਹਾਲ ਕੌਰ) ਤੋਂ ਪ੍ਰਗਟ ਹੋਏ। ਇਹਨਾਂ ਦਾ ਨਾਮ ਪਹਿਲੇ ਲਹਿਣਾ ਸੀ, ਗੁਰੂ ਨਾਨਕ ਜੀ ਨੇ ਅੰਗਦ ਨਾਮ ਰਖਿਆ, ਜੋ ਦਿਨੋਂ ਦਿਨ ਦੁਤੀਆ ਦੇ ਚੰਦ੍ਰਮਾ ਵਾਂਗ ਵਧਦਾ ਗਿਆ। ਏਹ ਬਾਲਕ ਹੁੰਦੇ ਬੜੇ ਭੋਲੇ ਭਾਲੇ, ਸੀਲ ਸੁਭਾਵ, ਧੀਰਜੀ, ਉਦਾਰ, ਸੰਤ ਸੇਵੀ ਗੌਰ ਵਰਨ, ਸੁੰਦਰ ਸਰੂਪ ਸੇ।"

ਕੇਸਰ ਸਿੰਘ ਛਿੱਬਰ ਨੇ ਗ੍ਰੰਥ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" ਵਿਚ ਮਾਤਾ ਦਾ ਨਾਮ 'ਰਾਮੋ' ਲਿਖਿਆ ਹੈ—

*ਚੌਪਈ॥*
*ਅਬ ਸੁਨੀਐ ਗੁਰੂ ਅੰਗਦ ਕੀ ਬਾਤ।*
*ਸਿੰਘ ਕੇਸਰੁ ਛਿਬਰ ਆਖ ਸੁਨਾਤ।*
*ਹਰੀਏ ਕੇ ਨਾਮੁ ਥਾ ਇਕ ਗਾਉਂ।*
*ਤਾਂ ਮੋ ਰਹਤਾ ਖੜ੍ਹੀ ਫਿਰਾਇਆ*
*ਮਲੁ ਤ੍ਰਿਹਨ ਨਾਉਂ।*
*ਕਿਰਤ ਬੈਪਾਰੁ ਥਾ ਸਾਹੂਕਾਰੀ।*
*ਮਾਤਾ ਰਾਮੋ ਤਾਂਕੋ ਧਾਰਾ*
*ਗੁਰੂ ਅੰਗਤ ਲਹਨਾ ਅਉਤਾਰੀ।*
*ਸੰਮਤੁ ਪੰਤ੍ਰਾਂ ਸੈ ਖਟਿ ਸਠਿ।*
*ਜਨਮੇ ਅੰਗਦ ਵੈਸਾਖ ਮਹੀਨੇ ਦਿਨ ਤ੍ਰੈ ਅਠਿ।*
*ਚਾਰਿ ਘਤੀਆਂ ਰਾਤਿ ਰਹਿੰਦੀ ਸੋਮਵਾਰ।*
*ਨਿਖੜ੍ਹ ਭਰਨੀ ਚਰਨ ਤੀਸਰੇ ਮਝਾਰ।*
*ਪ੍ਰਾਤੇ ਦਿਜ ਬੁਲਾਇ ਜਨਮ ਪਤ੍ਰੀ ਲਿਖਾਈ।*
*ਨਾਮ ਲਹਣਾ ਦਿਜ ਧਰਿਆ ਜਾਈ।*

ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਲੇਖਕ ਭਾਈ ਕਾਹਨ ਸਿੰਘ ਨਾਭਾ, ਮਾਤਾ ਜੀ ਦਾ ਨਾਮ ਦਇਆ ਕੌਰ ਲਿਖਦੇ ਹਨ, ਉਹਨਾਂ ਦੀ ਜਾਣਕਾਰੀ ਦਾ ਕੀ ਅਧਾਰ ਹੈ ? ਇਸ ਬਾਰੇ ਉਹਨਾਂ ਨੇ ਕੁਝ ਨਹੀਂ ਲਿਖਿਆ। ਪਰੰਤੂ ਉਹਨਾਂ ਦਾ ਪ੍ਰਸਿੱਧ ਨਾਮ ਸਭਰਾਈ ਨੂੰ ਹੀ ਵਿਦਵਾਨਾਂ ਨੇ ਮੰਨਿਆ ਹੈ।

ਭਾਈ ਫੇਰੂ ਮੱਲ ਜੀ ਵਹੀ ਖਾਤੇ ਦੇ ਹਿਸਾਬ ਕਿਤਾਬ ਦੇ ਚੰਗੇ ਵਿਦਵਾਨ ਸਨ ਅਤੇ ਇਸ ਲਈ ਉਹਨਾਂ ਰੋਜ਼ਗਾਰ ਦੀ ਭਾਲ ਵਿਚ ਇਲਾਕੇ ਦੇ ਚੌਧਰੀ ਤਖਤ ਮੱਲ ਕੋਲ ਵਹੀ ਖਾਤੇ ਦੀ ਨੌਕਰੀ ਪ੍ਰਾਪਤ ਕਰ ਲਈ। ਭਾਈ ਜੀ ਇਮਾਨਦਾਰ ਅਤੇ ਮਿਠ ਬੋਲੜੇ ਸਨ ਅਤੇ ਹਿਸਾਬ ਕਿਤਾਬ ਦੇ ਕਾਰਜ ਬੜੀ ਇਮਾਨਦਾਰੀ ਅਤੇ ਪ੍ਰਬੀਨਤਾ ਨਾਲ ਕਰਦੇ। ਜਿਸ ਕਾਰਨ ਚੌਧਰੀ ਤਖਤ ਮੱਲ ਨਾਲ ਉਹਨਾਂ ਦੇ ਸੰਬੰਧ ਇਕ ਪਰਵਾਰ ਵਾਂਗ ਹੋ ਗਏ। ਚੌਧਰੀ ਦੀ ਇਕ ਧੀ ਸੀ ਜਿਸਨੂੰ ਭਾਈ ਫੇਰੂ ਮੱਲ ਜੀ ਭੈਣਾਂ ਵਾਂਗ ਪਿਆਰ ਕਰਦੇ ਸਨ। ਜਿਸਦਾ ਨਾਮ ਵਿਰਾਈ ਸੀ। ੧੫੧੯ ਈਸਵੀ ਵਿਚ ਜਦੋਂ ਭਾਈ ਲਹਿਣਾ ਜੀ ੧੫ ਸਾਲ ਦੇ ਹੋਏ ਤਾਂ ਖਡੂਰ ਦੇ ਨੇੜੇ ਸੰਘਰ ਪਿੰਡ ਵਸਣ ਵਾਲੇ ਸ਼ਾਹੂਕਾਰ ਦੇਵੀ ਚੰਦ ਮਰਵਾਹਾ ਖਤਰੀ ਦੀ ਪੁਤਰੀ ਬੀਬੀ ਖੇਮ ਨਾਲ ਵਿਆਹ ਕਰ ਦਿਤਾ ਜੋ ਸਿਖ ਇਤਿਹਾਸ ਵਿਚ ਮਾਤਾ ਖੀਵੀ ਦੇ ਨਾਮ ਨਾਲ ਪ੍ਰਸਿਧ ਹੋਏ।

੧੫੧੭ ਈਸਵੀ ਵਿਚ ਅਚਾਨਕ ਇਕ ਦਿਨ ਅਣਜਾਣੇ ਵਿਚ ਭਾਈ ਫੇਰੂ ਮੱਲ ਤੋਂ ਗਲਤੀ ਹੋ ਗਈ, ਵਹੀ ਖਾਤਿਆਂ ਦਾ ਹਿਸਾਬ ਕਿਤਾਬ ਕਰਦਿਆਂ ਕੋਤਾਹੀ ਹੋ ਗਈ ਅਤੇ ਲੱਖਾਂ ਰੁਪਏ ਭਾਈ ਫੇਰੂ ਮੱਲ ਜੀ ਸਿਰ ਪੈ ਗਏ। ਚੌਧਰੀ ਤਖਤ ਮੱਲ ਬਹੁਤ ਕਰੋਧਵਾਨ ਹੋਇਆ ਅਤੇ ਹਰ ਹਾਲਤ ਵਿਚ ਭਾਈ ਫੇਰੂ ਮੱਲ ਤੋਂ ਸਾਰੀ ਰਕਮ ਵਸੂਲਣੀ ਚਾਹੁੰਦਾ ਸੀ। ਭਾਈ ਜੀ ਨੇ ਅਨੇਕ ਸਿਰਕਢ ਆਦਮੀਆਂ ਨੂੰ ਉਹ ਮਸਲਾ ਨਜਿੱਠਣ ਲਈ ਵਿਚੋਲੇ ਬਣਾਇਆ ਪ੍ਰੰਤੂ ਚੌਧਰੀ ਤਖਤ ਮੱਲ ਕਿਸੇ ਦੀ ਗਲ ਸੁਣ ਨਹੀਂ ਸੀ ਰਿਹਾ। ਅਖੀਰ ਭਾਈ ਲਹਿਣਾ ਜੀ, ਚੌਧਰੀ ਤਖਤ ਮੱਲ ਦੀ ਧੀ ਵਿਰਾਈ ਜੋ ਖਡੂਰ ਕਸਬੇ ਵਿਚ ਵਿਆਹੀ ਹੋਈ ਸੀ, ਜਿਸਨੂੰ ਭਾਈ ਲਹਿਣਾ ਜੀ ਭੂਆ ਆਖਿਆ ਕਰਦੇ ਸਨ, ਕੋਲ ਖਡੂਰ ਗਏ ਅਤੇ ਆਪਣੇ ਪਿਤਾ ਦੀ ਸਾਰੀ ਸਮੱਸਿਆ ਦਸੀ ਅਤੇ ਸਮੱਸਿਆ ਦਾ ਸਮਾਧਾਨ ਪੁਛਿਆ।

ਬੀਬੀ ਵਿਰਾਈ ਜੀ ਨੇ ਕਿਹਾ ਕਿ ਤੁਸੀਂ ਨਵੇਂ ਸਿਰੇ ਸਾਰੇ ਵਹੀ ਖਾਤਿਆਂ ਦੀ ਪੜਤਾਲ ਕਰੋ ਅਤੇ ਜੋੜ

ਲਗਾਓ। ਬੀਬੀ ਵਿਰਾਈ ਜੀ ਵੀ ਆਪਣੇ ਪੇਕੇ ਘਰ ਚੌਧਰੀ ਤਖਤ ਮੱਲ ਕੋਲ ਆਏ ਅਤੇ ਪਿਤਾ ਤੋਂ ਨਵੇਂ ਸਿਰੇ ਹਿਸਾਬ ਪੜਤਾਲ ਕਰਨ ਦੀ ਆਗਿਆ ਲੈ ਦਿਤੀ। ਜਦੋਂ ਦੋਬਾਰਾ ਹਿਸਾਬ ਕਿਤਾਬ ਦੀ ਪੜਤਾਲ ਕੀਤੀ ਤਾਂ ਹਿਸਾਬ ਬਰਾਬਰ ਆ ਗਿਆ ਅਤੇ ਭਾਈ ਫੇਰੂ ਮੱਲ ਜੀ ਚੌਧਰੀ ਤਖਤ ਮੱਲ ਤੋਂ ਸੁਰਖਰੂ ਹੋ ਗਏ। ਭਾਈ ਫੇਰੂ ਮੱਲ ਚੌਧਰੀ ਦੇ ਕਾਹਲੇ ਸੁਭਾਅ ਅਤੇ ਗੁਸੇ ਖੋਰ ਤਬੀਅਤ ਤੋਂ ਉਪਰਾਮ ਹੋ ਚੁਕੇ ਸਨ, ਇਸ ਲਈ ਉਹ ੧੫੨੪ ਈਸਵੀ ਵਿਚ ਕਸਬਾ ਮੱਤੇ ਦੀ ਸਰਾਂ ਛੱਡ ਕੇ ਹਰੀ ਕੇ ਪਤਣ ਆ ਗਏ ਅਤੇ ਦੁਕਾਨਦਾਰੀ ਕਰਨ ਲਗੇ ਪ੍ਰੰਤੂ ਫਿਰ ਉਥੋਂ ਵੀ ਡੇਰਾ ਚੁਕ ਲਿਆ ਅਤੇ ਕਸਬਾ ਖਡੂਰ ਸਾਹਿਬ ਆ ਗਏ ਅਤੇ ਦੁਕਾਨਦਾਰੀ ਕਰਨ ਲਗੇ। ਖਡੂਰ ਸਾਹਿਬ ਵਿਖੇ ਹੀ ੧੫੨੬ ਈਸਵੀ ਵਿਚ ਭਾਈ ਫੇਰੂ ਮੱਲ ਜੀ ਅਕਾਲ ਚਲਾਣਾ ਕਰ ਗਏ ਅਤੇ ਘਰ ਦੀ ਸਾਰੀ ਜ਼ੁੰਮੇਵਾਰੀ ਭਾਈ ਲਹਿਣਾ ਜੀ ਦੇ ਮੋਢਿਆਂ ਤੇ ਆ ਪਈ। ਹੁਣ ਤਕ ਉਹਨਾਂ ਦੇ ਘਰ ਦੋ ਪੁਤਰ ਦਾਸੂ ਅਤੇ ਦਾਤੂ, ਦੋ ਧੀਆਂ ਬੀਬੀ ਅਮਰੋ ਤੇ ਬੀਬੀ ਅਨੋਖੀ ਜੀ ਪੈਦਾ ਹੋ ਚੁਕੀਆਂ ਸਨ। ਭਾਈ ਲਹਿਣਾ ਜੀ ਦਸਾਂ ਨਹੁੰਆਂ ਦੀ ਕਿਰਤ ਕਰਕੇ ਪਰਵਾਰ ਦੀ ਪਾਲਣਾ ਕਰਨ ਲਗੇ।

**ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਨਾ—**

ਭਾਈ ਲਹਿਣਾ ਜੀ ਦਾ ਪਰਵਾਰ ਦੇਵੀ ਭਗਤ ਸੀ, ਨੌਰਾਤਿਆਂ ਦੇ ਦਿਨਾਂ ਵਿਚ ਉਹ ਇਲਾਕੇ ਦੀ ਅਪਾਰ ਸੰਗਤ ਲੈ ਕੇ ਹਰ ਸਾਲ ਦੇਵੀ ਦੇ ਮੰਦਰ ਨੂੰ ਜਾਇਆ ਕਰਦੇ ਸਨ। ਪਿਤਾ ਦੀ ਮੌਤ ਤੋਂ ਬਾਅਦ ਭਾਈ ਲਹਿਣਾ ਜੀ ਹੀ ਸੰਗਤ ਦੇ ਮੁਖੀ ਬਣ ਗਏ ਸਨ। ਉਦੋਂ ਤਕ ਭਾਈ ਲਹਿਣਾ ਜੀ ਦੇ ਕੰਨਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧੀ ਦੀ ਕੰਨਸੋਅ ਪੈ ਚੁਕੀ ਸੀ। ਦੂਜਾ ਉਹਨਾਂ ਦੀ ਭੂਆ ਮਾਤਾ ਵਿਰਾਈ ਵੀ ਗੁਰੂ ਨਾਨਕ ਜੀ ਦੀ ਸਿਖ ਬਣ ਚੁਕੀ ਸੀ ਜੋ ਅੰਮ੍ਰਿਤ ਵੇਲੇ ਉਠ ਕੇ ਸਣੇ ਕੇਸੀਂ ਇਸ਼ਨਾਨ ਕਰਦੀ, ਫਿਰ ਨਾਮ ਸਿਮਰਨ ਵਿਚ ਜੁੜ ਜਾਂਦੀ ਸੀ ਤੇ ਦਿਨ ਦੇ ਚੜ੍ਹਾਅ ਨਾਲ ਗੁਰਬਾਣੀ ਦਾ ਪਾਠ ਕਰਦੀ ਸੀ। ਭਾਈ ਲਹਿਣਾ ਜਦੋਂ ਉਹਨਾਂ ਦੇ ਘਰ ਜਾਂਦੇ ਤਾਂ ਉਹਨਾਂ ਦੀ ਰੋਜ਼ਾਨਾ ਦੀ ਮਰਯਾਦਾ ਤੋਂ ਬਹੁਤ ਪ੍ਰਭਾਵਤ ਹੁੰਦੇ ਸਨ।

***ਸਤਿਗੁਰੂ ਜੀ ਨੇ ੧੭ ਸਤੰਬਰ ੧੫੩੯ ਈਸਵੀ ਨੂੰ ਭਾਈ ਲਹਿਣਾ ਜੀ ਅਗੇ ਗੁਰਿਆਈ ਦਾ ਸਾਮਾਨ ਪੰਜ ਪੈਸੇ, ਨਾਰੀਅਲ ਰਖਕੇ ਸਤਿਗੁਰੂ ਜੀ ਨੇ ਮੱਥਾ ਟੇਕ ਦਿੱਤਾ ਜੋਤ ਤੋਂ ਜੋਤ ਜਗ ਪਈ ਭਾਵ ਗੁਰੂ ਨਾਨਕ ਦੇਵ ਜੀ ਦੀ ਜੋਤ ਗੁਰੂ ਅੰਗਦ ਦੇਵ ਜੀ ਵਿਚ ਸਮਾ ਗਈ। ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੇ ਜਿਹਾ ਬਣਾ ਦਿਤਾ, ਦੋਹਾਂ ਵਿਚ ਕੋਈ ਭੇਦ ਨਾ ਰਿਹਾ।***

ਭਾਈ ਲਹਿਣਾ ਜੀ ਹਰ ਸਾਲ ਸੰਗਤ ਲੈ ਕੇ ਦੇਵੀ ਦੇ ਮੰਦਰਾਂ ਨੂੰ ਜਾਇਆ ਕਰਦੇ ਸਨ। ਸਾਲ ੧੫੩੨ ਈਸਵੀ ਆ ਗਿਆ, ਇਕ ਦਿਨ ਭਾਈ ਜੀ ਨੇ ਖਡੂਰ ਸਾਹਿਬ ਵਿਖੇ ਭਾਈ ਜੋਧ ਜੋ ਗੁਰੂ ਨਾਨਕ ਜੀ ਦਾ ਸਿਖ ਸੀ, ਮੁਖੋਂ ਆਸਾ ਦੀ ਵਾਰ ਦੀ ੨੧ਵੀਂ ਪਉੜੀ ਸਰਵਣ ਕੀਤੀ ਜੋ ਬੜੀ ਮਧੁਰ ਆਵਾਜ ਵਿਚ ਝੂਮ ਝੂਮ ਕੇ ਗਾ ਰਿਹਾ ਸੀ—

**ਜਿਤੁ ਸੇਵਿਐ ਸੁਖੁ ਪਾਈਐ**
**ਸੋ ਸਾਹਿਬੁ ਸਦਾ ਸਮ੍ਾਲੀਐ॥**
**ਜਿਤੁ ਕੀਤਾ ਪਾਈਐ ਆਪਣਾ**
**ਸਾ ਘਾਲ ਬੁਰੀ ਕਿਉ ਘਾਲੀਐ॥**
**ਮੰਦਾ ਮੂਲਿ ਨ ਕੀਚਈ**
**ਦੇ ਲੰਮੀ ਨਦਰਿ ਨਿਹਾਲੀਐ॥**
**ਜਿਉ ਸਾਹਿਬ ਨਾਲਿ ਨ ਹਾਰੀਐ**
**ਤੇਵੇਹਾ ਪਾਸਾ ਢਾਲੀਐ॥**
**ਕਿਛੁ ਲਾਹੇ ਉਪਰਿ ਘਾਲੀਐ॥ (ਪੰਨਾ ੪੭੪)**

ਇਹ ਬਾਣੀ ਨੇ ਭਾਈ ਲਹਿਣਾ ਜੀ ਦਾ ਜੀਵਨ ਪਲਟ ਦਿਤਾ। ਹੁਣ ਉਹਨਾਂ ਦੇ ਮਨ ਵਿਚ ਗੁਰੂ ਨਾਨਕ ਜੀ ਦੇ ਦਰਸ਼ਨ ਕਰਨ ਦੀ ਇਛਾ ਉਤਪੰਨ ਹੋ ਗਈ। ਅਕਤੂਬਰ-ਨਵੰਬਰ ੧੫੩੨ ਈਸਵੀ ਵਿਚ ਭਾਈ ਲਹਿਣਾ ਜੀ ਸੰਗਤ ਲੈ ਕੇ ਦੇਵੀ ਦੇ ਮੰਦਰਾਂ ਨੂੰ ਗਏ ਤਾਂ ਰਸਤੇ ਵਿਚ ਕਰਤਾਰਪੁਰ ਤੋਂ ਲੰਘਣ ਸਮੇਂ ਸੰਗੀ ਸਾਥੀਆਂ ਨੂੰ ਕਹਿਣ ਲੱਗੇ ਕਿ ਤੁਸੀਂ ਠਹਿਰੋ, ਮੈਂ ਗੁਰੂ ਜੀ ਦੇ ਦਰਸ਼ਨ ਕਰਕੇ ਆਇਆ। ਆਪ ਜੀ ਧਰਮਸ਼ਾਲਾ ਵਲ ਘੋੜੇ ਤੇ ਸਵਾਰ ਹੋ ਕੇ ਜਾ ਰਹੇ ਸਨ ਤਾਂ ਅਗੋਂ ਗੁਰੂ ਨਾਨਕ ਦੇਵ ਜੀ ਆ ਰਹੇ ਸਨ। ਭਾਈ ਲਹਿਣਾ ਜੀ ਨੇ ਗੁਰੂ ਜੀ ਨੂੰ ਆਮ ਸਿਖ ਜਾਣ ਕੇ ਪੁਛਿਆ ਕਿ ਗੁਰੂ ਨਾਨਕ ਜੀ ਕਿਥੇ ਮਿਲਣਗੇ ? ਮੈਂ ਦਰਸ਼ਨ ਕਰਨੇ ਹਨ। ਗੁਰੂ ਨਾਨਕ ਜੀ ਉਥੋਂ ਹੀ ਵਾਪਸ ਮੁੜ ਪਏ ਅਤੇ ਭਾਈ ਲਹਿਣਾ ਜੀ ਉਹਨਾਂ ਦੇ ਪਿਛੇ ਚਲ ਪਏ। ਭਾਈ ਲਹਿਣਾ ਜੀ ਨੇ ਤਬੇਲੇ ਵਿਚ ਘੋੜਾ ਬੰਨ੍ਹਿਆ ਤਾਂ ਜਦੋਂ ਅੰਦਰ ਗਿਆ ਤਾਂ ਵੇਖ ਕੇ ਹੈਰਾਨ ਰਹਿ ਗਿਆ ਕਿ ਜੋ ਇਨਸਾਨ ਉਹਨਾਂ ਦੇ ਅਗੇ ਤੁਰਿਆ ਆਉਂਦਾ ਸੀ, ਉਹੋ ਹੀ ਗੁਰੂ ਨਾਨਕ ਹਨ ਜੋ ਹੁਣ ਆਸਣ ਤੇ ਸੁਸ਼ੋਭਿਤ ਹਨ

ਅਤੇ ਸੰਗਤ ਮਥਾ ਟੇਕ ਰਹੀ ਹੈ। ਸਤਿਗੁਰੂ ਜੀ ਦੀ ਨਿਰਮਾਣਤਾ ਦੇਖ ਕੇ ਭਾਈ ਲਹਿਣਾ ਜੀ ਹੁਣ ਗੁਰੂ ਘਰ ਦੇ ਸੇਵਕ ਹੀ ਹੋ ਗਏ। ਆਪਣੇ ਨਾਲ ਦੀ ਸੰਗਤ ਜੋ ਦੇਵੀ ਭਗਤ ਸਨ, ਨੂੰ ਸੁਨੇਹਾ ਭੇਜ ਦਿਤਾ ਕਿ ਜੇ ਤੁਸੀਂ ਦੇਵੀ ਦੇ ਮੰਦਰਾਂ ਨੂੰ ਜਾਣਾ ਹੈ ਤਾਂ ਜਾਵੋ, ਮੈਂ ਨਹੀਂ ਉਥੇ ਜਾਵਾਂਗਾ।

**ਭਾਈ ਲਹਿਣਾ ਜੀ ਦੀ ਕਠਿਨ ਪ੍ਰੀਖਿਆ—**

ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਕੇ ਭਾਈ ਲਹਿਣਾ ਜੀ ਦੇ ਮਨ ਦੀ ਭਟਕਣਾ ਖ਼ਤਮ ਹੋ ਗਈ ਅਤੇ ਉਹ ਗੁਰੂ ਘਰ ਦੇ ਸੇਵਕ ਬਣ ਗਏ। ਹੁਣ ਉਹਨਾਂ ਦੀ ਘਾਲ ਕਮਾਈ ਸ਼ੁਰੂ ਹੋ ਗਈ ਤੇ ਉਹ ਗੁਰਸਿਖੀ ਕਮਾਉਣ ਲਗੇ। ਇਕ ਵਾਰ ਆਪ ਆਪਣੇ ਘਰ ਤੋਂ ਵਾਪਸ ਕਰਤਾਰਪੁਰ ਪਹੁੰਚੇ ਤਾਂ ਪਤਾ ਲਗਾ ਕਿ ਗੁਰੂ ਜੀ ਤਾਂ ਖੇਤਾਂ ਵਿਚ ਕੰਮ ਕਰ ਰਹੇ ਹਨ ਤਾਂ ਆਪ ਜੀ ਖੇਤਾਂ ਵਿਚ ਚਲੇ ਗਏ। ਅਗੇ ਗੁਰੂ ਨਾਨਕ ਦੇਵ ਜੀ ਝੋਨੇ ਦੇ ਖੇਤਾਂ ਵਿਚੋਂ ਨਦੀਨ ਕਢ ਰਹੇ ਸਨ। ਗੁਰੂ ਜੀ ਨੇ ਦੇਖ ਕੇ ਭਾਈ ਲਹਿਣਾ ਜੀ ਨੂੰ ਕਿਹਾ, "ਪੁਰਖਾ, ਇਹ ਨਦੀਨ ਦੀ ਪੰਡ ਚੁਕ ਕੇ ਕਰਤਾਰਪੁਰ ਧਰਮਸ਼ਾਲਾ ਲੈ ਚਲੋ।" ਭਾਈ ਲਹਿਣਾ ਜੀ ਨੇ ਕੀਮਤੀ ਅਤੇ ਵਧੀਆ ਕਪੜੇ ਪਾਏ ਹੋਏ ਸਨ ਪ੍ਰੰਤੂ ਉਹ ਜ਼ਰਾ ਵੀ ਨਾ ਝਿਜਕੇ ਅਤੇ ਸਿਰ ਤੇ ਪੰਡ ਉਠਾ ਲਈ, ਉਹਨਾਂ ਦੇ ਕੱਪੜੇ ਗਾਰੇ ਤੇ ਚੋ ਰਹੇ ਪਾਣੀ ਨਾਲ ਖਰਾਬ ਹੋ ਗਏ। ਜਦੋਂ ਧਰਮਸ਼ਾਲਾ ਨਦੀਨ ਦੀ ਪੰਡ ਭਾਈ ਲਹਿਣਾ ਜੀ ਨੇ ਸੁੱਟੀ ਤਾਂ ਦੇਖਕੇ ਮਾਤਾ ਸੁਲੱਖਣੀ ਜੀ ਨੇ ਕਿਹਾ ਕਿ ਤੁਸੀਂ ਬਾਹਰੋਂ ਆਏ ਸ਼ਰਧਾਲੂ ਨੂੰ ਤਾਂ ਦੇਖ ਲਿਆ ਕਰੋ, ਕਿਡੇ ਸੋਹਣੇ ਕਪੜੇ ਪਾਏ ਸਨ। ਗਾਰੇ ਤੇ ਚਿਕੜ ਨਾਲ ਖਰਾਬ ਕਰ ਦਿਤੇ ਹਨ। ਗੁਰੂ ਜੀ ਨੇ ਅਗੰਮੀ ਵਾਕ ਕਰਦਿਆਂ ਬਚਨ ਕੀਤੇ . "ਸੁਲੱਖਣੀ ਇਹ ਨਦੀਨ ਦੀ ਪੰਡ ਨਹੀਂ ਚੁਕਾਈ, ਇਲਾਹੀ ਜਮੇਵਾਰੀ ਦੀ ਪੰਡ ਚੁਕਾਈ ਹੈ ਅਤੇ ਜੋ ਤੂੰ ਚਿਕੜ ਗਾਰਾ ਕਹਿ ਰਹੀ ਹੈਂ, ਇਹ ਭਲੇ ਪੁਰਖ ਦੇ ਕੱਪੜਿਆਂ ਤੇ ਕੇਸਰ ਦੇ ਛਿਟੇ ਪਏ ਹਨ।"

ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੀਆਂ ਹੋਰ ਵੀ ਅਨੇਕ ਪ੍ਰੀਖਿਆਵਾਂ ਲਈਆਂ, ਜਿਹਨਾਂ ਵਿਚੋਂ ਉਹ ਪਾਸ ਹੋਏ। ਇਕ ਵਾਰ ਕਰਤਾਰਪੁਰ ਧਰਮਸ਼ਾਲਾ ਵਿਚ ਚੂਹੀ ਮੋਈ ਪਈ ਸੀ। ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਪੁਤਰਾਂ ਨੂੰ ਫਿਰ ਹਾਜ਼ਰ ਸਿਖਾਂ ਨੂੰ ਉਹ ਚੂਹੀ ਉਠਾ ਕੇ ਬਾਹਰ ਸੁਟਣ ਲਈ ਕਿਹਾ ਕਿਉਂਕਿ ਵਰਣ ਆਸ਼ਰਮੀ ਸਮਾਜ ਵਿਚ ਐਸਾ ਕਾਰਜ ਚਮਾਰ ਚੂਹੜੇ ਕਰਿਆ ਕਰਦੇ ਸਨ, ਇਸ ਲਈ ਕਿਸੇ ਸਿਖ ਨੇ ਕਹਿਣਾ ਨਾ ਮੰਨਿਆਂ ਤਾਂ ਅਖੀਰ ਵਿਚ ਭਾਈ ਲਹਿਣਾ ਜੀ ਨੂੰ ਹੁਕਮ ਹੋਇਆ ਤਾਂ ਉਹਨਾਂ ਨੇ ਬਿਨਾਂ ਕਿਸੇ ਝਿਜਕ ਤੋਂ ਉਹ ਚੂਹੀ ਚੁਕ ਕੇ ਬਾਹਰ ਸੁੱਟ ਦਿਤੀ।

ਇਕ ਵਾਰ ਗੁਰੂ ਨਾਨਕ ਦੇਵ ਜੀ ਨਾਲ ਭਾਈ ਲਹਿਣਾ ਜੀ ਵੀ ਰਾਵੀ ਦਰਿਆ ਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਗਏ ਤਾਂ ਬਾਬਾ ਬੁਢਾ ਜੀ ਤੇ ਹੋਰ ਗੁਰਸਿਖਾਂ ਨੇ ਵਿਚਾਰ ਕੀਤੀ, ਅਸੀਂ ਵੀ ਰਾਵੀ ਦਰਿਆ ਤੇ ਜਾ ਕੇ ਗੁਰੂ ਜੀ ਦਾ ਹੁਕਮ ਮੰਨ ਕੇ ਸਿਖੀ ਕਮਾਈਏ। ਜਦੋਂ ਸਾਰੇ ਇਕੱਠੇ ਹੋ ਕੇ ਰਾਵੀ ਦਰਿਆ ਤੇ ਪਹੁੰਚੇ ਤਾਂ ਉਸ ਸਮੇਂ ਸਿਆਲ ਦੀ ਰੁਤ ਹੋਣ ਕਰਕੇ ਪੱਛਮ ਦੀ ਹਵਾ ਚਲ ਰਹੀ ਸੀ। ਠੰਢੀ ਹਵਾ ਹੱਡਾਂ ਨੂੰ ਖੜਕਾ ਰਹੀ ਸੀ। ਅਚਾਨਕ ਬੱਦਲ ਉਠਿਆ ਤੇ ਪਹਿਲਾਂ ਮੀਂਹ, ਫਿਰ ਗੜੇ ਪੈਣੇ ਸ਼ੁਰੂ ਹੋ ਗਏ ਪ੍ਰੰਤੂ ਗੁਰੂ ਜੀ ਦਰਿਆ ਵਿਚ ਇਸ਼ਨਾਨ ਕਰੀ ਜਾ ਰਹੇ ਸਨ। ਸਾਰੇ ਸਿਖ ਗੜਿਆਂ ਤੋਂ ਡਰਦੇ ਦਰਿਆ ਦੇ ਕੰਢੇ ਤੋਂ ਅਗੇ ਪਿਛੇ ਹੋ ਗਏ ਅਤੇ ਕੁਝ ਧਰਮਸ਼ਾਲਾ ਵਲ ਦੌੜ ਗਏ ਪ੍ਰੰਤੂ ਆਗਿਆਕਾਰੀ ਭਾਈ ਲਹਿਣਾ ਜੀ ਦਰਿਆ ਦੇ ਕੰਢੇ ਹੀ ਗੁਰੂ ਜੀ ਦੇ ਬਸਤਰ ਸੰਭਾਲ ਕੇ ਖਲੋਤੇ ਰਹੇ। ਇਸ ਪ੍ਰਕਾਰ ਹੋਰ ਵੀ ਅਨੇਕਾਂ ਪ੍ਰੀਖਿਆਵਾਂ ਜੋ ਬਹੁਤ ਕਠਿਨ ਸਨ, ਭਾਈ ਲਹਿਣਾ ਜੀ ਉਹਨਾਂ ਵਿਚੋਂ ਕਾਮਯਾਬ ਹੋ ਗਏ।

**ਪਾਰਸ ਹੋਆ ਪਾਰਸਹੁੰ—**

ਭਾਈ ਲਹਿਣਾ ਜੀ, ਗੁਰੂ ਨਾਨਕ ਜੀ ਦੀ ਪ੍ਰੀਖਿਆ ਵਾਲੀ ਕਸਵਟੀ ਤੇ ਪਰਖਣ ਨਾਲ ਗੁਰਗੱਦੀ ਲਈ ਯੋਗ ਸਾਬਤ ਹੋਏ, ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਨਵੇਂ ਧਰਮ ਨੂੰ ਜੀਵਤ ਰਖਣ ਤੇ ਪ੍ਰਚਾਰਨ ਪ੍ਰਸਾਰਨ ਲਈ ਆਪਣੇ ਪੁਤਰਾਂ ਨੂੰ ਛਡਕੇ ਭਾਈ ਲਹਿਣਾ ਜੀ ਨੂੰ ਗੁਰਗੱਦੀ ਲਈ ਯੋਗ ਸਮਝਿਆ। ਸਤਿਗੁਰੂ ਜੀ ਨੇ ੧੭ ਸਤੰਬਰ ੧੫੩੯ ਈਸਵੀ ਨੂੰ ਭਾਈ ਲਹਿਣਾ ਜੀ ਅਗੇ ਗੁਰਿਆਈ ਦਾ ਸਾਮਾਨ ਪੰਜ ਪੈਸੇ, ਨਾਰੀਅਲ ਰਖਕੇ ਸਤਿਗੁਰੂ ਜੀ ਨੇ ਮੱਥਾ ਟੇਕ ਦਿੱਤਾ। ਜੋਤ ਤੋਂ ਜੋਤ ਜਗ ਪਈ ਭਾਵ ਗੁਰੂ ਨਾਨਕ ਦੇਵ ਜੀ ਦੀ ਜੋਤ ਗੁਰੂ ਅੰਗਦ ਦੇਵ ਜੀ ਵਿਚ ਸਮਾ ਗਈ। ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੇ ਜਿਹਾ ਬਣਾ ਦਿਤਾ, ਦੋਹਾਂ ਵਿਚ ਕੋਈ ਭੇਦ ਨਾ ਰਿਹਾ। ਇਸ ਇਤਿਹਾਸਕ ਘਟਨਾ ਬਾਰੇ ਭਾਈ ਕੇਸਰ ਸਿੰਘ ਛਿੱਬਰ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" (ਰਚਨ ਕਾਲ ੧੭੬੯ ਈਸਵੀ) ਲਿਖਦੇ ਹਨ :

*ਗੁਰ ਨਾਨਕ ਜੀ ਪੁਤ ਪੋਤੇ ਡਿਠੇ ਅਜਮਾਏ।*
*ਲਾਇਕ ਗੁਰਿਆਈ ਦੀ ਅੰਗਦ ਠਹਿਰਾਏ।*
*ਨਾਉਂ ਸੀ ਲਹਿਣਾ*
*ਗੁਰੂ ਨਾਨਕ ਅੰਗਦ ਨਾਉ ਧਰਿਆ।*
*ਜਗਤੁ ਗੁਰੂ ਅੰਗਦੁ ਜੀ ਨੂੰ ਕਰਿਆ।*

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਪਾਰਸ ਬਰਾਬਰ ਦਸਿਆ ਕਿਉਂਕਿ ਪਾਰਸ ਵਿਚ ਇਹ ਗੁਣ ਹੈ ਕਿ ਲੋਹੇ ਨੂੰ ਵੀ ਆਪਣੇ ਜੇਹਾ ਸੋਨਾ ਬਣਾ ਲੈਂਦਾ

ਹੈ ਭਾਵ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਆਪਣੀ ਚਰਨ ਛੋਹ ਬਖਸ਼ ਕੇ ਆਪਣੇ ਜੇਹਾ ਬਣਾ ਦਿਤਾ ਤੇ ਨਾਮ ਗੁਰੂ ਅੰਗਦ ਰਖ ਦਿਤਾ। ਆਪ ਜੀ ਲਿਖਦੇ ਹਨ—

*ਪਾਰਸ ਹੋਯਾ ਪਾਰਸਹੁੰ*
*ਸਤਿਗੁਰ ਪਰਚੇ ਸਤਿਗੁਰ ਕਹਿਣਾ॥*
*ਚੰਦਨ ਹੋਯਾ ਚੰਦਨਹੁੰ*
*ਗੁਰ ਉਪਦੇਸ ਰਹਿਤ ਵਿਚ ਰਹਿਣਾ॥*
*ਜੋਤਿ ਸਮਾਣੀ ਜੋਤ ਵਿਚ*
*ਗੁਰਮਤਿ ਸੁਖ ਦੁਰਮਤ ਦੁਖ ਦਹਿਣਾ॥*
*ਅਚਰਜ ਨੋਂ ਅਚਰਜ ਮਿਲੈ*
*ਵਿਸਮਾਦੇ ਵਿਸਮਾਦ ਸਮਹਿਣਾ॥*
*ਅਮਿਓ ਪੀਨ ਨਿਝਰ ਝਰਨ*
*ਅਜਰ ਜਰਨ ਅਸਹੀ ਅਨ ਸਹਿਣਾ॥*
*ਸੱਚ ਸਮਾਣਾ ਸੱਚ ਵਿਚ ਗਾਡੀ*
*ਰਾਹ ਸਾਧ ਸੰਗ ਵਹਿਣਾ॥*
*ਬਾਬਾਣੈ ਘਰ ਚਾਨਣ ਲਹਿਣਾ॥*

ਗੁਰਗੱਦੀ ਦੀ ਪ੍ਰਾਪਤੀ ਤੋਂ ਬਾਅਦ ਗੁਰੂ ਨਾਨਕ ਜੀ ਦੇ ਹੁਕਮ ਨਾਲ ਗੁਰੂ ਅੰਗਦ ਦੇਵ ਜੀ ਕਸਬਾ ਖਡੂਰ ਸਾਹਿਬ ਮਾਈ ਵਿਰਾਈ, ਜਿਨਾਂ ਨੂੰ ਉਹ ਭੂਆ ਜੀ ਕਿਹਾ ਕਰਦੇ ਸਨ, ਦੇ ਗ੍ਰਿਹਿ ਵਿਖੇ ਚਲੇ ਗਏ ਅਤੇ ਕਮਰੇ ਦੇ ਦਰਵਾਜੇ ਬੰਦ ਕਰਕੇ ਨਾਮ ਸਿਮਰਨ ਵਿਚ ਲੀਨ ਹੋ ਗਏ। ਕਰਤਾਰਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸੰਗਤ ਨਿਆਸਰੀ ਹੋ ਗਈ, ਗੁਰੂ ਅੰਗਦ ਦੇਵ ਜੀ ਬਾਰੇ ਪਤਾ ਨਹੀਂ ਸੀ ਲਗਦਾ ਕਿ ਕਿਧਰ ਅਲੋਪ ਹੋ ਗਏ। ਅਖੀਰ ਬਾਬਾ ਬੁਢਾ ਜੀ ਦੇ ਪੁਰਸ਼ਾਰਥ ਨਾਲ ਗੁਰੂ ਅੰਗਦ ਦੇਵ ਜੀ ਮਾਈ ਭਰਾਈ ਦੇ ਘਰੋਂ ਪ੍ਰਗਟ ਹੋਏ ਅਤੇ ਸੰਗਤ ਦੀ ਰਹਿਨਮੁਾਈ ਕਰਨ ਲਗੇ।

**ਗੁਰੂ ਅੰਗਦ ਦੇਵ ਜੀ ਦਾ ਸਿਖ ਧਰਮ ਦੇ ਵਿਕਾਸ ਲਈ ਯੋਗਦਾਨ—**

ਹੁਣ ਸਿਖ ਧਰਮ ਦੇ ਵਿਕਾਸ ਦਾ ਸਾਰਾ ਕਾਰਜ ਗੁਰੂ ਅੰਗਦ ਦੇਵ ਜੀ ਤੇ ਆ ਪਿਆ ਸੀ। ਦੇਸ ਵਿਦੇਸ ਵਿਚ ਗੁਰੂ ਨਾਨਕ ਜੀ ਨੇ ਲੋਕਾਈ ਨੂੰ ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਦਾ ਉਪਦੇਸ਼ ਦਿਤਾ ਸੀ ਅਤੇ ਫਿਰ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਉਤਰਾਧਿਕਾਰੀ ਬਣਾਉਂਣਾ ਅਸਲੋਂ ਹੀ ਇਕ ਨਵੀਂ ਤੇ ਅਨੋਖੀ ਪਰੰਪਰਾ ਸੀ। ਜੇਕਰ ਉਹ ਐਸਾ ਨਾ ਕਰਦੇ ਤਾਂ ਸਿਖ ਧਰਮ ਦੀ ਹਾਲਤ ਵੀ ਕਬੀਰ ਪੰਥ ਜੇਹੀ ਹੋ ਜਾਂਦੀ। ਡਾ. ਗੋਕਲ ਚੰਦ ਨਾਰੰਗ ਦਾ ਵਿਚਾਰ ਹੈ : ਜੇ ਕਰ (ਗੁਰੂ) ਨਾਨਕ ਦਾ ਉਤਰਾਧਿਕਾਰੀ ਨਿਯੁਕਤ ਕੀਤੇ ਬਿਨਾਂ ਦੇਹਾਂਤ ਹੋ ਜਾਂਦਾ ਤਾਂ ਅਜ ਸਿਖ ਧਰਮ ਦਾ ਨਾਂ ਨਿਸ਼ਾਨ ਵੀ ਨਾ ਹੁੰਦਾ ਜਾਂ ਇਸਦਾ ਰੂਪ ਕੇਵਲ ਕਬੀਰ-ਪੰਥੀਆਂ ਜਿਹਾ ਰਹਿ ਗਿਆ ਹੁੰਦਾ।"

**"Had Guru Nanak died without a successor, there would have been no Sikhism today or at the best simply another Kabirism" Dr. G.C. Narang, Transformation of Sikhism.**

**(ੳ) ਗੁਰਮੁਖੀ ਲਿਪੀ ਨੂੰ ਹਰਮਨ ਪਿਆਰਾ ਬਣਾਉਣਾ—**

ਸਿਖ ਧਰਮ ਦੇ ਆਗਮਨ ਤੋਂ ਪਹਿਲਾਂ ਹਿੰਦੂਆਂ ਵਿਚ ਸੰਸਕ੍ਰਿਤ ਭਾਸ਼ਾ ਅਤੇ ਦੇਵਨਾਗਰੀ ਲਿਪੀ ਦੀ ਪ੍ਰਧਾਨਤਾ ਸੀ ਅਤੇ ਮੁਗਲਾਂ, ਪਠਾਣਾਂ ਵਿਚ ਅਰਬੀ ਤੇ ਫਾਰਸੀ ਭਾਸ਼ਾਵਾਂ ਦੀ ਪ੍ਰਧਾਨਤਾ ਸੀ, ਪ੍ਰੰਤੂ ਇਹ ਭਾਸ਼ਾਵਾਂ ਲੋਕ ਬੋਲੀਆਂ ਨਹੀਂ ਸਨ। ਬ੍ਰਾਹਮਣ ਲੋਕ ਸੰਸਕ੍ਰਿਤ ਦੇ ਸਲੋਕ ਸੁਣਾ ਸੁਣਾ ਕੇ ਲੋਕਾਈ ਨੂੰ ਭਰਮਾ ਰਹੇ ਸਨ। ਸਤਿਗੁਰੂ ਅੰਗਦ ਦੇਵ ਜੀ ਨੇ ਧਰਮ ਦੇ ਠੇਕੇਦਾਰਾਂ ਤੋਂ ਨਿਜ਼ਾਤ ਦਿਵਾਉਣ ਲਈ ਲੋਕਾਈ ਦੀ ਲੋਕ ਬੋਲੀ ਪੰਜਾਬੀ ਤੇ ਗੁਰਮੁਖੀ ਲਿਪੀ ਨੂੰ ਹਰਮਨ ਪਿਆਰਾ ਕੀਤਾ। ਭਾਵੇਂ ਗੁਰੂ ਨਾਨਕ ਜੀ ਨੇ ਰਾਗ ਆਸਾ ਵਿਚ ਵਰਣਮਾਲਾ ਅਨੁਸਾਰ ੩੫ ਸ਼ਬਦਾਂ ਦੀ "ਪੱਟੀ" ਬਾਣੀ ਦੀ ਉਚਾਰਣਾ ਕੀਤੀ ਸੀ ਪ੍ਰੰਤੂ ਗੁਰੂ ਅੰਗਦ ਦੇਵ ਜੀ ਇਕ ਕਦਮ ਹੋਰ ਅਗੇ ਗਏ, ਉਹਨਾਂ ਨੇ ਗੁਰਮੁਖੀ ਲਿਪੀ ਦਾ ਬਾਲ ਬੋਧ ਤਿਆਰ ਕਰਵਾਇਆ ਅਤੇ ਉਚੇਚੇ ਤੌਰ ਤੇ ਸਿਖਾਂ ਵਿਚ ਉਸ ਦਾ ਪ੍ਰਚਾਰ ਕੀਤਾ ਜੋ ਅਤਿਅੰਤ ਮਹਤਵਪੂਰਣ ਸਿੱਧ ਹੋਇਆ। ਡਾ. ਏ. ਸੀ. ਬੈਨਰਜੀ ਦੇ ਅਨੁਸਾਰ : "ਇਸ ਤਰਾਂ ਸਿਖਾਂ ਦੀ ਹਿੰਦੂਆਂ ਦੀ ਆਮ ਜਮਾਤ ਨਾਲੋਂ ਅਲਹਿਦਾ ਹਸਤੀ ਵਧੇਰੇ ਸਪਸ਼ਟ ਹੋ ਗਈ।"

**"Thus the sepration of the Sikhs from the general body of the Hindus became more pronounced" Dr. A.C. Banerjee, The Sikh Gurus and The Sikh religion.**

ਗੁਰਮੁਖੀ ਲਿਪੀ ਦੇ ਪ੍ਰਚਾਰ ਦੇ ਨਾਲ ਹੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਸਾਂਭ ਸੰਭਾਲ ਕੀਤੀ ਅਤੇ ਜਿਥੇ ਕਿਤੇ ਵੀ ਗੁਰੂ ਜੀ ਦੀ ਬਾਣੀ ਦੀ ਹੋਂਦ ਬਾਰੇ ਕੰਨਸੋਅ ਮਿਲੀ, ਉਸਦੀਆਂ ਲਿਖਤਾਂ ਤਿਆਰ ਕਰਕੇ ਖਡੂਰ ਸਾਹਿਬ ਮੰਗਵਾਈਆਂ ਅਤੇ ਇਸਦੇ ਨਾਲ ਭਗਤ ਬਾਣੀ ਜੋ ਗੁਰੂ ਨਾਨਕ ਦੇਵ ਜੀ ਉਦਾਸੀਆਂ ਕਰਨ ਸਮੇਂ ਉਹਨਾਂ ਦੇ ਸਥਾਨਾਂ ਤੋਂ ਇਕਤਰ ਕਰਕੇ ਨਾਲ ਲਿਆਏ ਸਨ, ਉਹ ਵੀ ਗੁਰੂ ਅੰਗਦ ਦੇਵ ਜੀ ਨੇ ਸੰਭਾਲ ਲਈ।

**ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਸੰਭਾਲਣਾ—**

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਸੰਭਾਲਣ ਵਲ ਉਚੇਚਾ ਧਿਆਨ ਦਿਤਾ। ਸਿਖ ਇਤਿਹਾਸ ਦੀ ਸਾਂਭ ਕਰਨ ਲਈ ਇਹ ਪਹਿਲਾ

ਯਤਨ ਸੀ। ਭਾਈ ਬਾਲਾ ਸੰਧੂ ਜੋ ਬਚਪਨ ਤੋਂ ਹੀ ਗੁਰੂ ਨਾਨਕ ਜੀ ਦਾ ਸੰਗੀ ਰਿਹਾ ਸੀ, ਉਹ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਆਇਆ ਤਾਂ ਗੁਰੂ ਜੀ ਨੇ ਉਸ ਨੂੰ ਕਿਹਾ ਕਿ ਉਹ ਗੁਰੂ ਨਾਨਕ ਜੀ ਦੇ ਸਾਰੇ ਕੌਤਕ ਲਿਖਵਾਏ ਜੋ ਉਸਨੇ ਆਪਣੀਆਂ ਅਖਾਂ ਨਾਲ ਦੇਖੇ ਜਾਂ ਕੰਨਾਂ ਨਾਲ ਸੁਣੇ ਸਨ। ਗੁਰੂ ਨਾਨਕ ਜੀ ਦੀ ਜਨਮ ਸਾਖੀ ਵਿਚ ਜੋ ਕੁਝ ਭਾਈ ਬਾਲਾ ਜੀ ਨੂੰ ਗਿਆਨ ਸੀ, ਗੁਰੂ ਜੀ ਦਾ ਜੀਵਨ ਲਿਖਵਾਇਆ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਲਿਆਉਣ ਲਈ ਸਿਖਾਂ ਨੂੰ ਤਲਵੰਡੀ ਭੇਜਿਆ ਜੋ ਗੁਰੂ ਜੀ ਦੇ ਚਾਚਾ ਲਾਲੂ ਜੀ ਨੂੰ ਮਿਲੇ ਅਤੇ ਜਨਮ ਪਤਰੀ ਢੂੰਢ ਭਾਲ ਕੇ ਖਡੂਰ ਸਾਹਿਬ ਲੈ ਆਏ। ਸਰੂਪ ਦਾਸ ਭੱਲਾ ਗਰੰਥ "ਮਹਿਮਾ ਪ੍ਰਕਾਸ਼" (ਰਚਨ ਕਾਲ ੧੭੭੬ ਈਸਵੀ) ਵਿਚ ਲਿਖਦਾ ਹੈ :—

*ਚੌਪਈ॥*

*ਖੋਜਤ ਖੋਜਤ ਗਇਓ ਤਲਵੰਡੀ।*
*ਲਾਲੋ ਜੀ ਮਿਲੇ ਬਿਓਗ ਬੁਧ ਖੰਡੀ।*
*ਗੁਰੂ ਬਾਬੇ ਜੀ ਕਾ ਚਾਚਾ ਲਾਲੋ।*
*ਸਤਗੁਰ ਭਗਤ ਤਿਸ ਪ੍ਰੇਮ ਬਿਸਾਲੋ।*
*ਜਬ ਸਤਿਗੁਰ ਦੇਸ ਦਿਸਤੰਰ ਫਿਰੇ।*
*ਅਉ ਬਚਨ ਬਿਲਾਸ ਸੰਤਨ ਸੋ ਕਰੇ।*
*ਤੁਮ ਸੰਗ ਫਿਰੇ ਲੀਲਾ ਸਭ ਦੇਖੀ।*
*ਸੋ ਸਾਖੀ ਸਬਦੁ ਲਿਖਾਉ ਬਸੇਖੀ।*
*ਸੁਨ ਬਚਨ ਗੁਰੂ ਬਾਲਾ ਮਨ ਹਰਖਾ।*
*ਗੁਰ ਉਸਤਤ ਮੁਖ ਕੀਨੀ ਬਰਖਾ।*
*ਪੁਨ ਸਾਖੀ ਸਬਦ ਸਭ ਦੀਏ ਲਿਖਾਇ।*
*ਜੋ ਸੰਤਨ ਸੋ ਕਰੀ ਲੀਲਾ ਜਾਇ।*
*ਅਤ ਹਰਖ ਮਾਨ ਭਏ ਸਤਿਗੁਰ ਅੰਗਤ।*
*ਸਬ ਸਾਖੀ ਪੜੇ ਪ੍ਰੇਮ ਕਰ ਸੰਗਤ।*
*ਸਭ ਭਏ ਇਕਤ੍ਰ ਬਾਬੇ ਕੇ ਮੀਤ।*
*ਸਭ ਕੇ ਹਿਰਦੇ ਪ੍ਰੇਮ ਪ੍ਰਤੀਤ।*

ਇਸ ਤਰਾਂ ਗੁਰੂ ਨਾਨਕ ਜੀ ਦੀ ਜਨਮ ਸਾਖੀ ਭਾਈ ਪੈੜਾ ਮੋਖਾ ਤੋਂ ਲਿਖਵਾਈ ਜੋ ਇਤਿਹਾਸ ਵਿਚ ਭਾਈ ਬਾਲੇ ਵਾਲੀ ਜਨਮ ਸਾਖੀ ਨਾਮ ਨਾਲ ਪ੍ਰਸਿਧ ਹੋਈ। ਆਪ ਜੀ ਨੇ ਵੀ ਗੁਰੂ ਨਾਨਕ ਜੀ ਵਾਂਗ ਬਾਣੀ ਰਚਨਾ ਕੀਤੀ ਪ੍ਰੰਤੂ ਕਿਸੇ ਰਾਗ ਵਿਚ ਨਹੀਂ ਉਚਾਰੀ ਸਿਰਫ ੬੩ ਸਲੋਕ ਹੀ ਉਚਾਰੇ ਜੋ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਜੀ ਨਿਡਰ ਤੇ ਨਿਰਭੈ ਸਤਿਗੁਰੂ ਜੀ ਸਨ। ੧੫੪੦ ਈਸਵੀ ਵਿਚ ਬਾਦਸ਼ਾਹ ਹਮਾਯੂੰ, ਸ਼ੇਰਸਾਹ ਸੂਰੀ ਤੋਂ ਹਾਰ ਖਾ ਕੇ ਕਨੌਜ ਦੇ ਸਥਾਨ ਤੋਂ ਭੱਜ ਕੇ ਪੰਜਾਬ ਵਲ ਆਇਆ ਤਾਂ ਖਡੂਰ ਸਾਹਿਬ ਆ ਕੇ ਸਤਿਗਰਾਂ ਦੇ ਦਰਸ਼ਨ ਕਰਨੇ ਚਾਹੇ। ਠੀਕ ਉਸੇ ਸਮੇਂ ਸਤਿਗੁਰੂ ਅੰਗਦ ਦੇਵ ਜੀ ਬਾਲਕਾਂ ਨੂੰ ਗੁਰਮੁਖੀ ਅੱਖਰ ਪੜ੍ਹਾ ਰਹੇ ਸਨ ਅਤੇ ਬਾਦਸ਼ਾਹ ਵੱਲ ਧਿਆਨ ਨਾ ਕੀਤਾ ਤਾਂ ਬੇਸਬਰੇ ਬਾਦਸ਼ਾਹ ਹਮਾਯੂੰ ਨੇ ਤਲਵਾਰ ਮਿਆਨ ਵਿਚੋਂ ਖਿਚ ਲਈ ਤਾਂ ਅਗੋਂ ਸਤਿਗੁਰੂ ਜੀ ਨੇ ਬਚਨ ਕੀਤਾ, "ਜਿਥੇ ਤਲਵਾਰ ਚਲਾਉਣ ਦੀ ਲੋੜ ਸੀ ਉਥੋਂ ਤੂੰ ਭੱਜ ਆਇਆ ਹੈਂ ਹੁਣ ਫਕੀਰਾਂ ਤੇ ਤੂੰ ਤਲਵਾਰ ਉਠਾ ਰਿਹਾ ਹੈਂ ?" ਨਿਡਰਤਾ ਭਰਪੂਰ ਸਤਿਗੁਰੂ ਜੀ ਦੇ ਬਚਨ ਸੁਣ ਕੇ ਬਾਦਸ਼ਾਹ ਸ਼ਰਮਸਾਰ ਹੋਇਆ ਤੇ ਮਥਾ ਟੇਕ ਕੇ ਅਗਾਂਹ ਚਲਾ ਗਿਆ।

ਭਾਈ ਗੋਇੰਦਾ ਜੀ ਦੇ ਕਹਿਣ ਤੇ ਆਪ ਜੀ ਨੇ ਬਿਆਸ ਦਰਿਆ ਦੇ ਕਿਨਾਰੇ ਗੋਇੰਦਵਾਲ ਸ਼ਹਿਰ ਵਸਾਇਆ ਜੋ ਬਾਅਦ ਵਿਚ ਗੁਰਸਿਖੀ ਦਾ ਕੇਂਦਰ ਬਣਿਆ। ਇਥੇ ਹੀ ਬਸ ਨਹੀ, ਉਹਨਾਂ ਨੇ ਸਿਖਾਂ ਨੂੰ ਸਰੀਰਕ ਸਿਖਿਆ ਦੀ ਵੀ ਪ੍ਰੇਰਨਾ ਦਿਤੀ ਅਤੇ ਸਰੀਰ ਨੂੰ ਨਿਰੋਗ ਰਖਣ ਲਈ ਕਸਰਤ ਕਰਨ ਦੀ ਨਵੀਂ ਪਿਰਤ ਸਿਖ ਜਗਤ ਵਿਚ ਪਾਈ ਅਤੇ ਖਡੂਰ ਸਾਹਿਬ ਵਿਚ ਇਕ ਅਖਾੜਾ ਬਣਵਾਇਆ ਜਿਥੇ ਰੋਜ਼ਾਨਾ ਸਿਖ ਕਸਰਤ ਕਰਦੇ ਅਤੇ ਘੋਲ ਕਰਿਆ ਕਰਦੇ ਸਨ। ਜਿਸਦੇ ਕਾਰਨ ਬਾਅਦ ਵਿਚ ਖੁਸ਼ਵੰਤ ਸਿੰਘ ਦੇ ਲਿਖਣ ਅਨੁਸਾਰ ਉਨ੍ਹਾਂ ਦੇ ਉਤਰਾਧਿਕਾਰੀਆਂ ਲਈ ਸਿਖਾਂ ਵਿਚੋਂ ਬਲਵਾਨ ਪੁਰਸ਼ਾਂ ਦੀ ਸੈਨਾ ਦਾ ਨਿਰਮਾਣ ਕਰਨਾ ਸੌਖਾ ਹੋ ਗਿਆ।

"He started a tradition which made it easy for his successors to raise troops of able bodied men from among the disciples." Khushwant Singh, A History of the Sikhs.

ਖਡੂਰ ਸਾਹਿਬ ਵਿਚ ਲੰਗਰ ਨੂੰ ਵਿਆਪਕ ਪਧਰ ਤੇ ਸ਼ੁਰੂ ਕੀਤਾ ਅਤੇ ਲੰਗਰ ਦੇ ਇਨਚਾਰਜ ਮਾਤਾ ਖੀਵੀ ਜੀ ਨੂੰ ਬਣਾਇਆ ਜਿਹਨਾਂ ਨੇ ਗੁਰੂ ਘਰ ਆਏ ਗੁਰਸਿਖ ਨੂੰ ਲੰਗਰ ਛਕਾ ਕੇ ਤ੍ਰਿਪਤ ਕੀਤਾ। ਸਿਖ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਮਾਤਾ ਜੀ ਰੋਜ਼ਾਨਾ ਲੰਗਰ ਵਿਚ ਘਿਓ ਵਾਲੀ ਖੀਰ ਵਰਤਾਇਆ ਕਰਦੇ ਸਨ। ਗੁਰੂ ਅੰਗਦ ਦੇਵ ਜੀ ਨੇ ਲਗਭਗ ੧੩ ਸਾਲ ਗੁਰਿਆਈ ਕੀਤੀ ਅਤੇ ੨੯ ਮਾਰਚ ੧੫੫੨ ਈਸਵੀ ਨੂੰ ਜੋਤੀ ਜੋਤ ਸਮਾ ਗਏ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਸਿਖ ਅਮਰਦਾਸ ਜੀ ਨੂੰ ਇਕ ਨਾਰੀਅਲ ਤੇ ਪੰਜ ਪੈਸੇ ਰਖ ਕੇ ਸੀਸ ਨਿਵਾ ਦਿਤਾ ਤੇ ਅਮਰਦਾਸ ਜੀ ਨੂੰ ਤੀਜੇ ਗੁਰੂ ਬਣਾ ਦਿਤਾ। ਪ੍ਰਸਿਧ ਇਤਿਹਾਸਕ ਡਾ. ਜੀ. ਐਸ. ਮਨਸੁਖਾਨੀ ਅਨੁਸਾਰ : ਆਪਣੇ ੧੩ ਸਾਲ ਦੀ ਗੁਰਿਆਈ ਦੇ ਦੌਰਾਨ ਗੁਰੂ ਅੰਗਦ ਦੇਵ ਜੀ ਨੇ ਸਿਖ ਧਰਮ ਦੀ ਅਦੁਤੀ ਸੇਵਾ ਕੀਤੀ।

During the thirteen days of his pontificate, Guru Angad did yeoman's service to the sikh faith" Dr. G.S. Mansukhani, A Book of Sikh Studies. ❖

# ਬੈਠਿ ਖਡੂਰੇ ਜੋਤਿ ਜਗਾਈ

✍ ਜੈਦੇਵ ਸਿੰਘ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜ ਦੇ ਧਨੀ-ਭਾਈ ਲਹਿਣਾ ਜੀ ਨੂੰ ਆਪਣਾ ਅੰਗ ਆਖ-ਗੁਰੂ ਅੰਗਦ ਦੇਵ ਜੀ ਦੀ ਪਦਵੀ ਪ੍ਰਦਾਨ ਕਰ, ਪਾਰਬ੍ਰਹਮ ਦਾ ਪੰਥ ਕਾਇਮ ਕਰਨ 'ਤੇ ਨਾਮ ਜਪਾਉਣ ਦਾ ਕੰਮ ਸੌਂਪਿਆ ਤੇ ਕਿਹਾ-

*ਮੋ ਕੋ ਅਤਿ ਹੈ ਪਿਆਰਾ,*
*ਤਾਂ ਤੇ ਬੋਝ ਸੀਸ ਇਹ ਧਾਰਾ॥*

ਗਲ ਨਾਲ ਲਾ ਕੇ -ਕਾਰਜ ਮੇਰਾ ਸੰਪੂਰਨ ਕਰ ਛੋਡਿਆ-ਦਾ ਬਚਨ ਕਹਿੰਦਿਆਂ "ਗੁਰਿਆਈ ਸਿਰ ਛਤ੍ਰ ਫਿਰਾਯਾ॥" ਆਪਣੇ ਸਤਿਗੁਰੂ ਦਾ ਹੁਕਮ ਮੰਨ ਗੁਰੂ ਅੰਗਦ ਦੇਵ ਜੀ ਨੇ-ਦਿਤਾ ਛੋਡਿ ਕਰਤਾਰਪੁਰ, ਬੈਠਿ ਖਡੂਰੇ ਜੋਤਿ ਜਗਾਈ।

ਜਿਹੜੇ ਪਰਵਾਰ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਸਨ, ਸਾਰੇ ਹੀ ਖਡੂਰ ਵੱਨੀ ਮੁੜ ਪਏ। ਰੌਣਕ ਭਈ ਖਡੂਰ ਮੇਂ ਦਿਨ ਦਿਨ ਬੇਤਾਦਾਦ। ਗੁਰਬਾਣੀ ਕੀਰਤਨ, ਕਥਾ-ਵਿਚਾਰ ਹੁੰਦੀ ਤੇ ਲੰਗਰ ਚਲਦਾ। ਗੁਰੂ ਸਾਹਿਬ ਲੰਗਰ ਦੀ ਸੇਵਾ ਆਪ ਕਰਦੇ। ਹੱਥੀਂ ਕਿਰਤ ਕਰਨ ਦੀ ਉਪਮਾ ਦਰਸਾਂਦੇ। ਆਪਣੇ ਹੱਥਾਂ ਨਾਲ ਮੁੰਜ ਕੁਟ ਕੇ ਵਾਣ ਦੀਆਂ ਰੱਸੀਆਂ ਵੱਟਦੇ ਤੇ ਜੋ ਕਮਾਈ ਹੁੰਦੀ ਉਹ ਲੰਗਰ ਵਿਚ ਪਾ ਕੇ ਪਰਸ਼ਾਦਾ ਲੰਗਰ ਵਿਚ ਬੈਠ, ਉਚ-ਨੀਚ, ਜਾਤ ਕੁਜਾਤ, ਅਮੀਰ-ਗਰੀਬ ਭੁਲਾ ਸਾਰਿਆਂ ਦੇ ਨਾਲ, ਮਿਟੀ ਦੇ ਬਰਤਨਾਂ ਵਿਚ ਛਕਦੇ ਤੇ ਜੋ ਕੁਝ ਬਚਦਾ, ਉਹ ਪਸ਼ੂ ਪੰਛੀਆਂ ਨੂੰ ਖੁਆ ਦਿੰਦੇ। ਆਪ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਦਿਤੀ ਸਿਖਿਆ ਸਾਰਥਕ ਢੰਗ ਰਾਹੀਂ, ਥੋੜ੍ਹੇ ਪਰ ਭਾਵ-ਪੂਰਤ ਸਲੋਕਾਂ ਜਾਂ ਸਰਲ ਸਪਸ਼ਟ ਤੇ ਸਿਧੇ-ਸਾਦੇ ਬਚਨਾਂ ਰਾਹੀਂ ਦਰਸਾਂਦੇ ਜੋ ਹਰ ਕਿਸੇ ਨੂੰ ਸਮਝ ਆ ਜਾਂਦੀ। ਆਪ ਜੀ ਦੀ ਪਿਆਰੀ ਕਲੇਜੇ ਖਿੱਚ ਪਾਉਂਦੀ ਸ਼ਖਸੀਅਤ 'ਤੇ ਸਦਾ ਕੁਦਰਤੀ ਨੂਰ ਸੁਭਾਇਮਾਨ ਰਹਿੰਦਾ ਤੇ ਜੋ ਕੋਈ ਆਪ ਜੀ ਦੇ ਦਰਸ਼ਨ ਕਰਦਾ ਤਾਂ ਅਲੌਕਿਕ ਚੁੰਬਕ ਸ਼ਕਤੀ ਰਾਹੀਂ ਆਪ ਵੱਨੀ ਖਿਚਿਆ ਜਾਂਦਾ।

**ਪਹਿਲਾ ਸਿਖ ਸਕੂਲ—**

ਆਪ ਜੀ ਨੂੰ ਬੱਚੇ ਬਹੁਤ ਹੀ ਪਿਆਰੇ ਲਗਦੇ ਸਨ ਤੇ ਖਡੂਰ ਵਿਚ ਵਸਦੇ ਪਰਵਾਰਾਂ ਦੇ ਬੱਚੇ ਤਾਂ ਬਹੁਤਾ ਸਮਾਂ ਆਪ ਜੀ ਦੇ ਵਿਹੜੇ ਵਿਚ ਗੁਜ਼ਾਰ ਕੇ ਖੁਸ਼ ਹੁੰਦੇ। ਗੁਰੂ ਜੀ ਨੇ ਸਾਰੀ ਆਯੂ ਬੱਚਿਆਂ ਨਾਲ ਪਿਆਰ ਪਾਈ ਰੱਖਿਆ ਤੇ ਬੱਚੇ ਵੀ ਉਨ੍ਹਾਂ ਕੋਲ ਭੱਜ ਕੇ ਆਉਂਦੇ, ਮਾਣ ਤੇ ਅਪਣੱਤ ਨਾਲ ਉਨ੍ਹਾਂ ਦੇ ਪੈਰਾਂ 'ਤੇ ਮੱਥਾ ਟੇਕਦੇ ਤੇ ਇੰਜ ਮਹਿਸੂਸ ਕਰਦੇ ਜੋ ਅਸਮਾਨ ਤੋਂ ਚੰਦਰਮਾਂ ਇਨ੍ਹਾਂ ਚਰਨਾਂ ਵਿਚ ਆਣ ਲੱਥਾ ਹੈ। ਸਤਿਗੁਰੂ ਜੀ ਅਜੇਹੇ ਗੁਣਵਾਨ ਸਨ ਕਿ ਉਹਨਾਂ ਕੋਲ ਜੋ ਵੀ ਬਹਿੰਦਾ ਉਸ ਨੂੰ ਪਵਿੱਤਰਤਾ ਤੇ ਨਿਰਮਲ ਬੁੱਧ ਦੀ ਪ੍ਰਾਪਤੀ ਹੁੰਦੀ ਤੇ ਮੂਰਖਤਾ ਉਡ ਪੁਡ ਜਾਂਦੀ। ਇਸ ਤਰ੍ਹਾਂ ਉੱਮਡੇ ਵਾਤਾਵਰਨ ਨੂੰ ਗੁਰੂ ਜੀ ਨੇ ਘੋਖਿਆ, ਤੇ ਫੈਸਲਾ ਕੀਤਾ ਕਿ ਸਿਖ ਵਿਦਿਆ ਦੇਣ ਲਈ ਸਕੂਲ ਸਥਾਪਤ ਕੀਤਾ ਜਾਣਾ ਜ਼ਰੂਰੀ ਹੈ। ਉਨ੍ਹਾਂ ਅਨੁਭਵ ਕੀਤਾ ਜੋ ਪੰਥ ਨੂੰ ਠੀਕ ਰਾਹਾਂ ਤੇ ਤੋਰਨ ਲਈ ਤੇ ਗੁਰੂ ਨਾਨਕ ਦੇਵ ਜੀ ਵਲੋਂ ਦਿਤੀ ਸਿਖਿਆ ਸਾਕਾਰ ਕਰਨ ਲਈ ਲੋੜ ਏਸ ਗਲ ਦੀ ਹੈ ਜੋ ਨਿੱਕੇ ਨਿੱਕੇ ਬੱਚਿਆਂ ਨੂੰ ਅਜੇਹੀ ਵਿਦਿਆ ਦਿਤੀ ਜਾਵੇ ਜਿਸ ਰਾਹੀਂ ਉਹ ਆਪਣੇ ਜੀਵਨ ਦੇ ਮੁਢਲੇ ਸਾਲਾਂ ਵਿੱਚ ਹੀ ਅਜਿਹਾ ਗਿਆਨ ਹਾਸਲ ਕਰ ਸਕਣ ਜੋ ਪੰਥ ਦੇ ਭਵਿਖ ਲਈ ਸਹਾਈ ਹੋ ਸਕੇ ਫਲਾਂ ਤੇ ਫੁੱਲਾਂ ਨਾਲ ਲੱਦੇ ਭਰੇ ਬਾਗ ਦੀ ਰੰਗਤ ਤੇ ਖੁਸ਼ਬੂ ਵੇਖ-ਸੁੰਘ ਹਰ ਕੋਈ ਖੁਸ਼ ਹੁੰਦਾ ਹੈ ਪਰ ਸਿਆਣਾ ਮਾਲੀ ਉਸ ਸਮੇਂ ਕਿਸੇ ਖੂੰਜੇ ਬੈਠਾ ਅਗਲੀ ਬਹਾਰ ਦੀ ਪਨੀਰੀ ਤਿਆਰ ਕਰ ਰਿਹਾ ਹੁੰਦਾ ਹੈ। ਸੋ ਗੁਰੂ ਅੰਗਦ ਦੇਵ ਜੀ ਨੇ ਨਿਸਚੈ ਕਰ ਲਿਆ ਜੋ ਅਜੇਹਾ ਵਿਦਿਆ ਭੰਡਾਰ ਵਿਦਿਆਲਾ ਸਥਾਪਤ ਕੀਤਾ ਜਾਵੇ, ਜਿਸ ਵਿਚ ਪੰਥ ਦੀ ਪਨੀਰੀ ਸਿਖ ਵਿਦਿਆ ਪ੍ਰਾਪਤ ਕਰ ਸਕੇ।

**ਮਾਧਿਅਮ ਪੰਜਾਬੀ ਭਾਸ਼ਾ—**

ਸਵਾਲ ਉਠਿਆ ਕਿ ਸਿਖਿਆ ਕਿਹੜੀ ਭਾਸ਼ਾ ਵਿਚ ਦਿਤੀ ਜਾਵੇ। ਬ੍ਰਹਿਮਣੀ ਸਕੂਲ ਸੰਸਕ੍ਰਿਤ ਰਾਹੀਂ ਜਾਂ ਲੰਡਿਆਂ ਵਿਚ ਜਿਵੇਂ ਪਾਂਡਿਆਂ ਦੀ ਮਰਜੀ ਚਲਦੀ, ਸਿਖਿਆ ਦਿੰਦੇ ਸਨ ਤੇ ਇਸਲਾਮ ਦੇ ਪੈਰੋਕਾਰ ਸ਼ਰਾਅ ਮੁਤਾਬਕ ਅਰਬੀ ਤੇ ਫ਼ਾਰਸੀ ਵਿਚ ਤਾਲੀਮ ਹਾਫਿਜ਼ ਕਰਵਾਉਂਦੇ ਸਨ। ਗੁਰੂ ਅੰਗਦ ਦੇਵ ਜੀ ਨੇ ਡੂੰਘੀ ਸੋਚ

ਪਿਛੋਂ ਇਹ ਗਲ ਨਿਸਚੈ ਕਰ ਲਈ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਸਾਰੀ ਉਮਰ ਚੋਖੀ ਬਾਣੀ ਤੇ ਵਧੇਰੇ ਬੋਲ ਪੰਜਾਬੀ ਜ਼ਬਾਨ ਵਿਚ ਕੀਤੇ ਤਾਂ ਜੋ ਆਮ ਤੇ ਸਿਧ-ਪੱਧਰੇ ਲੋਕਾਂ ਨੂੰ ਉਨ੍ਹਾਂ ਦੇ ਵਿਚਾਰਾਂ ਦੀ ਸਮਝ ਆ ਸਕੇ, ਇਸ ਲਈ ਹੁਣ ਜਦ ਬਾਲਕਾਂ ਨੂੰ ਸਿਖਿਆ ਦੇਣੀ ਹੈ ਤਾਂ ਉਹ ਉਹਨਾਂ ਦੀ ਮਾਤ ਬੋਲੀ ਮਾਧਿਅਮ ਪੰਜਾਬੀ-ਜੋ ਉਹ ਸਮਝਦੇ ਤੇ ਬੋਲਦੇ ਹਨ, ਰਾਹੀਂ ਦੇਣੀ ਹੀ ਯੋਗ ਬਣਦੀ ਹੈ। ਏਹੀ ਸਭ ਤੋਂ ਵਡਾ ਕਾਰਨ ਸੀ ਜੋ ਬੱਚੇ ਉਹਨਾਂ ਦੇ ਨੇੜੇ ਰਹਿ ਉਨਾਂ ਦੇ ਵਿਚਾਰ ਸੁਣ ਕੇ ਭਲੀ-ਭਾਂਤ ਸਮਝ ਲੈਂਦੇ ਸਨ ਤੇ ਹਮੇਸ਼ਾਂ ਲਈ ਗ੍ਰਹਿਣ ਕਰ ਲੈਂਦੇ ਸਨ, ਸਗੋਂ ਸਕੂਲੋਂ ਆ ਆਪਣੇ ਵੱਡਿਆਂ ਨੂੰ ਵੀ ਸਮਝਾ, ਹਮ-ਖਿਆਲ ਬਨਾਉਣ ਵਿਚ ਸਹਾਈ ਹੁੰਦੇ ਸਨ। ਇਕ ਸਫਲ ਅਧਿਆਪਕ ਦਾ ਸਭ ਤੋਂ ਵਡਾ ਗੁਣ ਏਹੋ ਹੁੰਦਾ ਹੈ ਕਿ ਜੋ ਕੁਝ ਉਹ ਪੜ੍ਹਾਉਂਦਾ ਹੈ, ਵਿਦਿਆਰਥੀ ਉਹ ਸੁਤੇ ਸਿੱਧ ਸਮਝ ਲੈਣ ਤੇ ਇਸ ਤਰ੍ਹਾਂ ਆਪਣੀ ਬੈਂਕ ਰੂਪੀ ਯਾਦ ਤੇ ਮਤ ਵਿਚ ਵਸਾ ਲੈਣ, ਜਿਵੇਂ ਕੋਈ ਰਕਮ ਬੈਂਕ ਵਿਚ ਪਾਈ ਜਾਵੇ ਤੇ ਲੋੜ ਪੈਣ ਤੇ ਵਰਤੀ ਜਾ ਸਕੇ। ਜੇਕਰ ਵਿਦਿਆਰਥੀ ਪੜ੍ਹਾਈ ਗਈ ਸੰਥਾ ਸਕੂਲ ਤੋਂ ਬਾਹਰ ਆ ਕੇ ਆਪਣੇ ਆਪ ਦੁਹਰਾਅ ਸਕਣ ਤਾਂ ਸਫਲਤਾ ਟੀਚਰ ਦੀ ਕਹੀ ਜਾ ਸਕਦੀ ਹੈ। ਇਹ ਸੁਖਾਲਾ ਉਦੋਂ ਹੀ ਹੁੰਦਾ ਹੈ ਜਦੋਂ ਦਿਤੀ ਜਾਂਦੀ ਸਿਖਿਆ ਦਾ ਮਾਧਿਅਮ ਵਿਦਿਆਰਥੀਆਂ ਦੀ ਮਾਤ-ਭਾਸ਼ਾ ਹੋਵੇ। ਸੋ ਗੁਰੂ ਅੰਗਦ ਦੇਵ ਜੀ ਨੇ ਇਸ ਗੱਲ ਦਾ ਨਿਰਣਾ ਕਰ ਲਿਆ ਜੋ ਪੰਜਾਬੀ ਭਾਸ਼ਾ ਨੂੰ ਹੀ ਪਹਿਲੇ ਸਿਖ ਸਕੂਲ ਦਾ ਮਾਧਿਅਮ ਬਣਾਇਆ ਜਾਵੇ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲੇਛ ਭਾਖਿਆ ਅਪਨਾਉਣ ਦੇ ਖਿਲਾਫ਼ ਆਵਾਜ਼ ਉਠਾਈ ਸੀ ਤੇ ਪੰਜਾਬੀ ਬੋਲੀ ਨੂੰ ਹੀ ਸਤਿਕਾਰਿਆ ਸੀ। ਉਸ ਵਕਤ ਇਹ ਮੰਨਿਆ ਜਾਂਦਾ ਸੀ ਕਿ ਸਿਵਾਇ ਸੰਸਕ੍ਰਿਤ ਤੇ ਅਰਬੀ ਜ਼ੁਬਾਨਾਂ ਦੇ ਦਰਸ਼ਨ ਜਾਂ ਫਲਸਫਾ ਉਜਾਗਰ ਹੀ ਨਹੀਂ ਕੀਤਾ ਜਾ ਸਕਦਾ ਪਰ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਉਚਾਰਨ ਕਰ ਟਾਪ ਹੈਵੀ ਬ੍ਰਹਿਮਨੀਕਲ ਸੋਸ਼ਲ ਆਰਡਰ ਦੀਆਂ ਨੀਹਾਂ ਤੇ ਕਰਾਰੀ ਸੱਟ ਮਾਰੀ। ਪੰਜਾਬੀ ਬੋਲੀ ਵਿਚ ਅਗਮ ਨਿਗਮ ਅਕਾਲ ਪੁਰਖ ਦਾ ਗਿਆਨ ਦੇਣ ਵਾਲੀ ਬਾਣੀ ਰਚ ਕੇ ਹਰੇਕ ਪੰਜਾਬੀ ਤਕ ਪੁਚਾਉਣਾ ਇਕ ਅਜੇਹਾ ਇਨਕਲਾਬ ਸੀ ਜਿਸ ਕਾਰਨ ਸਿਖ ਪੰਥ ਦੇ ਵਿਕਾਸ ਦੀਆਂ ਰਾਹਾਂ ਪੱਧਰੀਆਂ ਹੋ ਗਈਆਂ ਤੇ ਪੰਜਾਬੀ ਭਾਸ਼ਾ ਦਾ ਮਾਣ-ਸਤਿਕਾਰ ਜਿਉਂਦੀਆਂ ਭਾਸ਼ਾਵਾਂ ਵਾਂਗੂ ਹੋਣ ਲੱਗਾ।

**ਗੁਰਮੁਖੀ ਲਿਪੀ ਅੱਖਰ—**

ਦੂਜਾ ਤੇ ਵਧੇਰੇ ਮਹੱਤਵਪੂਰਨ ਸਵਾਲ ਪੈਦਾ ਹੋਇਆ ਜੋ ਜਿਥੋਂ ਤਕ ਬੋਲਣ ਦਾ ਸੰਬੰਧ ਹੈ ਪੰਜਾਬੀ ਬੋਲਣੀ ਤੇ ਸਮਝਣੀ ਬੱਚਿਆਂ ਲਈ ਕੋਈ ਉਚੇਚੀ ਗਲ ਨਹੀਂ ਪਰ ਜਦੋਂ ਲਿਖਣ ਦਾ ਸਵਾਲ ਸਾਹਮਣੇ ਆਇਆ ਤਾਂ ਉਸ ਸਮੇਂ ਜੋ ਲਿਪੀ ਪੰਜਾਬੀ ਲਿਖਣ ਲਈ ਵਰਤੀ ਜਾਂਦੀ ਸੀ ਉਹ ਮਿਲਗੋਭਾ ਜੇਹੀ ਸੀ ਤੇ ਅੱਖਰ ਬਹੁਤ ਢੁਕਵੇਂ ਵੀ ਨਹੀਂ ਸਨ, ਨਾ ਲਿਖਣਾ ਸੁਖਾਲਾ ਸੀ ਤੇ ਨਾ ਹੀ ਪੱਕੀ ਪਛਾਣ ਹੋ ਸਕਦੀ ਸੀ। ਗੁਰੂ ਅੰਗਦ ਦੇਵ ਜੀ ਨੇ ਲਿੱਪੀ ਸੰਬੰਧੀ ਭਾਈ ਬੁੱਢਾ ਜੀ ਤੇ ਹੋਰ ਸਿਖਾਂ ਨਾਲ ਵਿਚਾਰ ਕੀਤੀ ਤਾਂ ਜੋ ਸੁਖਾਲੀ, ਸੁੰਦਰ ਤੇ ਢੁਕਵੀਂ ਲਿੱਪੀ ਨਿਖੇੜ ਲਈ ਜਾਵੇ। ਗੁਰੂ ਨਾਨਕ ਦੇਵ ਜੀ ਨੇ ਵੀ ਪੰਜਾਬੀ ਲਿਖਣ ਲਈ ਯੋਗ ਲਿੱਪੀ ਦੇ ਘਾਟੇ ਨੂੰ ਮਹਿਸੂਸ ਕੀਤਾ ਸੀ ਤੇ ਆਪ ਕੁਝ ਕੁ ਪੰਜਾਬੀ ਅੱਖਰ ਵੀ ਸਵਾਰੇ ਸਨ। ਹੁਣ ਗੁਰੂ ਅੰਗਦ ਦੇਵ ਜੀ ਨੇ ਸੁਲਤਾਨਪੁਰ ਤੋਂ ਗੁਰੂ ਨਾਨਕ ਦੇਵ ਜੀ ਦੇ ਸਿਖ ਭਾਈ ਪੈੜੇ ਮੋਖੇ ਨੂੰ ਬੁਲਵਾਇਆ ਜਿਸ ਨੂੰ ਸੰਸਕ੍ਰਿਤ ਤੇ ਗੁਰਮੁਖੀ ਅੱਖਰਾਂ ਦੀ ਸਮਝ ਸੀ ਤੇ ਉਸ ਨੂੰ ਸੇਵਾ ਬਖਸ਼ੀ ਜੋ ਉਹ ਗੁਰਮੁਖੀ ਅੱਖਰਾਂ ਨੂੰ ਨਵੇਂ ਸਿਰਿਉਂ ਸਵਾਰੇ। ਉਸ ਵਿਦਵਾਨ ਕਲਾਕਾਰ ਨੇ ਆਪਣੀ ਕਲਮ ਰਾਹੀਂ ਅੱਖਰਾਂ ਤੇ ਮਾਤਰਾਂ ਦੀਆਂ ਸ਼ਕਲਾਂ ਨਵੇਂ ਸਿਰਿਉਂ ਘੜੀਆਂ ਤੇ ਨਕਸ਼ ਬਣਾ ਗੁਰਾਂ ਸਾਹਵੇਂ ਲਿਆ ਰਖੀਆਂ ਤੇ ਕਿਹੋ ਸੁ-ਹੇ ਮਿਹਰਬਾਨ ਸਤਿਗੁਰੂ ਜੋ ਕੁਝ ਮੈਂ ਉਲੀਕਿਆ ਹੈ ਤੁਸੀਂ ਇਸ ਨੂੰ ਹੋਰ ਸਵਾਰ ਸਕਦੇ ਹੋ।

ਗੁਰੂ ਅੰਗਦ ਦੇਵ ਜੀ ਨੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਉਨ੍ਹਾਂ ਦੀ ਪਵਿਤਰ ਬਾਣੀ ਸੁਣੀ ਸੀ। ਅਗੰਮੀ ਗਾਇਨ ਦੀ ਆਵਾਜ਼, ਹਰ ਸ਼ਬਦ, ਹਰ ਅੱਖਰ ਹਰ ਮਾਤਰਾ ਦਾ ਸ਼ੁਧ ਉਚਾਰਨ ਹੀ ਨਹੀਂ ਸਗੋਂ ਰਸਨਾ ਦੇ ਕਲੋਲ ਰਾਹੀ ਉੱਚਾ, ਨੀਵਾਂ ਤੇ ਕਰਾਰਾ ਸਵਾਦ, ਨੱਕ ਰਾਹੀਂ ਨਿਕਲੀ ਸੋਅ, ਗਲੇ ਦੀ ਸੋਜ਼ ਤੇ ਮਸਤਕ ਦੀ ਚੜ੍ਹਤ, ਹੱਥ ਨਾਲ ਹੁੰਦਾ ਬਤਾਵਾ ਤੇ ਹਾਵ-ਭਾਵ ਅਜ ਵੀ ਉਨ੍ਹਾਂ ਦੇ ਜਹਿਨ ਵਿਚ ਪ੍ਰਤੱਖ ਸਨ। ਅਜਿਹੇ ਅਨੁਭਵ ਦੇ ਆਧਾਰ ਤੇ ਉਨ੍ਹਾਂ ਆਪਣੇ ਗੁਰੂ ਦੇ ਮੁਖ ਤੋਂ ਉਚਰਦੀ ਆਵਾਜ਼"- ਗੁਰਮੁਖੀ ਦੇ ਪੈਂਤੀ ਅੱਖਰਾਂ ਤੇ ਮਾਤਰਾਂ ਦੀ ਵਰਤੋਂ ਰਾਹੀਂ ਸ਼ਬਦ ਜੋੜਾਂ ਨੂੰ ਟਕਸਾਲੀ ਰੂਪ ਦੇ ਸਰਲ ਸਾਫ਼ ਸਰੇਸ਼ਟ ਤੇ ਸ਼ੋਭਦੇ ਬਣਾ ਦਿਤਾ:

*ਅੱਖਰ ਤੱਬ ਗੁਰਮੁਖੀ ਸਿਖਨ ਹਿਤ ਕੀਨੇ॥*
*ਅਖਰ ਰਚ ਕੇ ਗੁਰਮੁਖੀ*
*ਫਿਰ ਸਿਖਨ ਪੜਾਏ॥*
*ਹਰ ਗੁਰ ਕੀ ਬਾਣੀ*
*ਅਰ ਕਥਾ ਇਨ ਮੈਂ ਲਿਖਵਾਏ॥*

ਫੈਸਲਾ ਸੁਣਾਇਆ ਜੋ ਗੁਰੂ ਬਾਣੀ ਸਦਾ ਗੁਰਮੁਖੀ ਅੱਖਰਾਂ ਰਾਹੀਂ ਗੁਰਮੁਖੀ ਲਿੱਪੀ ਵਿਚ ਲਿਖੀ ਜਾਵੇ ਤੇ

ਸਿਖ ਸਕੂਲ ਵਿਚ ਵਿਦਿਆ ਪੰਜਾਬੀ ਭਾਸ਼ਾ ਵਿਚ, ਗੁਰਮੁਖੀ ਲਿੱਪੀ ਰਾਹੀਂ ਦਿਤੀ ਜਾਵੇਗੀ। ਇਸ ਲਿਪੀ ਦੇ ਉਜਾਗਰ ਹੋ ਵਰਤੋਂ ਵਿਚ ਆਉਣ ਕਾਰਨ ਹੀ ਹੰਕਾਰੀ ਬ੍ਰਹਿਮਣਾਂ ਦੀ ਸਲਤਨਤ ਕਿਰਨੀ ਸ਼ੁਰੂ ਹੋ ਗਈ।

**ਬਾਲ ਬੋਧ ਕਾਇਦੇ—**

ਬੋਲੀ ਤੇ ਲਿਪੀ ਸੰਬੰਧੀ ਫੈਸਲਾ ਲੈਣ ਉਪਰੰਤ ਗੁਰੂ ਅੰਗਦ ਦੇਵ ਜੀ ਨੇ ਆਪਣੀ ਮੁਤਬਰਕ ਕਲਮ ਨਾਲ ਪੰਜਾਬੀ ਭਾਸ਼ਾ ਦੇ ਪਹਿਲੇ-ਮੁਢਲੇ ਬਾਲਬੋਧ ਲਿਖ ਕੇ ਬੱਚਿਆਂ ਨੂੰ ਦਿਤੇ। ਕੇਡੇ ਸੁੰਦਰ ਹੋਣਗੇ ਉਹ ਬਾਲ-ਬੋਧ, ਕੇਡੀ ਪਵਿਤਰ ਹੋਵੇਗੀ ਗੁਰੂ ਜੀ ਦੀ ਲਿਖਾਈ ਤੇ ਕੇਡੇ ਖੁਸ਼ਕਿਸਮਤ ਹੋਣਗੇ ਉਹ ਬਾਲਕ ਜਿਨ੍ਹਾਂ ਸਭ ਤੋਂ ਪਹਿਲਾਂ ਸਿੱਖ ਸਕੂਲ ਵਿਚ ਬੈਠ ਗੁਰੂ ਸਾਹਿਬ ਦੇ ਲਿਖੇ ਬਾਲ ਬੋਧ ਕਾਇਦਿਆਂ ਤੋਂ ਪੰਜਾਬੀ ਰਾਹੀਂ ਸਿਖਿਆ ਪ੍ਰਾਪਤ ਕੀਤੀ। ਡਾ. ਲਾਈਟਨਰ ਨੇ ਖੋਜ ਭਰਪੂਰ ਕਿਤਾਬ-ਹਿਸਟਰੀ ਆਫ ਇੰਡੀਜੀਨੀਅਸ ਐਜੂਕੇਸ਼ਨ ਇਨ ਪੰਜਾਬ ਵਿਚ ਲਿਖਿਆ ਹੈ ਜੋ ਪ੍ਰੋਫੈਸਰ ਹਕਸਲੇਅ ਵਾਂਗੂ ਗੁਰੂ ਅੰਗਦ ਦੇਵ ਜੀ ਨੇ ਆਪ ਮੁਢਲੇ ਕਾਇਦੇ ਲਿਖ ਕੇ ਵਿਦਿਆਰਥੀਆਂ ਨੂੰ ਦਿਤੇ। ਇਨਾਂ ਬਾਲ-ਬੋਧਾਂ ਦਾ ਉਤਾਰਾ ਬਾਬਾ ਬੁੱਢਾ ਜੀ ਤੇ ਭਾਈ ਪੈੜੇ ਮੋਖੇ ਨੇ ਕੀਤਾ ਤਾਂ ਜੋ ਵੱਧ ਤੋਂ ਵੱਧ ਹੱਥਾਂ ਵਿਚ ਦਿਤੇ ਜਾ ਸਕਣ।

**ਬਾਣੀ ਦੇ ਕਤਏ—**

ਗੁਰੂ ਨਾਨਕ ਦੇਵ ਜੀ ਦੀ ਸਿਖਿਆ ਦਾ ਬਾਣੀ ਰਾਹੀਂ ਪਰਚਾਰ ਕਰਨ ਲਈ ਗੁਰੂ ਅੰਗਦ ਦੇਵ ਜੀ ਨੇ ਸਰਲ ਸਪਸ਼ਟ ਤੇ ਸਿਖਿਆ ਭਰਪੂਰ ਤੁਕਾਂ ਦੀ ਚੋਣ ਕੀਤੀ ਤੇ ਸਜਾਵਟ ਭਰਪੂਰ ਕਿਤੇ ਵੱਖ ਵੱਖ ਰੰਗਾਂ ਵਿਚ ਲਿਖਕੇ ਸਿਰਫ ਸਿਖ ਸਕੂਲ ਵਿਚ ਹੀ ਨਹੀਂ ਸਗੋਂ ਘਰਾਂ ਵਿਚ ਵੀ ਸਜਾਉਣ, ਸਮਝਣ ਤੇ ਵਰਤੋਂ ਵਿਚ ਲਿਆਉਣ ਲਈ ਪ੍ਰੇਰਨਾ ਦੇਣ ਦਾ ਸਾਧਨ ਅਪਣਾਇਆ ਕੁਝ ਕੁ ਕਤਏ ਸਨ :-

**-ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**

*-ਅਖੀ ਦੇਖ ਨ ਰਜੀਆਂ ਬਹੁ ਰੰਗ ਤਮਾਸੇ॥*

**-ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**

**-ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥**

**ਸਕੂਲ ਅਨੁਸ਼ਾਸਨ—**

ਵਿਦਿਆ ਪ੍ਰਾਪਤੀ ਦੀ ਨੀਂਹ ਅਨੁਸ਼ਾਸਨ ਤੇ ਮਹੌਲ ਅਨੁਸਾਰ ਰਚੇ ਵਤੀਰੇ ਦੇ ਜ਼ਬਤ ਨੂੰ ਜਦਾ ਕਾਇਮ ਰਖਣ ਦੀ ਪਾਬੰਦੀ ਤੇ ਨਿਰਭਰ ਹੁੰਦੀ ਹੈ। ਗੁਰੂ ਅੰਗਦ ਦੇਵ ਜੀ ਨੇ ਸਾਰਾ ਜੀਵਨ ਗੁਰੂ ਨਾਨਕ ਦੇਵ ਜੀ ਵਲੋਂ ਪ੍ਰਤੱਖ ਕੀਤੇ ਅਨੁਸਾਸ਼ਨ ਤੇ ਪਹਿਰਾ ਦਿੰਦਿਆਂ ਬਿਤਾਇਆ। ਨੇਮ ਦੀ ਪਾਲਣਾ ਸਦਾ ਉਹ ਦਿਲੋਂ ਕਰਦੇ ਸਨ। ਜਦੋਂ ਉਹ ਮਨ ਤੇ ਹੱਥਾਂ ਰਾਹੀਂ ਕਿਸੇ ਕੰਮ ਵਿਚ ਜੁਟੇ ਹੋਣ ਤਾਂ ਕੋਈ ਉਨ੍ਹਾਂ ਨੂੰ ਪੁਕਾਰ ਨਹੀਂ ਸੀ ਸਕਦਾ। ਖਾਸ ਤੌਰ ਤੇ ਜਦੋਂ ਬੱਚਿਆਂ ਨੂੰ ਸਿਖਿਆ ਪ੍ਰਦਾਨ ਕਰ ਰਹੇ ਹੁੰਦੇ ਸਨ ਤਾਂ ਪ੍ਰਬੀਨ ਅਧਿਆਪਕ ਦੀ ਨਿਆਈਂ ਏਨੇ ਲੀਨ ਹੋ ਜਾਂਦੇ ਸਨ ਜੋ ਕਿਸੇ ਕਿਸਮ ਦਾ ਵਿਘਨ ਉਨ੍ਹਾਂ ਦੀ ਬਿਰਤੀ ਨੂੰ ਉਖਾੜ ਨਹੀਂ ਸੀ ਸਕਦਾ। ਇਕ ਵੇਰੀ ਆਪ ਬੱਚਿਆਂ ਨਾਲ ਪਰਚੇ ਹੋਏ ਸਨ ਤਾਂ ਤਖਤੋਂ ਲੱਥਾ, ਭਟਕਦਾ ਫਿਰਦਾ ਮੁਗਲ ਬਾਦਸ਼ਾਹ-ਹਮਾਯੂੰ ਖਡੂਰ ਸਾਹਿਬ ਆਇਆ। ਸੋਚਿਆ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠੇ ਫਕੀਰ ਤੋਂ ਸ਼ਾਇਦ ਮਿਲੇ ਮਕਸੂਦ। ਆਣ ਦਰ ਤੇ ਖੜ੍ਹਾ ਹੋਇਆ। ਸਤਿਗੁਰੂ ਬੱਚਿਆਂ ਵਿਚ ਲੀਨ ਸਨ। ਉਨ੍ਹਾਂ ਨੇਮ ਮੁਜਬ ਧਿਆਨ ਨਾ ਮੋੜਿਆ। ਬਾਦਸ਼ਾਹ ਦੇ ਮਨ ਵਿਚ ਰਾਜ ਦਾ ਨਸ਼ਾ ਤੇ ਹਕੂਮਤ ਦੀ ਬੂਅ ਨਮੂਦਾਰ ਹੋਈ ਤੇ ਉਸ ਮਿਆਨ ਵਿਚੋਂ ਤਲਵਾਰ ਕਢ ਗੁਰੂ ਜੀ ਵਲ ਉਲਾਰੀ, ਐਨ ਉਸੇ ਸਮੇਂ ਗੁਰੂ ਜੀ ਦੀ ਨਜ਼ਰ ਦਾ ਟਾਕਰਾ ਹਮਾਯੂੰ ਦੀ ਗਰੂਰ ਭਰੀ ਤੱਕਣੀ ਨਾਲ ਹੋਇਆ। ਮਿਕਨਾਤੀਸੀ ਖਿੱਚ ਤਿੱਖੀ ਤਲਵਾਰ ਦੀ ਧਾਰ ਨੂੰ ਕਟ ਬਾਦਸ਼ਾਹ ਦੀਆਂ ਨਜ਼ਰਾਂ ਨੂੰ ਝੁਕਾ ਬੁਤ ਬਣਾ ਦਿਤਾ : ਲਿਖਿਆ ਹੈ—

*ਗੁਜਰੀ ਦੋਇ ਘੜੀ ਸਤਿਗੁਰ ਨਹੀਂ ਦੇਖਾ,*
*ਕੀਆ ਬਾਦਸ਼ਾਹ ਮਨ ਕ੍ਰੋਧ ਬਸੇਖਾ॥*

ਗੁਰੂ ਜੀ ਨੇ ਕਿਹਾ-

*ਸ਼ੇਰ ਸ਼ਾਹ ਸੋ ਕਛੂ ਨ ਕੀਨਾ,*
*ਈਹਾ ਤਲਵਾਰ ਮੂਠ ਗਹਿ ਲੀਨਾ॥*
*-ਕਾਇਰ ਭਏ ਭਾਂਜ ਕਰ ਆਵਾ*
*ਹਮਹਿ ਸੂਰਤਾ ਚਹੈ ਦਿਖਾਵਾ॥*
*ਸ਼ੇਰ ਸ਼ਾਹ ਕੇ ਸਾਮਣੇ ਬਲ ਗਇਓ ਕਿਥਾਏ?*
*ਪੀਰ ਫਕੀਰਨ ਪਰ ਚਹੈਂ ਤੂੰ ਖੜਗ ਚਲਾਏਂ*
*ਆਵਤ ਲਾਜ ਨ ਤੋਹਿ ਕੋ ਦਿਖਰ ਆਇਓ*

*ਗੁਰੂ ਨਾਨਕ ਦੇਵ ਜੀ ਨੇ ਵੀ ਪੰਜਾਬੀ ਲਿਖਣ ਲਈ ਯੋਗ ਲਿੱਪੀ ਦੇ ਘਾਟੇ ਨੂੰ ਮਹਿਸੂਸ ਕੀਤਾ ਸੀ ਤੇ ਆਪ ਕੁਝ ਕੁ ਪੰਜਾਬੀ ਅੱਖਰ ਵੀ ਸਵਾਰੇ ਸਨ। ਹੁਣ ਗੁਰੂ ਅੰਗਦ ਦੇਵ ਜੀ ਨੇ ਸੁਲਤਾਨਪੁਰ ਤੋਂ ਗੁਰੂ ਨਾਨਕ ਦੇਵ ਜੀ ਦੇ ਸਿਖ ਭਾਈ ਪੈੜੇ ਮੋਖੇ ਨੂੰ ਬੁਲਵਾਇਆ ਜਿਸ ਨੂੰ ਸੰਸਕ੍ਰਿਤ ਤੇ ਗੁਰਮੁਖੀ ਅੱਖਰਾਂ ਦੀ ਸਮਝ ਸੀ ਤੇ ਉਸ ਨੂੰ ਸੇਵਾ ਬਖਸ਼ੀ ਕੇ ਉਹ ਗੁਰਮੁਖੀ ਅੱਖਰਾਂ ਨੂੰ ਨਵੇਂ ਸਿਰਿਉਂ ਸਵਾਰੇ। ਉਸ ਵਿਦਵਾਨ ਕਲਾਕਾਰ ਨੇ ਆਪਣੀ ਕਲਮ ਰਾਹੀਂ ਅੱਖਰਾਂ ਤੇ ਮਾਤਰਾਂ ਦੀਆਂ ਸ਼ਕਲਾਂ ਨਵੇਂ ਸਿਰਿਉਂ ਘੜੀਆਂ ਤੇ ਨਕਸ਼ ਬਣਾ ਗੁਰਾਂ ਸਾਹਵੇਂ ਲਿਆ ਰਖੀਆਂ ਤੇ ਕਿਹੋ ਸੁ-ਹੇ ਮਿਹਰਬਾਨ ਸਤਿਗੁਰੂ ਜੋ ਕੁਝ ਮੈਂ ਉਲੀਕਿਆ ਹੈ ਤੁਸੀਂ ਇਸ ਨੂੰ ਹੋਰ ਸਵਾਰ ਸਕਦੇ ਹੋ।*

*ਬਚਨ ਗੁਰੂ ਕੇ ਸੁਨਤ ਹੀ ਚਰਨੀ ਲਪਟਾਇਓ॥*

ਭਾਈ ਮੁਗਲਾ ! ਤਲਵਾਰ ਸ਼ੇਰਸ਼ਾਹ ਪਰ ਕਢਣੀ ਸੀ ਕਿ ਅਸਾਂ ਉਪਰ ?

ਹਮਾਯੂੰ ਨੇ ਕੀਤੀ ਅਵੱਗਿਆ ਦੀ ਮਾਫੀ ਮੰਗੀ ਤੇ ਅਸੀਸ ਪ੍ਰਾਪਤ ਕੀਤੀ-ਕੇਡਾ ਵੱਡਾ ਸਬਕ ਹੈ ਸਕੂਲ ਦੇ ਅਨੁਸ਼ਾਸਨ ਤੇ ਅਧਿਆਪਕਾਂ ਦੇ ਜ਼ਬਤ ਸੰਬੰਧੀ। ਬਾਦਸ਼ਾਹ ਵੀ ਆ ਜਾਵੇ ਤਾਂ ਸਿਖਿਆ ਦੇਣ ਵਿਚ ਵਿਘਨ ਨਹੀਂ ਪੈਣਾ ਚਾਹੀਦਾ ਤੇ ਅਧਿਆਪਕ ਨੂੰ ਆਪਣੇ ਨੇਮ ਵਿਚ ਪ੍ਰਪੱਕ ਰਹਿਣਾ ਹੀ ਸ਼ੋਭਦਾ ਹੈ। ਜੇ ਅਧਿਆਪਕ ਹੀ ਡਸਿਪਲਿਨ ਤੋੜਣਗੇ ਤਾਂ ਸਿਖਿਆ ਅਧੂਰੀ ਹੀ ਰਹੇਗੀ।

**ਸਰੀਰਕ ਸਿਖਿਆ—**

ਅੱਜ ਸਾਰੇ ਸਕੂਲਾਂ ਵਿਚ ਸਰੀਰਕ ਸਿਖਿਆ ਦੀ ਲੋੜ ਪੂਰੀ ਕਰਨ ਲਈ ਖੇਡਾਂ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਟਰਾਫੀਆਂ ਪ੍ਰਦਾਨ ਹੁੰਦੀਆਂ ਹਨ। ਗਲਾਂ ਵਿਚ ਮੈਡਲ ਪਾਏ ਜਾਂਦੇ ਹਨ ਤੇ ਮਾਨਤਾ ਪ੍ਰਾਪਤ ਖਿਡਾਰੀਆਂ ਲਈ ਅਸਾਮੀਆਂ ਰਾਖਵੀਆਂ ਰੱਖੀਆਂ ਜਾਂਦੀਆਂ ਹਨ। ਗੁਰੂ ਅੰਗਦ ਦੇਵ ਜੀ ਨੇ ਪਹਿਲੀ ਵਾਰ ਸਰੀਰਕ ਕਸਰਤ ਤੇ ਕਰਤੇ ਅਭਿਆਸ ਰਾਹੀਂ ਸਰੀਰ ਨੂੰ ਰਿਸ਼ਟ-ਪੁਸ਼ਟ ਰਖਣ ਲਈ ਅਖਾੜਾ ਕਾਇਮ ਕੀਤਾ। ਕਸਰਤ ਹੁੰਦੀ, ਮੁੰਗਲੀਆਂ ਫੇਰੀਆਂ ਜਾਂਦੀਆਂ, ਮੁਦਗਰ ਚੁਕੇ ਜਾਂਦੇ, ਘੋਲ ਹੁੰਦੇ, ਵਦੀਆਂ ਫੜੀਆਂ ਤੇ ਫੁਡਾਈਆਂ ਜਾਂਦੀਆਂ, ਛਾਲਾਂ ਵਜਦੀਆਂ ਕੱਚੀ ਘਾਣੀ ਦੇ ਤੇਲ ਦੀ ਮਾਲਸ਼ ਹੁੰਦੀ, ਡੰਡ ਪੇਲੇ ਜਾਂਦੇ, ਬੈਠਕਾਂ ਕਢੀਆਂ ਜਾਂਦੀਆਂ, ਮਾਲੀਆਂ ਵੰਡੀਦੀਆਂ-ਹਾਰ-ਜਿਤ ਕੋਈ ਕੁੜਿਤਣ ਨਹੀਂ ਸੀ ਪੈਦਾ ਕਰਦੀ, ਸਗੋਂ ਅਗਾਂਹ ਵਧ ਮੁਕਾਬਲੇ ਵਿਚ ਬਿੱਧ ਬਿੱਧ ਕੇ ਵਡੀਆਂ ਪੁਲਾਂਘਾਂ ਪੁਟਣਾ ਹਰ ਕਿਸੇ ਦੀ ਖਾਹਿਸ਼ ਹੁੰਦੀ। ਵੈਰੀ ਵਿਰੋਧ ਈਰਖਾ ਜਾਂ ਰੋਂਦ ਮਾਰਨੇ ਤਾਂ ਕਿਸੇ ਨੂੰ ਸੁਝਦੇ ਹੀ ਨਹੀਂ ਸਨ, ਹਰ ਕੋਈ ਦੂਜੇ ਨੂੰ ਚੰਗੇਰਾ ਮੌਕਾ ਦੇ ਉਤਸ਼ਾਹ ਵਧਾਉਂਦਾ। ਧਰਮ ਤੇ ਕਸਰਤ ਹੀ ਮੁਕਾਬਲੇ ਦਾ ਅਸੂਲ ਸੀ। ਇਕ ਗੁਰਦਵਾਰੇ ਦਾ ਨਾਮ ਹੀ ਭਲਵਾਨਾਂ ਦੇ ਨਾਮ ਤੇ ਮੱਲ-ਗੁਰਦਵਾਰਾ ਸੀ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਇਸ ਸਿਖਿਆ ਕਾਰਨ-ਸਿੱਖ ਉਲੰਪਿਕਸ -ਹੋਲੇ ਮਹੱਲੇ ਦਾ ਰੂਪ ਉਜਾਗਰ ਹੋਇਆ।

**ਸਿਖ ਇਤਿਹਾਸ—**

ਗੁਰੂ ਅੰਗਦ ਦੇਵ ਜੀ ਜਦੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਕੋਈ ਘਟਨਾ ਬਿਆਨ ਕਰਦੇ ਸਨ ਤਾਂ ਸੰਗਤ ਤਾਂ ਮੁਗਧ ਹੋ ਸੁਣੀਦੀ ਸੀ, ਕਈ ਵਾਰੀ ਏ ਨੇ ਲੀਨ ਹੋ ਜਾਂਦੇ ਸਨ ਕਿ ਉਨ੍ਹਾਂ ਦੀ ਸਮਾਧੀ ਲਗ ਜਾਂਦੀ, ਧਿਆਨ ਗੁਰੂ ਨਾਨਕ ਦੇ ਚਰਨਾਂ ਵਿਚ ਜੁੜ ਜਾਂਦਾ ਤੇ ਮੁਖ ਤੋਂ, ਹਿਰਦੇ ਵਿਚੋਂ ਸਤਿਨਾਮ ਦੀ ਆਵਾਜ ਘੰਟਿਆਂ ਬੱਧੀ ਨਿਕਲਦੀ ਰਹਿੰਦੀ। ਇਸੇ ਤਰ੍ਹਾਂ ਜੇ ਕੋਈ ਸਿਖ ਵੀ ਗੁਰੂ ਨਾਨਕ ਸਾਹਿਬ ਦੇ ਜੀਵਨ ਵੀ ਘਟਨਾ ਬਿਆਨ ਕਰਦਾ ਤਾਂ ਸੰਗਤ ਇਕ ਚਿਤ ਸਾਵਧਾਨ ਹੋ ਸੁਣਦੀ। ਗੁਰੂ ਅੰਗਦ ਦੇਵ ਜੀ ਨੇ ਮਹਿਸੂਸ ਕੀਤਾ ਜੋ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਲਿਖਤੀ ਰੂਪ ਦਿਤਾ ਜਾਵੇ। ਆਪ ਜੀ ਨੇ ਸਿਖ ਇਤਿਹਾਸ ਲਿਖਵਾਉਣ ਦਾ ਵੱਡਾ ਕੰਮ ਅਰੰਭਿਆ। ਸਭ ਪਾਸੇ ਸੁਨੇਹੇ ਭੇਜੇ ਕਿ ਜਿਸ ਕਿਸੇ ਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਅੱਖੀਂ ਵੇਖੀ ਘਟਨਾ ਯਾਦ ਹੈ, ਉਹ ਆਪ ਆ ਕੇ ਸੰਗਤ ਨੂੰ ਸੁਣਾਏ। ਗੁਰੂ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਇਕ ਇਕ ਦਿਹਾੜੇ ਦਾ ਧਿਆਨ ਸੀ। ਉਹਨਾਂ ਦਿਨਾਂ ਤੇ ਹੀ ਉਹ ਗੁਰ ਪੁਰਬ ਮਨਾਉਂਦੇ, ਵਾਰਤਾ ਕਹਿਣ ਵਾਲਾ ਦਿਲ ਖੋਲ੍ਹ ਕੇ ਕਹਿੰਦੇ, ਸੁਣਨ ਵਾਲੇ ਰਸ ਮਾਣਦੇ ਸਭ ਤੋਂ ਪਹਿਲਾਂ ਜਨਮ ਸਾਖੀ ਲਿਖੀ ਗਈ ਤੇ ਫੇਰ ਸਾਖੀ ਹੋਰ ਚਲੀ ਦੇ ਨਾਮ ਹੇਠ ਬਹੁਤ ਕੁਝ ਲਿਖਿਆ ਗਿਆ। ਸਿਖ ਐਜੂਕੇਸ਼ਨ ਲਈ ਏਹ ਸਾਖੀਆਂ ਗਿਆਨ ਤੇ ਖੋਜ ਦਾ ਭੰਡਾਰ ਬਣ ਗਈਆਂ। ਗੁਰੂ ਅੰਗਦ ਦੇਵ ਜੀ ਨੇ ਸਿਖ ਇਤਹਾਸ ਲਿਖਵਾਉਣਾ ਸ਼ੁਰੂ ਕਰਵਾ ਅਜੇਹਾ ਠੋਸ ਕਦਮ ਚੁਕਿਆ ਜੋ ਅੱਜ ਸਾਡੇ ਪਾਸ ਸਿਖ ਇਤਹਾਸ ਦਾ ਪਿਆ ਭੰਡਾਰ ਸਾਡੀਆਂ ਰਾਹਾਂ ਵੇਖਦਾ ਹੈ ਜੋ ਅਸੀਂ ਉਸ ਦੇ ਪੱਤਰਿਆਂ ਵਿਚੋਂ ਗੁਰੂ ਸਾਹਿਬਾਨ ਵਲੋਂ ਦਿਤੇ ਗਿਆਨ ਤੇ ਸਿਖਿਆ ਦੇ ਨਾਲ ਉਨਾਂ ਦੇ ਜੀਵਨ ਦੇ ਕੌਤਕ ਵੇਖ ਸਕੀਏ।

**ਵਿਦਿਅਕ ਖੇਤਰ ਦਾ ਗਠਨ—**

ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਸਿਖ ਨਹੀਂ ਕੋਈ ਅੰਗਦ ਜੇਹਾ ਅਟਲ ਸਚਾਈ ਹੈ। ਗੁਰੂ ਨਾਨਕ ਦੇਵ ਜੀ ਨੇ ਭਾਲ ਕਰਕੇ ਅਜਿਹੇ ਸਿਖ ਨੂੰ ਰਾਜ ਦਾ ਧਨੀ ਥਾਪਿਆ ਜਿਸ ਨੇ ਸਿਖ ਪੰਥ ਨੂੰ ਉਜਾਗਰ ਕਰਨ ਜਥੇਬੰਦ ਕਰ ਅਗੇ ਤੋਰਨ ਲਈ ਅਜੇਹੀ ਘਾਲ ਘਾਲੀ ਜੋ ਇਤਿਹਾਸ ਵਿਚ ਮਹਾਨ ਤੇ ਉਚੇਚੀ ਮਹਤਤਾ ਰਖਦੀ ਹੈ। ਆਪ ਨੇ ਪੰਥ ਨੂੰ ਅਜੇਹੇ ਸੁਚੇਤ ਗਠਨ ਵਿਚ ਸੰਚਿਤ ਕੀਤਾ। ਜੋ ਬੋਲੀ, ਲਿਪੀ, ਇਤਿਹਾਸ, ਸਿਖਿਆ, ਸਰੀਰਕ ਕਸਰਤ ਤੇ ਇਤਿਹਾਸਕ ਦਿਹਾੜੇ ਮਨਾਉਣੇ ਸਾਡੇ ਜੀਵਨ ਦੇ ਵਿਸ਼ੇਸ਼ ਅੰਗ ਬਣ ਗਏ।

ਜੋ ਪੂਰਨੇ ਗੁਰੂ ਅੰਗਦ ਦੇਵ ਜੀ ਨੇ ਸਿਖ ਵਿਦਿਆ ਦੇ ਖੇਤਰ ਵਿਚ ਪਾਏ ਉਨ੍ਹਾਂ ਤੇ ਤੁਰਨ ਨਾਲ ਹੀ ਸਾਡੀਆਂ ਰਾਹਾਂ ਉਜਲ ਹੋ ਸਕਦੀਆਂ ਹਨ, ਹਨੇਰਾ ਦੂਰ ਹੋਵੇਗਾ ਤੇ ਰੋਸ਼ਨੀ ਸਾਡੀ ਸੁਰਤ ਨੂੰ ਹਲੂਣਦੀ ਸਹੀ ਰਾਹ ਦਿਖਾਵੇਗੀ। ਧਰਮਸਾਲ ਤੇ ਲੰਗਰ ਗੁਰੂ ਨਾਨਕ ਦੇਵ ਜੀ ਦੀ ਮਹਾਨ ਦੇਣ ਸਨ ਪਰ ਗੁਰੂ ਅੰਗਦ ਦੇਵ ਜੀ ਨੇ ਵਿਦਿਆ ਮੰਦਰ ਸਥਾਪਤ ਕਰ ਬਹੁਤ ਵਡਾ ਵਾਧਾ ਕੀਤਾ। ਅਜ ਵੀ ਅਜਿਹੇ ਵਿਦਿਅਕ ਮੰਦਰ ਦੀ ਲੋੜ ਹੈ ਜੋ ਪੁੰਗਰਦੀ ਪਨੀਰੀ ਨੂੰ ਰੋਸ਼ਨ ਰਾਹਾਂ ਤੇ ਤੋਰ ਸਕੇ।❖

# ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ

✍ ਸੁਰਜੀਤ ਸਿੰਘ ਖੁਰਾਣਾ

| | |
|---|---|
| ਅਵਤਾਰ ਧਾਰਿਆ | ਵਸਾਖ ਵਦੀ ੧ ਸੰਮਤ ੧੫੬੧ ਬਿਕ੍ਰਮੀ, ਮੁਤਾਬਿਕ ੩੧ ਮਾਰਚ ਸੰਨ ੧੫੦੪ ਈ. |
| ਪਿਤਾ | ਸ੍ਰੀ ਫੇਰੂ ਮਲ ਜੀ ਤਰੇਹਣ ਖੱਤਰੀ |
| ਮਾਤਾ | ਮਾਤਾ ਦਇਆ ਕੌਰ ਜੀ |
| ਪ੍ਰਕਾਸ਼ ਸਥਾਨ | ਮੱਤੇ ਦੀ ਸਰਾਂ (ਜ਼ਿਲ੍ਹਾ ਫਿਰੋਜ਼ਪੁਰ) ਪੰਜਾਬ |
| ਵਿਆਹ | ਮਾਤਾ ਖੀਵੀ ਜੀ ਨਾਲ ਸੰਮਤ ੧੫੭੬ (ਖਡੂਰ ਦੇ ਨੇੜੇ) ਪਿੰਡ ਸੰਘਰ (ਜ਼ਿਲ੍ਹਾ ਅੰਮ੍ਰਿਤਸਰ) ਨਿਵਾਸੀ ਦੇਵੀ ਚੰਦ ਦੀ ਸਪੁਤਰੀ ਨਾਲ |
| ਗੱਦੀ ਨਸ਼ੀਨੀ | ਹਾੜ ਵਦੀ ੧੩ ਸੰਮਤ ੧੫੯੬ (੧੪ ਜੂਨ ਸੰਨ ੧੫੩੯) |
| ਸੰਤਾਨ | ਦੋ ਸਪੁਤਰ : ਦਾਸੂ ਜੀ ਤੇ ਦਾਤੂ ਜੀ, ਦੋ ਬੀਬੀਆਂ : ਬੀਬੀ ਅਮਰੋ ਜੀ ਤੇ ਬੀਬੀ ਅਨੋਖੀ ਜੀ |
| ਬਾਣੀ | ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ੬੩ ਸ਼ਬਦ, ਸਲੋਕ ਹਨ। |
| ਜੋਤੀ ਜੋਤ | (ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ) ਚੇਤ ਸੁਦੀ ੪ ਸੰਮਤ ੧੬੦੯ ਬਿਕ੍ਰਮੀ ਮੁਤਾਬਿਕ ੨੯ ਮਾਰਚ ਸੰਨ ੧੫੫੨ ਈ.। |

**ਜੀਵਨ ਝਲਕ**

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਲਹਿਣਾ ਜੀ ਦੇ ਪਿਤਾ ਭਾਈ ਫੇਰੂ ਮੱਲ ਚੰਗੇ ਧਨਾਡ ਸਨ। ਪਿੰਡ ਵਿਚ ਦੁਕਾਨਦਾਰੀ ਕਰਦੇ ਸਨ। ਸੁਭਾ ਦੇ ਨਿਘੇ ਤੇ ਮਿਠੇ ਅਤੇ ਕਾਰ ਵਿਹਾਰ ਵਿਚ ਸੁਚੇ ਸਨ ਅਤੇ ਨਾਲੇ ਦੇਵੀ ਦੇ ਭਗਤ ਸਨ। ਹਰ ਸਾਲ ਦੇਵੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ। ਫਿਰੋਜ਼ਪੁਰ ਦੇ ਮੁਸਲਮਾਨ ਹਾਕਮ ਦੇ ਵਤੀਰੇ ਤੋਂ ਤੰਗ ਆ ਕੇ ਉਹ 'ਮੱਤੇ ਦੀ ਸਰਾਂ, ਛਡ ਕੇ ਖਡੂਰ ਆ ਵਸੇ।

ਇਕ ਦਿਨ ਅੰਮ੍ਰਿਤ ਵੇਲੇ ਭਾਈ ਲਹਿਣਾ ਜੀ ਇਸ਼ਨਾਨ ਕਰਨ ਲਈ ਪਿੰਡ ਦੇ ਟੋਭੇ ਤੇ ਗਏ। ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ, ਭਾਈ ਜੋਧਾ ਜੀ ਗੁਰਬਾਣੀ ਦਾ ਪਾਠ ਕਰ ਰਹੇ ਸਨ। ਇਹ ਵੀ ਪਾਸ ਜਾ ਬੈਠੇ। ਪੁਛਣ ਤੇ ਪਤਾ ਲਗਾ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਲਹਿਣਾ ਜੀ ਦੇ ਦਿਲ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਇਛਾ ਪੈਦਾ ਹੋਈ ਤੇ ਦਿਨੋਂ ਦਿਨ ਵਧਦੀ ਗਈ।

ਉਸ ਸਾਲ ਸੰਮਤ ੧੫੮੯ ਵਿਚ ਦੇਵੀ-ਭਗਤਾਂ ਦਾ ਸੰਗ ਕਰਤਾਰਪੁਰ ਥਾਣੀਂ ਲੈ ਜਾਣ ਦਾ ਫੈਸਲਾ ਕੀਤਾ। ਇਰਾਦਾ ਇਹ ਸੀ ਕਿ ਗੁਰੂ ਦੇ ਦਰਸ਼ਨ ਕਰਕੇ ਅਗਾਂਹ ਚੱਲਾਂਗੇ। ਸੰਗ ਦਾ ਡੇਰਾ ਕਰਤਾਰਪੁਰ ਦੇ ਨੇੜੇ ਕਰਾ ਕੇ ਆਪ ਘੋੜੀ ਤੇ ਚੜ੍ਹ ਕੇ ਗੁਰੂ ਜੀ ਦੇ ਦਰਸ਼ਨ ਕਰਨ ਗਏ। ਅਗੋਂ ਗੁਰੂ ਜੀ ਆਪ ਹੀ ਮਿਲ ਪਏ ਪਰ ਆਪ ਪਛਾਣਦੇ ਨਹੀਂ ਸਨ। ਲਹਿਣਾ ਜੀ ਨੇ ਉਨ੍ਹਾਂ ਪਾਸੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦਾ ਪਤਾ ਪੁਛਿਆ: ਗੁਰੂ ਜੀ ਨੇ ਕਿਹਾ : ਮੇਰੇ ਮਗਰੇ ਮਗਰ ਆ ਜਾਓ।

ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਹਿਣੇ ਨੂੰ ਆਪਣੀ ਘੋੜੀ ਤਬੇਲੇ ਵਿਚ ਬੰਨ੍ਹਣ ਵਾਸਤੇ ਆਖ ਕੇ ਆਪ ਅੰਦਰ ਜਾ ਕੇ ਆਪਣੇ ਅਸਥਾਨ ਤੇ ਜਾ ਬੈਠੇ। ਜਦੋਂ ਭਾਈ ਲਹਿਣਾ ਅੰਦਰ ਗਏ ਤਾਂ ਵੇਖ ਕੇ ਹੈਰਾਨ ਹੋ ਗਏ। ਗੁਰੂ ਜੀ ਨੂੰ ਮੱਥਾ ਟੇਕ ਕੇ ਕਹਿਣ ਲਗੇ, ਮਹਾਰਾਜ ਮੈਥੋਂ ਬੇਅਦਬੀ ਹੋ ਗਈ ਹੈ। ਮੈਂ ਘੋੜੀ ਤੇ ਚੜ੍ਹਕੇ ਆਇਆ ਤੁਸੀ ਪੈਦਲ। ਗੁਰੂ ਜੀ ਨੇ ਕਿਹਾ ਨਹੀਂ ਪੁਰਸ਼ਾ ਤੂੰ ਸਾਡਾ ਪਰਾਹੁਣਾ ਹੈਂ। ਤੇਰਾ ਆਦਰ ਕਰਨਾ ਮੇਰਾ ਫਰਜ ਸੀ। ਤੇਰਾ ਨਾਮ ਕੀ ਹੈ? ਜਦੋਂ ਭਾਈ ਲਹਿਣਾ ਜੀ ਨੇ ਆਪਣਾ ਨਾਮ ਲਹਿਣਾ ਦੱਸਿਆ ਤਾਂ ਨਾਂ ਸੁਣ ਕੇ ਗੁਰੂ ਜੀ ਕਹਿਣ ਲਗੇ: ਤੂੰ ਲਹਿਣਾ ਹੈਂ ਅਸਾਂ ਤੇਰਾ ਦੇਣਾ ਹੈ। ਲਹਿਣੇਦਾਰ ਘੋੜੀ ਤੇ ਹੀ ਚੜ੍ਹ ਕੇ ਆਇਆ ਕਰਦੇ ਹਨ। ਕੋਈ ਭਰਮ ਨਾ ਕਰ।

ਫਿਰ ਗੁਰੂ ਜੀ ਨੇ ਹਾਲ ਚਾਲ ਪੁਛ ਕੇ ਸਿਖੀ ਰਹਿਤ ਬਾਰੇ ਬਚਨ ਕੀਤੇ ਤਾਂ ਲਹਿਣਾ ਜੀ ਦੀ ਨਿਸ਼ਾ ਹੋ ਗਈ। ਭਾਈ ਲਹਿਣਾ ਜੀ ਨੇ ਹਥ ਜੋੜ ਕੇ ਸਿਖੀ ਦੀ ਦਾਤ ਮੰਗੀ। ਗੁਰੂ ਜੀ ਨੇ ਨਾਮ ਦਾਨ ਦਿਤਾ। ਜਦੋਂ ਨਾਲ ਦੇ ਸੰਗੀ ਸਾਥੀ ਸਦਣ ਆਏ ਤਾਂ ਭਾਈ ਲਹਿਣਾ ਜੀ ਨੇ ਕਿਹਾ, ਤੁਸੀਂ ਜਾਓ ਮੈਨੂੰ ਤਾਂ ਟਿਕਾਣਾ ਲਭ ਪਿਆ ਹੈ।

ਭਾਈ ਲਹਿਣਾ ਜੀ ਕੁਝ ਦਿਨ ਉਥੇ ਗੁਰ ਉਪਦੇਸ਼ ਸੁਣਦੇ ਰਹੇ ਅਤੇ ਨਾਮ ਜਪਦੇ ਰਹੇ, ਸੇਵਾ ਕਰਦੇ ਰਹੇ। ਕੁਝ ਚਿਰ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਗਿਆ ਲੈ ਕੇ ਵਾਪਸ ਆਪਣੇ ਘਰ ਖਡੂਰ ਜਾ ਕੇ ਵਿਹਾਰ ਦਾ ਪ੍ਰਬੰਧ ਕਰ ਕੇ ਵਾਪਸ ਕਰਤਾਰਪੁਰ ਆ ਗਏ।

**ਪ੍ਰੀਖਿਆਵਾਂ**

੧. ਜਦੋਂ ਭਾਈ ਲਹਿਣਾ ਜੀ ਕਰਤਾਰਪੁਰ ਪੁਜੇ ਤਾਂ ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਖੇਤਾਂ ਵਿਚ ਸਨ। ਭਾਈ ਲਹਿਣਾ ਜੀ ਖੇਤਾਂ ਵਿਚ ਪੁਜੇ ਅਤੇ ਗੁਰੂ ਜੀ ਦੇ ਨਾਲ ਖੇਤਾਂ ਵਿਚ ਘਾਹ ਬੂਟ ਕਢਣ ਲਗ ਪਏ। ਕੁਝ ਚਿਰ ਮਗਰੋਂ ਗੁਰੂ ਜੀ ਨੇ ਹੁਕਮ ਕੀਤਾ : ਘਾਹ ਦੀ ਪੰਡ ਚੁਕ ਕੇ ਪਸ਼ੂਆਂ ਲਈ ਲੈ ਚਲੋ। ਭਾਈ ਲਹਿਣਾ ਜੀ ਨੇ ਗਿੱਲੇ, ਚੋਂਦੇ ਘਾਹ ਦੀ ਪੰਡ ਚੁਕ ਲਈ। ਗਿੱਲੇ ਘਾਹ ਵਿਚੋਂ ਪਾਣੀ ਦੇ ਤੁਬਕੇ ਡਿਗ ਡਿਗ ਕੇ ਭਾਈ ਲਹਿਣਾ ਜੀ ਦੇ ਰੇਸ਼ਮੀ ਲਿਬਾਸ ਉਤੇ ਪੈਂਦੇ ਰਹੇ ਤੇ ਦਾਗ ਪਾਈ ਗਏ। ਜਦੋਂ ਘਰ ਪੁਜੇ ਤਾਂ ਮਾਤਾ ਸੁਲੱਖਣੀ ਜੀ ਨੇ ਗੁਰੂ ਜੀ ਨੂੰ ਕਿਹਾ-ਪਹਿਲਾਂ ਇਹ ਗਭਰੂ ਲੂਣ ਦੀ ਪੰਡ ਆਪਣੇ ਘਰੋਂ ਚੁਕ ਕੇ ਲਿਆਇਆ ਸੀ। ਫਿਰ ਤੁਸਾਂ ਗਿੱਲੇ ਚੋਂਦੇ ਘਾਹ ਦੀ ਪੰਡ ਚੁਕਾ ਦਿਤੀ। ਇਸ ਦੇ ਰੇਸ਼ਮੀ ਕੱਪੜੇ ਚਿਕੜ ਨਾਲ ਭਰ ਗਏ ਹਨ।

ਗੁਰੂ ਜੀ ਉਤਰ ਦਿਤਾ- ਇਸ ਗੱਭਰੂ ਨੇ ਬੜਾ ਭਾਰ ਚੁਕਣਾ ਹੈ। ਇਹ ਚਿਕੜ ਇਨ੍ਹਾਂ ਲਈ ਕੇਸਰ ਹੋ ਗਿਆ ਹੈ। ਇਹ ਘਾਹ-ਬੂਟ ਦੀ ਪੰਡ ਨਹੀਂ, ਇਹ ਤਾਂ ਦੀਨ ਦੁਨੀ ਦਾ ਛਤ੍ਰ ਹੈ।

ਭਾਈ ਲਹਿਣਾ ਜੀ ਹੁਕਮੀ ਸਿਖ ਬਣ ਕੇ ਹਰ ਵੇਲੇ ਨਾਮ ਜਪਦੇ ਤੇ ਸੇਵਾ ਵਿਚ ਲੀਨ ਰਹਿੰਦੇ। ਜਦੋਂ ਵੀ ਗੁਰੂ ਜੀ ਹੁਕਮ ਕਰਦੇ ਉਹ ਸਤਿਬਚਨ ਕਹਿਕੇ ਉਸ ਦੀ ਪਾਲਣਾ ਕਰਦੇ। ਜਾਣੀ ਜਾਣ ਗੁਰੂ ਜੀ ਨੇ ਪਹਿਲੇ ਦਿਨ ਹੀ ਵੇਖ ਲਿਆ ਸੀ ਕਿ ਸਾਡੇ ਮਗਰੋਂ ਗੁਰਗੱਦੀ ਦੀ ਸੇਵਾ ਭਾਈ ਲਹਿਣਾ ਜੀ ਸੰਭਾਲਣਗੇ।

੨. ਇਕ ਦਿਨ ਸਿਆਲ ਦੀ ਰੁਤ ਹੋਣ ਕਰਕੇ ਕਾਫੀ ਠੰਡ ਪੈ ਰਹੀ ਸੀ। ਗੁਰੂ ਜੀ ਰਾਵੀ ਤੇ ਇਸ਼ਨਾਨ ਕਰਨ ਲਈ ਗਏ। ਉਸ ਵੇਲੇ ਨਾਲ ਬਾਬਾ ਬੁਢਾ ਜੀ, ਭਾਈ ਭਗੀਰਥ, ਭਾਈ ਅਜਿਤਾ, ਭਾਈ ਸਾਧਾਰਨ ਤੇ ਭਾਈ ਲਹਿਣਾ ਜੀ ਸਨ। ਮੀਂਹ ਵਰ੍ਹਨ ਲਗ ਪਿਆ। ਬਾਕੀ ਦੇ ਸਾਥੀ ਸਭ ਵਾਪਸ ਘਰਾਂ ਨੂੰ ਚਲੇ ਗਏ ਪਰ ਭਾਈ ਲਹਿਣਾ ਜੀ ਉਥੇ ਹੀ ਰਹੇ।

ਜਦ ਗੁਰੂ ਜੀ ਇਸ਼ਨਾਨ ਕਰ ਕੇ ਬਾਹਰ ਆਏ ਤਾਂ ਉਨ੍ਹਾਂ ਭਾਈ ਲਹਿਣਾ ਜੀ ਪਾਸੋਂ ਬਾਕੀ ਸਾਥੀਆਂ ਬਾਰੇ ਪੁਛਿਆ।

ਲਹਿਣਾ ਜੀ ਨੇ ਕਿਹਾ- ਸਭ ਚਲੇ ਗਏ ਹਨ।

ਗੁਰੂ ਜੀ ਨੇ ਕਿਹਾ, ਤੁਸੀ ਕਿਉਂ ਨਹੀਂ ਗਏ?

ਉਹਨਾਂ ਉਤਰ ਦਿਤਾ ਆਪ ਦਾ ਸੇਵਕ ਹਾਂ। ਸੇਵਕ ਦਾ ਕੰਮ ਨਹੀਂ ਕਿ ਖਸਮ ਨੂੰ ਛਡ ਕੇ ਚਲਿਆ ਜਾਵੇ।

੩. ਇਕ ਰਾਤ ਜ਼ੋਰ ਦਾ ਮੀਹ ਪੈ ਰਿਹਾ ਸੀ ਅਤੇ ਧਰਮਸ਼ਾਲਾ ਦੀ ਕੰਧ ਡਿਗ ਪਈ। ਗੁਰੂ ਜੀ ਨੇ ਸਿਖਾਂ ਨੂੰ ਕੰਧ ਬਣਾਉਣ ਵਾਸਤੇ ਵਾਰੀ ਵਾਰੀ ਸਭ ਨੂੰ ਕਿਹਾ ਕੰਧ ਬਣਾਓ। ਪਰ ਵਸਦੇ ਮੀਂਹ ਵਿਚ ਅਤੇ ਰਾਤ ਦੇ ਹਨੇਰੇ ਵਿਚ ਕੋਈ ਵੀ ਕੰਧ ਬਣਾਉਣ ਨੂੰ ਤਿਆਰ ਨਹੀਂ ਸੀ ਹੋਇਆ। ਜਦੋਂ ਗੁਰੂ ਜੀ ਨੇ ਭਾਈ ਲਹਿਣੇ ਜੀ ਨੂੰ ਕੰਧ ਬਣਾਓਣ ਵਾਸਤੇ ਕਿਹਾ ਤਾਂ ਉਹ ਸਤਿਨਾਮ ਆਖ ਕੇ ਕੰਧ ਬਣਾਉਣ ਲਗ ਪਏ। ਕਚੀ ਕੰਧ ਮੀਂਹ ਨਾਲ ਨਾਲੋ ਨਾਲ ਡਿਗਦੀ ਜਾਵੇ, ਲਹਿਣਾ ਜੀ ਮੁੜ ਮੁੜ ਬਣਾਈ ਜਾਣ। ਉਹ ਕਹਿਣ ਮੈਂ ਤਾਂ ਹੁਕਮ ਮੁਜਬ ਕੰਮ ਕਰਨਾ ਹੈ। ਸਿਟਾ ਗੁਰੂ ਜੀ ਦੇ ਵਸ ਹੈ।

੪. ਇਕ ਵਾਰੀ ਗੁਰੂ ਜੀ ਨੇ ਰਾਤ ਵੇਲੇ ਆਪਣੇ ਸਿਖਾਂ ਅਤੇ ਪੁੱਤਰਾਂ ਨੂੰ ਕਿਹਾ ਕਪੜੇ ਧੋ ਲਿਆਓ। ਪੁੱਤਰਾਂ ਕਿਹਾ ਜੇ ਅਸਾਂ ਹੀ ਕਪੜੇ ਧੋਣੇ ਹਨ ਇੰਨੇ ਸਾਰੇ ਸਿਖ ਕਾਹਦੇ ਲਈ ਹਨ। ਸਿਖਾਂ ਕਿਹਾ ਦਿਨ ਚੜ੍ਹ ਲੈਣ ਦਿਓ। ਜਦੋਂ ਸ੍ਰੀ ਲਹਿਣਾ ਜੀ ਨੂੰ ਕਪੜੇ ਧੋਣ ਵਾਸਤੇ ਹੁਕਮ ਕੀਤਾ ਤਾਂ ਉਹ ਉਸੇ ਵੇਲੇ ਕਪੜੇ ਲੈ ਕੇ ਰਾਵੀ ਤੇ ਧੋਣ ਵਾਸਤੇ ਚਲੇ ਗਏ ਅਤੇ ਕਪੜੇ ਧੋ ਲਿਆਏ।

੫. ਇਕ ਦਿਨ ਗੁਰੂ ਜੀ ਜੰਗਲ ਵਿਚ ਜਾ ਰਹੇ ਸਨ। ਅਗੇ ਇਕ ਮੁਰਦਾ ਪਿਆ ਸੀ। ਗੁਰੂ ਜੀ ਨੇ ਸਿਖਾਂ ਨੂੰ ਕਿਹਾ ਇਹ ਮੁਰਦਾ ਖਾਓ। ਹੋਰ ਸਾਰੇ ਸਿਖ ਇਹ ਸੁਣ ਕੇ ਗੁਰੂ ਜੀ ਵਲ ਵੇਖਣ ਲਗ ਪਏ। ਪਰ ਲਹਿਣਾ ਜੀ ਝਟ ਬੋਲ ਪਏ ਸਚੇ ਪਾਤਸ਼ਾਹ ਜੀ ਕਿਸ ਪਾਸਿਓਂ ਸ਼ੁਰੂ ਕਰਾਂ। ਗੁਰੂ ਜੀ ਕਿਹਾ ਪੈਰਾਂ ਵਾਲੇ ਪਾਸਿਓਂ। ਜਦੋਂ ਲਹਿਣਾ ਜੀ ਚਾਦਰ ਚੁਕ ਕੇ ਖਾਣ ਲਗੇ ਤਾਂ ਅਗੇ ਮੁਰਦਾ ਹੀ ਨਹੀਂ ਸੀ।

੬. ਇਸੇ ਤਰ੍ਹਾਂ ਗੁਰੂ ਜੀ ਨੇ ਧਾਣਕ ਰੂਪ ਧਾਰਿਆ। ਸ਼ਿਕਾਰੀ ਦਾ ਭੇਸ ਬਣਾਇਆ ਜਾਂਗਲੀਆਂ ਜਿਹੇ ਕਪੜੇ ਪਾਏ। ਲੱਕ ਨਾਲ ਛੁਰਾ ਬੰਨ੍ਹ ਲਿਆ। ਕੁਤੇ ਮਗਰ ਲਾ ਲਏ ਅਤੇ ਜੰਗਲ ਵਲ ਤੁਰ ਪਏ। ਕੁਝ ਸਿਖ ਇਹ ਰੂਪ ਵੇਖਕੇ ਡਰ ਕੇ ਪਿਛਾਂਹ ਪਰਤ ਗਏ। ਕੁਝ ਗੁਰੂ ਜੀ ਦੇ ਕਰੜੇ ਤੇ ਅਨੋਖੇ ਬਚਨ ਸੁਣ ਕੇ ਡੋਲ ਗਏ। ਕਈਆਂ ਨੇ ਗੁਰੂ ਜੀ ਨੂੰ ਕਈ ਪਰਕਾਰ ਦੀਆਂ ਗੱਲਾਂ ਵੀ ਕੀਤੀਆਂ। ਭਾਈ ਲਹਿਣਾ ਜੀ ਤੋਂ ਬਿਨਾਂ ਕੋਈ ਨਾਲ

ਨਾ ਰਿਹਾ। ਜਦੋਂ ਗੁਰੂ ਜੀ ਨੇ ਉਹਨਾਂ ਨੂੰ ਪੁਛਿਆ: ਬਾਕੀ ਸਭ ਚਲੇ ਗਏ ਹਨ ਤੂੰ ਕਿਉਂ ਨਹੀਂ ਗਿਆ। ਅਗੋਂ ਭਾਈ ਲਹਿਣਾ ਜੀ ਕਿਹਾ ਸਚੇ ਪਾਤਸ਼ਾਹ ਉਨ੍ਹਾਂ ਦਾ ਪਿਛੇ ਕੋਈ ਨ ਕੋਈ ਹੋਵੇਗਾ। ਮੇਰਾ ਤੁਹਾਡੇ ਤੋਂ ਬਿਨਾਂ ਹੋਰ ਕੋਈ ਨਹੀਂ। ਮੈਂ ਕਿਥੇ ਜਾਵਾਂ ?

ਇਸ ਪ੍ਰਕਾਰ ਹੋਰ ਵੀ ਕਈ ਪ੍ਰੀਖਿਆਵਾਂ ਹਨ ਜੋ ਲਿਖੀਆਂ ਨਹੀਂ। ਇਨ੍ਹਾਂ ਸਾਰੀਆਂ ਪ੍ਰੀਖਿਆਵਾਂ ਵਲ ਵੇਖ ਕੇ ਗੁਰੂ ਜੀ ਨੂੰ ਨਿਸਚਾ ਹੋ ਗਿਆ ਕਿ ਸ੍ਰੀ ਲਹਿਣਾ ਜੀ ਗੁਰਗੱਦੀ ਦੀਆਂ ਜ਼ੁੰਮੇਵਾਰੀਆਂ ਸੰਭਾਲ ਲੈਣਗੇ। ਉਨ੍ਹਾਂ ਹਾੜ ਵਦੀ ੧੩ ਸੰਮਤ ੧੫੯੬ ਨੂੰ ਸ੍ਰੀ ਲਹਿਣਾ ਜੀ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕਿਆ। ਬਾਬਾ ਬੁਢਾ ਜੀ ਪਾਸੋਂ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਲਵਾਇਆ ਅਤੇ ਉਨ੍ਹਾਂ ਨੂੰ ਸ੍ਰੀ ਲਹਿਣਾ ਤੋਂ ਗੁਰੂ ਅੰਗਦ ਦੇਵ ਬਣਾ ਦਿਤਾ ਅਤੇ ਹੁਕਮ ਕੀਤਾ ਤੁਸੀਂ ਅਜੇ ਖਡੂਰ ਜਾ ਰਵ੍ਹੋ। ਵਿਛੜਨ ਨੂੰ ਜੀ ਨਹੀਂ ਸੀ ਕਰਦਾ। ਪਰ ਹੁਕਮ ਦੇ ਬਧੇ ਚਲੇ ਗਏ।

ਗੁਰੂ ਗੱਦੀ ਸੰਭਾਲਣ ਤੋਂ ਉਪਰੰਤ ਬਾਬਾ ਬੁੱਢਾ ਜੀ ਅਤੇ ਸਾਰੇ ਸਿਖ ਖਡੂਰ ਆ ਗਏ। ਗੁਰੂ ਜੀ ਦੇ ਵਕਤ ਉਥੇ ਦੋਵੇਂ ਵੇਲੇ ਕੀਰਤਨ ਹੋਣ ਲਗ ਪਿਆ ਤੇ ਸੰਗਤਾਂ ਦੂਰੋਂ ਦੂਰੋਂ ਆਉਣੀਆਂ ਸ਼ੁਰੂ ਹੋ ਗਈਆਂ।

ਜਦੋਂ ਹਮਾਯੂੰ ਸੰਮਤ ੧੫੯੭ ਵਿਚ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਪੰਜਾਬ ਵਿਚ ਦੀ ਲੰਘ ਰਿਹਾ ਸੀ, ਗੁਰੂ ਅੰਗਦ ਦੇਵ ਜੀ ਕੋਲ ਖਡੂਰ ਪੁਜਾ। ਗੁਰੂ ਜੀ ਉਸ ਵੇਲੇ ਅੰਤਰ ਧਿਆਨ ਬੈਠ ਕੇ ਨਾਮ ਸਿਮਰਨ ਕਰ ਰਹੇ ਸਨ। ਉਨ੍ਹਾਂ ਹਮਾਯੂੰ ਵਲ ਧਿਆਨ ਨਾ ਦਿਤਾ। ਹਮਾਯੂੰ ਗੁਸੇ ਵਿਚ ਆ ਕੇ ਗੁਰੂ ਜੀ ਨੂੰ ਮਾਰਨ ਲਈ ਮਿਆਨ ਵਿਚੋਂ ਤਲਵਾਰ ਕੱਢਣ ਲਗਾ। ਗੁਰੂ ਜੀ ਨੇ ਕਿਹਾ ਤਲਵਾਰ ਫਕੀਰਾਂ ਤੇ ਖਿਚਣ ਲਗਾ ਹੈਂ, ਇਹ ਸ਼ੇਰ ਸ਼ਾਹ ਦਾ ਟਾਕਰਾ ਕਰਨ ਵੇਲੇ ਕਿਥੇ ਸੀ? ਬੜਾ ਸ਼ਰਮਿੰਦਾ ਹੋਇਆ। ਉਸ ਨੇ ਗੁਰੂ ਜੀ ਤੋਂ ਮਾਫੀ ਮੰਗੀ।

ਖਡੂਰ ਵਿਚ ਇਕ ਸ਼ਿਵਨਾਥ ਨਾਮ ਦਾ ਤਪਾ ਰਹਿੰਦਾ ਸੀ। ਉਹ ਗੁਰੂ ਜੀ ਨਾਲ ਵੈਰ ਰਖਦਾ ਸੀ। ਕਿਉਂਕਿ ਗੁਰੂ ਜੀ ਦੇ ਉਪਦੇਸ਼ ਕਰਕੇ ਤਪੇ ਨੂੰ ਲੋਕੀ ਨਹੀਂ ਸਨ ਮੰਨਦੇ। ਇਕ ਸਾਲ ਡਾਢੀ ਔੜ ਲਗੀ (ਭਾਵ ਬਰਸਾਤ ਨਾ ਹੋਈ)। ਲੋਕੀ ਬਹੁਤ ਘਬਰਾਏ। ਜੋਗੀ ਤਪੇ ਨੂੰ ਮੌਕਾ ਮਿਲਿਆ ਲੋਕਾਂ ਨੂੰ ਗੁਰੂ ਜੀ ਦੇ ਵਿਰੁਧ ਭੜਕਾਣ ਦਾ। ਉਸ ਨੇ ਲੋਕਾਂ ਨੂੰ ਕਿਹਾ ਮੀਂਹ ਕਿਵੇਂ ਪਵੇ ? ਇਕ ਗ੍ਰਿਸਤੀ ਆਦਮੀ ਨੂੰ ਤੁਸੀਂ ਗੁਰੂ ਮੰਨੀ ਬੈਠੇ ਹੋ। ਜੇ ਉਸ ਨੂੰ ਪਿੰਡੋਂ ਕਢ ਦੇਵੋ ਤਾਂ ਮੈਂ ਮੀਂਹ ਪੁਆ ਦਿਆਂਗਾ।

ਲੋਕੀ ਝਾਂਸੇ ਵਿਚ ਆ ਕੇ ਗੁਰੂ ਜੀ ਨੂੰ ਕਹਿਣ ਲਗੇ ਜੇ ਤੁਸੀਂ ਏਥੋਂ ਚਲੇ ਜਾਓ, ਤਾਂ ਮੀਂਹ ਪੈ ਜਾਵੇ ਤੇ ਸਾਡਾ ਭਲਾ ਹੋ ਜਾਵੇਗਾ। ਗੁਰੂ ਜੀ ਨੇ ਕਿਹਾ: ਮੀਂਹ ਪਾਉਣਾ ਤਾਂ ਰਬ ਦੇ ਵਸ ਹੈ। ਪਰ ਜੇ ਮੇਰੇ ਗਿਆਂ ਤੁਹਾਡਾ ਭਲਾ ਹੋ ਜਾਵੇ ਤਾਂ ਮੈਂ ਤਿਆਰ ਹਾਂ।

ਗੁਰੂ ਜੀ ਖਡੂਰ ਤੋਂ ਚਲੇ ਗਏ। ਜੋਗੀ ਤਪੇ ਨੇ ਬਥੇਰੇ ਟੂਣੇ ਤੇ ਮੰਤਰ ਕੀਤੇ ਪਰ ਮੀਂਹ ਨ ਪਿਆ। ਥੋੜ੍ਹੇ ਦਿਨਾਂ ਬਾਅਦ ਭਾਈ ਅਮਰਦਾਸ ਜੀ ਗੁਰੂ ਜੀ ਦੇ ਦਰਸ਼ਨਾਂ ਨੂੰ ਖਡੂਰ ਆਏ। ਜਦੋਂ ਉਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਲਗਾ ਤਾਂ ਉਹ ਬਹੁਤ ਦੁਖੀ ਹੋਏ। ਉਨ੍ਹਾਂ ਨੇ ਲੋਕਾਂ ਨੂੰ ਕਿਹਾ ਜੋਗੀ ਨੇ ਤੁਹਾਥੋਂ ਭਾਰੀ ਭੁਲ ਕਰਾਈ ਹੈ। ਇਹ ਮੀਂਹ ਨਹੀਂ ਪਵਾ ਸਕਦਾ। ਜਿਸ ਸਚੇ ਗੁਰੂ ਨੂੰ ਤੁਸਾਂ ਜੋਗੀ ਦੇ ਆਖੇ ਲਗ ਕੇ ਪਿੰਡੋਂ ਕਢਿਆ ਹੈ ਉਹ ਮੀਂਹ ਪਾਉਣ ਦੀ ਸਮਰਥਾ ਰਖਦੇ ਹਨ।

ਭਾਈ ਅਮਰਦਾਸ ਜੀ ਕ੍ਰੋਧ ਵਿਚ ਆ ਗਏ ਉਹਨਾਂ ਦੇ ਮੂਹੋਂ ਸੁਤੇ ਸਿਧ ਬਚਨ ਹੋਇਆ ਕਿ ਜੇ ਤੁਸੀਂ ਮੀਂਹ ਪੁਆਉਣਾ ਹੈ ਤਾਂ ਤਪੇ ਦੇ ਗਲ ਪੰਜਾਲੀ ਪਾਓ ਤੇ ਇਕ ਵਹਿੜਕਾ ਜੋੜੋ, ਸੂਰਜ ਡੁਬਦੇ ਤਕ ਜਿਥੇ ਜਿਥੇ ਜਿਸ ਖੇਤ ਵਿਚ ਲੈ ਜਾਓਗੇ ਮੀਂਹ ਪੈ ਜਾਵੇਗਾ। ਲੋਕਾਂ ਏਦਾਂ ਹੀ ਕੀਤਾ। ਮੀਂਹ ਪੈ ਗਿਆ, ਸੂਰਜ ਡੁਬਣ ਤੇ ਸੀ, ਜਿੰਨ੍ਹਾਂ ਦੇ ਮੀਂਹ ਨਹੀਂ ਪਿਆ ਸੀ ਉਹ ਕਾਹਲੇ ਪਏ ਤੇ ਤਪੇ ਨੂੰ ਖਿਚਣਾ ਧਰੀਕਣਾ ਸ਼ੁਰੂ ਕਰ ਦਿਤਾ। ਜਿਸ ਕਰਕੇ ਉਸ ਨੂੰ ਬਹੁਤ ਤਕਲੀਫ ਪਹੁੰਚੀ ਤੇ ਉਸ ਦੀ ਮੌਤ ਹੋ ਗਈ। ਜੈਸੀ ਕਰਨੀ ਵੈਸੀ ਭਰਨੀ। ਗੁਰੂ ਨਿੰਦਕ ਸਗ ਕੀ ਮ੍ਰਿਤ ਪਾਵੈ।

ਜਦੋਂ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਾ, ਉਹਨਾਂ ਭਾਈ ਅਮਰਦਾਸ ਨੂੰ ਸਦ ਕੇ ਕਿਹਾ ਤੁਹਾਨੂੰ ਆਪਣਾ ਦਿਲ ਵਡਾ ਕਰਨਾ ਚਾਹੀਦਾ ਹੈ। ਮਾੜਿਆਂ ਨਾਲ ਚੰਗੇ ਹੋ ਕੇ ਵਰਤਣਾ, ਅਪਰਾਧੀਆਂ ਨੂੰ ਮਾਫ ਕਰਨਾ ਅਤੇ ਉਨ੍ਹਾਂ ਨੂੰ ਸਿੱਧੇ ਰਸਤੇ ਪਾਉਣਾ ਸਿੱਖੀ ਹੈ। ਅੱਗੋਂ ਐਸੀ ਗੱਲ ਨਾ ਕਰਨੀ ਅਤੇ ਲੋਕਾਂ ਨੂੰ ਕਿਹਾ ਤੁਸਾਂ ਪਾਪ ਕੀਤਾ ਹੈ ਪਸਚਾਤਾਪ ਕਰੋ ਤਪੇ ਲਈ ਅਰਦਾਸ ਕਰੋ ਕਿ ਉਸ ਦੀ ਆਤਮਾ ਸੁਖੀ ਹੋਵੇ। ਪਿੰਡ ਵਾਸੀਆਂ ਅਜੇਹਾ ਹੀ ਕੀਤਾ।

ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਜਨਮਸਾਖੀ ਭਾਈ ਪੈੜੇ ਮੋਖੇ ਪਾਸੋਂ ਗੁਰਮੁਖੀ ਅੱਖਰਾਂ ਵਿਚ ਲਿਖਵਾਈ। ਗੁਰਬਾਣੀ ਤੇ ਗੁਰ ਇਤਿਹਾਸ ਦੀ ਸੰਭਾਲ ਪਹਿਲਾਂ ਪਹਿਲਾਂ ਆਪ ਨੇ ਕੀਤੀ।

ਜਦੋਂ ਜੋਤੀ ਜੋਤ ਸਮਾਣ ਦਾ ਵੇਲਾ ਆਇਆ ਤਾਂ ਗੁਰੂ ਅੰਗਦ ਦੇਵ ਜੀ ਨੇ ਬਾਬਾ ਬੁਢਾ ਜੀ ਨੂੰ ਕੋਲ ਸੱਦ ਕੇ ਪੰਜ ਪੈਸੇ ਤੇ ਨਰੇਲ ਰਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਾ ਮਥਾ ਟੇਕਿਆ ਤੇ ਬਾਬਾ ਬੁਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਵਾਇਆ। ਚੇਤ ਸੁਦੀ ੪ ਸੰਮਤ ੧੬੦੯ ਨੂੰ ਕੁਲ ਅਠਤਾਲੀ ਸਾਲ ਦੀ ਉਮਰ ਵਿਚ ੨੯ ਮਾਰਚ ਸੰਨ ੧੫੫੨ ਨੂੰ ਗੁਰਪੁਰੀ ਸਿਧਾਰੇ।❖

# ਗੁਰੂ ਅੰਗਦ ਦੇਵ ਜੀ ਦੀ ਬਾਣੀ ਅਨੁਸਾਰ
# ਗੁਰੂ ਦਾ ਮਹੱਤਵ

**ਗੁਰੂ ਨਾਨਕ ਦੇਵ ਜੀ ਤੋਂ ਜਗਤ ਗੁਰੂ ਦੀ ਪਦਵੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ। ਇਹ ਸਿਰਫ਼ ਇਕ ਰਸਮੀ ਕਾਰਵਾਈ ਨਹੀਂ ਸੀ ਬਲਕਿ ਆਤਮਕ ਰੂਪ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਖਸ਼ਿਸ਼ ਨਾਲ ਉਨ੍ਹਾਂ ਵਿਚ ਜਗਤ ਗੁਰੂ ਦੀ ਸਮਰੱਥਾ ਪੈਦਾ ਹੋਈ।**

ਦਲੀਪ ਸਿੰਘ ਨਾਮਧਾਰੀ

ਗੁਰਬਾਣੀ ਵਿਚ ਗੁਰੂ ਦਾ ਬੜਾ ਮਹੱਤਵ ਹੈ। ਇਸ ਗੱਲ ਉਤੇ ਥਾਂ-ਥਾਂ ਤੇ ਜ਼ੋਰ ਦਿੱਤਾ ਗਿਆ ਹੈ ਕਿ ਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਕਰਨੀ ਅਸੰਭਵ ਹੈ। ਇਸੇ ਸੱਚ ਨੂੰ ਗੁਰੂ ਨਾਨਕ ਦੇਵ ਜੀ ਨੇ ਇਕ ਉੱਤਮ ਬਿੰਬ ਰਾਹੀਂ ਦਰਸਾਇਆ ਹੈ। 'ਘੜਾ' ਪਾਣੀ ਨੂੰ ਆਪਣੇ ਅੰਦਰ ਸਮੋਈ ਰੱਖਦਾ ਹੈ ਪਰ ਪਾਣੀ ਤੋਂ ਬਿਨਾਂ ਘੜਾ ਸੁੱਕੀ ਮਿੱਟੀ ਤੋਂ ਤਿਆਰ ਨਹੀਂ ਹੋ ਸਕਦਾ। ਇਸੇ ਤਰ੍ਹਾਂ ਗਿਆਨ ਦਾ ਬੱਧਾ ਹੋਇਆ ਮਨ ਟਿਕਾਅ ਵਿਚ ਤਾਂ ਰਹਿ ਸਕਦਾ ਹੈ ਪਰ ਗੁਰੂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਕਰ ਸਕਦਾ :

**ਕੁੰਭੇ ਬਧਾ ਜਲੁ ਰਹੈ**
**ਜਲ ਬਿਨੁ ਕੁੰਭੁ ਨ ਹੋਇ॥**
**ਗਿਆਨ ਕਾ ਬਧਾ ਮਨੁ ਰਹੈ**
**ਗੁਰ ਬਿਨੁ ਗਿਆਨੁ ਨ ਹੋਇ॥**

**(ਪੰ: ੪੬੯)**

ਇਸ ਤਰ੍ਹਾਂ ਗੁਰੂ ਦੀ ਲੋੜ ਤੇ ਮਹੱਤਤਾ ਨੂੰ ਹੇਠ ਲਿਖੇ ਸ਼ਬਦ ਪ੍ਰਕਾਸ਼ਮਾਨ ਕਰਦੇ ਹਨ:

**ਗੁਰੁ ਦਾਤਾ ਗੁਰੁ ਹਿਵੈ ਘਰੁ**
**ਗੁਰੁ ਦੀਪਕੁ ਤਿਹ ਲੋਇ॥**

**(ਵਾਰ ਮਾਝ ੧-ਪੰ:੧੩੭)**

**-ਸਤਿਗੁਰੂ ਹੈ ਬੋਹਿਥਾ**
**ਵਿਰਲੈ ਕਿਨੈ ਵੀਚਾਰਿਆ॥ (ਪੰ:੪੭੦)**
**-ਸਾ ਧਰਤੀ ਭਈ ਹਰੀਆਵਲੀ**
**ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**

ਅਤੇ

**ਨਾਮੁ ਅਮੋਲਕੁ ਰਤਨੁ ਹੈ**
**ਪੂਰੇ ਸਤਿਗੁਰ ਪਾਸਿ॥(ਪੰ: ੪੦)**

ਭਾਰਤੀ ਦਰਸ਼ਨ ਵਿਚ ਗੁਰੂ ਦਾ ਮਹੱਤਵ ਬ੍ਰਾਹਮਣੀ ਯੁੱਗ ਤੋਂ ਹੀ ਸਥਾਪਤ ਹੋ ਗਿਆ ਸੀ। ਇਸ ਸਮੇਂ ਗਿਆਨ ਦਾ ਅਧਾਰ ਸ਼ਰੁਤੀ ਸੀ। ਇਸ ਲਈ ਛੰਦ, ਉਚਾਰਣ ਅਤੇ ਵਿਆਖਿਆ ਆਦਿ ਦੀ ਸਹੀ ਜਾਣਕਾਰੀ ਲਈ ਗੁਰੂ ਦੀ ਅਵੱਸ਼ਕਤਾ ਸੀ। ਗੁਰੂ ਹਰ ਕੋਈ ਨਹੀਂ ਅਖਵਾ ਸਕਦਾ।ਇਸ ਲਈ ਅਨੇਕ ਗੁਣਾਂ ਜੈਸੇ ਸ਼ਾਂਤ, ਦਾਂਤ, ਕੁਲੀਨ, ਵਿਨੀਤ, ਸ਼ੁਧਵੇਸੀ, ਸ਼ੁਧਾਚਾਰੀ, ਸੁਪ੍ਰਤਿਸ਼ਠ, ਪਵਿੱਤਰ, ਦਕਸ਼, ਸਬੁਧ ਅਵਸਥਾ ਨੂੰ ਮੰਨਣ ਵਾਲਾ ਧਿਆਨ ਵਿਚ ਲੀਨ, ਨਿਗ੍ਰਹ ਅਤੇ ਅਨੁਗ੍ਰਹ ਵਿਚ ਰਹਿਣ ਵਾਲਾ ਹੋਣਾ ਚਾਹੀਦਾ ਹੈ। ਸ਼ਿਸ਼ ਆਸ਼ਰਮਾਂ ਵਿਚ ਰਹਿ ਕੇ ਐਸੇ ਗੁਰੂ ਦੀ ਸ਼ਰਣ ਲੈ ਕੇ ਪੂਰੇ ਧਿਆਨ ਅਤੇ ਅਭਿਆਸ ਨਾਲ ਸਾਦਾ ਜੀਵਨ ਜੀਅ ਕੇ ਇਸ ਗਿਆਨ ਨੂੰ ਗ੍ਰਹਿਣ ਕਰਿਆ ਕਰਦੇ ਹਨ। ਉਸਦਾ ਹਰ ਬਚਨ, ਹਰ ਕਰਮ ਜੋ ਉਸ ਦੀ ਰਜ਼ਾ ਵਿੱਚ ਹੁੰਦਾ ਹੈ, ਉਸ ਨੂੰ ਉਹ ਖਿੜੇ ਮੱਥੇ ਮੰਨਦਾ ਹੈ। ਇਸ ਤਰ੍ਹਾਂ ਮਹਾਂਪੁਰਖਾਂ ਦੁਆਰਾ ਕੀਤਾ ਹੋਇਆ ਧਰਮ ਪ੍ਰਚਾਰ, ਸ਼ਰਧਾਲੂ ਸਿੱਖਾਂ ਦੇ ਜੀਵਨ ਨੂੰ ਪਵਿੱਤਰ, ਉੱਚਾ-ਸੁੱਚਾ ਤੇ ਅਧਿਆਤਮਕ ਪਦਵੀ ਤਕ ਪੁਚਾ ਦਿਆ ਕਰਦਾ ਹੈ। ਆਪਣੇ ਜੈਸੀ ਰੰਗਣ ਉਨ੍ਹਾਂ ਸ਼ਰਧਾਵਾਨ ਸਿੱਖਾਂ ਦੇ ਜੀਵਨ ਅੰਦਰ ਬਖਸ਼ ਦਿਆ ਕਰਦਾ ਹੈ ਅਤੇ ਆਪਣੇ ਜੈਸਾ ਹੀ ਬਣਾ ਦਿਆ ਕਰਦਾ

ਹੈ। ਆਤਮਕ ਜੀਵਨ ਨੂੰ ਰਜੋ, ਤਮੋ ਤੇ ਸਤੋ ਗੁਣਾਂ ਦੇ ਪ੍ਰਭਾਵ ਤੋਂ ਮੁਕਤ ਕਰ ਸਹਿਜ ਅਵਸਥਾ ਵਿਚ ਪੁਚਾ ਦਿਆ ਕਰਦਾ ਹੈ। ਇਸ ਸਹਿਜ ਅਵਸਥਾ ਨੂੰ ਹੀ ਮਹਾਂਪੁਰਖ ਤੁਰੀਆ ਪਦ ਜਾਂ ਚੌਥਾ ਪਦ ਵੀ ਕਹਿ ਦਿਆ ਕਰਦੇ ਹਨ, ਜਿਸ ਵਿੱਚ ਮਨ ਦੀ ਅਡੋਲਤਾ, ਵਿਸਮਾਦ ਅਤੇ ਖਿੜਾਓ ਦੀ ਅਵਸਥਾ ਹੋਇਆ ਕਰਦੀ ਹੈ ਅਤੇ ਇਹ ਕੇਵਲ ਗੁਰੂ ਦੀ ਕ੍ਰਿਪਾ ਦੁਆਰਾ ਉਸ ਰਾਹੀਂ ਦਿੱਤੇ ਹੋਇ 'ਨਾਮ' ਵਿਚ ਜੁੜ ਕੇ ਤੇ ਜਪ ਕੇ ਹੀ ਇਸ ਮਨ ਦੀ ਮੈਲ ਨੂੰ ਧੋ ਸਕੀਦਾ ਹੈ :

**ਮੰਨੁ ਧੋਵਹੁ ਸਬਦਿ ਲਾਗਹੁ**
**ਹਰਿ ਸਿਉ ਰਹਹੁ ਚਿਤੁ ਲਾਇ॥**
**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ**
**ਇਹੁ ਸਹਸਾ ਇਵ ਜਾਇ॥ (ਪੰ: ੯੧੯)**

ਗੁਰੂ ਨਾਨਕ ਦੇਵ ਜੀ ਤੋਂ ਜਗਤ ਗੁਰੂ ਦੀ ਪਦਵੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ। ਇਹ ਸਿਰਫ਼ ਇਕ ਰਸਮੀ ਕਾਰਵਾਈ ਨਹੀਂ ਸੀ ਬਲਕਿ ਆਤਮਕ ਰੂਪ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਖਸ਼ਿਸ਼ ਨਾਲ ਉਨ੍ਹਾਂ ਵਿਚ ਜਗਤ ਗੁਰੂ ਦੀ ਸਮਰੱਥਾ ਕਿਵੇਂ ਪੈਦਾ ਹੋਈ, ਇਸ ਅਗੰਮੀ ਖੇਡ ਦਾ ਕਲਸਹਾਰ ਭੱਟ ਨੇ ਉਸ ਸਵਈਏ ਵਿਚ ਅਤਿ ਆਤਮਿਕ ਵਰਨਣ ਇੰਝ ਕੀਤਾ ਹੈ: ਗੁਰੂ ਨਾਨਕ ਦੇਵ ਜੀ ਦੇ ਸਹਜਿ ਨਾਲ ਮਸਤਕ ਉਤੇ ਹੱਥ ਧਰਨ ਕਰਕੇ ਅੰਮ੍ਰਿਤ ਦੀ ਵਰਖਾ ਹੋਈ ਜਿਸ ਨਾਲ ਦੇਵੀ ਦੇਵਤੇ ਮੁਨਿ ਗਣਾਂ ਨੂੰ ਸੁਗੰਧ ਪ੍ਰਾਪਤ ਹੋਈ ਤੇ ਪ੍ਰਗਟ ਹੋ ਕੇ ਜਸ ਕਰਨ ਲੱਗੇ। ਗੁਰੂ ਅੰਗਦ ਦੇਵ ਜੀ ਨੇ ਕਾਲ ਕੰਟਕ ਨੂੰ ਮਾਰ ਕੇ ਆਪਣੇ ਮਨ ਨੂੰ ਇਕਾਗਰ ਕਰਨ ਕਰਕੇ ਜਗਤ ਨੂੰ ਜਿੱਤ ਲਿਆ ਅਤੇ ਨਿਰੰਕਾਰ ਵਿਚ ਉਨ੍ਹਾਂ ਦੀ ਨਿਰੰਤਰ ਲਿਵ ਲੱਗ ਗਈ।

**ਗੁਰੂ ਅੰਗਦ ਦੇਵ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਬਚਨਾਂ ਤੇ ਵਿਸ਼ਵਾਸ ਕਰਕੇ ਸ਼ੁੱਧ ਅਧਿਆਤਮਕ ਵਿਸ਼ੇ ਦਾ ਅਨੁਸਰਣ ਕਰਦਿਆਂ ਉਨ੍ਹਾਂ ਨੇ ਗੁਰੂ ਵਿਅਕਤੀ ਦੇ ਬ੍ਰਹਮ ਸਰੂਪ ਅਤੇ ਆਤਮਕ ਆਭਾ ਨੂੰ ਉਜਾਗਰ ਕੀਤਾ ਹੈ। ਗੁਰੂ ਨੂੰ ਪਰਮਾਤਮਾ ਜਿੰਨਾ ਵੱਡਾ ਤੇ ਸਮਰਥਾ ਵਾਲਾ ਜਾਣਕੇ ਭਾਵਨਾਤਮਕ ਰੰਗ ਵਿੱਚ ਦਾਰਸ਼ਨਿਕ ਪੱਧਰ ਅਤੇ ਉਸਦੇ ਸ਼ੁੱਧ ਆਤਮਕ ਸਰੂਪ ਦੀ ਸਿਫ਼ਤ ਸਲਾਹ ਕੀਤੀ ਹੈ।**

**ਸੋਈ ਪੁਰਖੁ ਧੰਨੁ ਕਰਤਾ**
**ਕਾਰਣ ਕਰਤਾਰੁ ਕਰਣ ਸਮਰਥੋ॥**
**ਸਤਿਗੁਰੂ ਧੰਨੁ ਨਾਨਕੁ ਮਸਤਕਿ**
**ਤੁਮ ਧਰਿਓ ਜਿਨਿ ਹਥੋ॥**
**ਤ ਧਰਿਓ ਮਸਤਕਿ ਹਥੁ ਸਹਜਿ**
**ਅਮਿਉ ਵੁਠਉ ਛਜਿ ਸੁਰਿ**
**ਨਰ ਗਣ ਮੁਨਿ ਬੋਹਿਯ ਅਗਾਜਿ॥**
**ਮਾਰਿਓ ਕੰਟਕੁ ਕਾਲੁ**
**ਗਰਜਿ ਧਾਵਤੁ ਲੀਓ ਬਰਜਿ ਪੰਚ**
**ਭੂਤ ਏਕ ਘਰਿ ਰਾਖਿ ਲੇ ਸਮਜਿ॥**
**ਜਗ ਜੀਤਉ ਗੁਰ ਦੁਆਰਿ ਖੇਲਹਿ**
**ਸਮਤ ਸਾਰਿ ਰਥੁ ਉਨਮਨਿ**
**ਲਿਵ ਰਾਖਿ ਨਿਰੰਕਾਰਿ॥**
**ਕਹੁ ਕੀਰਤ ਕਲਸਹਾਰ**
**ਸਪਤ ਦੀਪ ਮਝਾਰ ਲਹਣਾ**
**ਜਗਤ੍ਰ ਗੁਰੁ ਪਰਸਿ ਮੁਰਾਰਿ॥੧॥**

ਅਗਲੇ ਸਵੱਈਏ ਵਿਚ ਕਵੀ ਕਲਸਹਾਰ ਲਿਖਦਾ ਹੈ ਕਿ ਸਤਿਗੁਰੂ ਜੀ ਨੇ ਅਕਾਲਪੁਰਖ ਦਾ ਡੂੰਘਾ ਨਿਸ਼ਚਾ ਆਪ ਦੇ ਮਨ ਵਿਚ ਟਿਕਾ ਦਿੱਤਾ। ਜੀਵਾਂ ਦਾ ਨਾਸ ਕਰਨ ਵਾਲਾ ਵਿਸ਼ੇ ਵਾਸ਼ਨਾ ਰੂਪੀ ਜ਼ਹਿਰ ਆਪ ਦੇ ਤਨ ਵਿਚੋਂ ਦੂਰ ਹੋ ਗਿਆ ਤੇ ਅੰਤਰ ਆਤਮੇ ਆਪ ਨੇ ਅੰਮ੍ਰਿਤ ਦਾ ਪਾਨ ਕੀਤਾ। ਆਪ ਦੇ ਹਿਰਦੇ ਵਿਚ ਅਕਾਲਪੁਰਖ ਦੇ ਧਿਆਨ ਦਾ ਪ੍ਰਕਾਸ਼ ਹੋਇਆ ਅਤੇ ਨਿਰੰਤਰ ਵਿਆਪਕ ਪਰਮੇਸ਼ਰ ਵਿਚ ਆਪ ਦੀ ਸਹਜਿ ਸਮਾਧੀ ਲਗ ਲਈ। ਹੇ ਸਤਿਗੁਰੂ ਜੀ! ਵਡੇ ਆਪ ਵਿਸ਼ਾਲ ਹਿਰਦੇ ਵਾਲੇ, ਦਰਿਦਰ ਦੂਰ ਕਰਨ ਵਾਲੇ ਹੋ। ਆਪਦੇ ਦਰਸ਼ਨ ਕਰਕੇ ਪਾਪ ਡਰ ਜਾਂਦੇ ਹਨ :

**ਮਨਿ ਬਿਸਾਸੁ ਪਾਇਓ**
**ਗਹਿਰ ਗਹੁ ਹਦਰਥਿ ਦੀਓ॥**
**ਗਰਲ ਨਾਸ ਤਨਿ ਨਠਯੋ**
**ਅਮਿਉ ਅੰਤਰਗਤਿ ਪੀਓ॥**
**ਰਿਦਿ ਬਿਗਾਸੁ ਜਾਗਿਓ**
**ਅਲਖਿ ਕਲ ਧਰੀ ਜੁਗੰਤਰਿ॥**
**ਸਤਿਗੁਰੁ ਸਹਜ ਸਮਾਧਿ ਰਵਿਓ**
**ਸਾਮਾਨ ਨਿਰੰਤਰਿ॥**
**ਉਦਾਰਉ ਚਿਤ ਦਾਰਿਦ ਹਰਨ**
**ਪਿਖੰਤਿਹ ਕਲਮਲ ਤ੍ਰਸਨ॥**
**ਸਦ ਰੰਗਿ ਸਹਜਿ ਕਲ ਉਚਰੈ**
**ਜਸੁ ਜੰਪਉ ਲਹਣੇ ਰਸਨ॥**

**(ਸਵਈਏ ਮਹਲੇ ਦੂਜੇ ਕੇ)**

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਸਤਿਗੁਰੂ

ਨਾਨਕ ਦੇਵ ਜੀ ਦੇ ਬਚਨਾਂ ਤੇ ਵਿਸ਼ਵਾਸ ਕਰਕੇ ਸ਼ੁੱਧ ਅਧਿਆਤਮਕ ਵਿਸ਼ੇ ਦਾ ਅਨੁਸਰਣ ਕਰਦਿਆਂ ਉਨ੍ਹਾਂ ਨੇ ਗੁਰੂ ਵਿਅਕਤੀ ਦੇ ਬ੍ਰਹਮ ਸਰੂਪ ਅਤੇ ਆਤਮਕ ਆਭਾ ਨੂੰ ਉਜਾਗਰ ਕੀਤਾ ਹੈ। ਗੁਰੂ ਨੂੰ ਪਰਮਾਤਮਾ ਜਿੰਨਾ ਵੱਡਾ ਤੇ ਸਮਰਥਾ ਵਾਲਾ ਜਾਣਕੇ ਭਾਵਨਾਤਮਕ ਰੰਗ ਵਿੱਚ ਦਾਰਸ਼ਨਿਕ ਪੱਧਰ ਅਤੇ ਉਸਦੇ ਸ਼ੁੱਧ ਆਤਮਕ ਸਰੂਪ ਦੀ ਸਿਫ਼ਤ ਸਲਾਹ ਕੀਤੀ ਹੈ। ਗੁਰੂ ਪ੍ਰਸਾਦਿ ਦੀ ਵਿਆਖਿਆ ਕਰਦੇ ਹੋਏ ਤੇ ਗੁਰੂ ਦੀ ਮਹੱਤਤਾ ਦਸਦਿਆਂ ਉਚਾਰਨ ਕਰਦੇ ਹਨ :

**ਜੇ ਸਉ ਚੰਦਾ ਉਗਵਹਿ**
**ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ**
**ਗੁਰ ਬਿਨੁ ਘੋਰ ਅੰਧਾਰ॥**

**(ਮਹਲਾ-੨ ਪੰ: ੪੬੩)**

ਭਾਵ ਮਨ ਅੰਦਰ ਜੋ ਭਰਮਾਂ-ਭੁਲੇਖਿਆਂ ਤੇ ਆਤਮਕ-ਹੀਣਤਾ ਦਾ ਅੰਧੇਰਾ ਹੈ, ਉਹ ਭਾਵੇਂ ਸੈਂਕੜੇ ਚੰਦਰਮਾਂ ਤੇ ਹਜ਼ਾਰਾਂ ਸੂਰਜ ਚੜ੍ਹ ਪੈਣ ਪਰ ਗੁਰੂ ਦੇ ਗਿਆਨ ਤੇ ਗੁਰੂ ਕ੍ਰਿਪਾ ਤੋਂ ਬਿਨਾਂ ਦੂਰ ਨਹੀਂ ਹੁੰਦਾ। ਗੁਰੂ ਤੋਂ ਬਿਨਾਂ ਮਨੁੱਖ ਅਗਿਆਨ ਰੂਪੀ ਹਨੇਰੇ ਵਿਚ ਭਟਕ ਰਿਹਾ ਹੈ। ਇਸਨੂੰ ਆਪਣੇ ਮੂਲ ਦੀ ਸਮਝ ਨਹੀਂ ਆ ਸਕਦੀ। ਸੱਚੇ ਗੁਰੂ ਤੋਂ ਬਿਨਾਂ ਗਿਆਨ ਮੁਕਤੀ ਤੇ ਸਿੱਧੀ ਨਹੀਂ ਮਿਲ ਸਕਦੀ। ਗੁਰੂ ਦੀ ਮਿਹਰ ਭਰੀ ਨਜ਼ਰ ਹੀ ਘੋਰ ਪਾਪਾਂ ਦਾ ਨਾਸ ਕਰ ਦੇਂਦੀ ਹੈ। ਉਹਦੇ ਦਿੱਤੇ ਹੋਏ ਬਲ ਨਾਲ ਹੀ ਕਾਮ, ਕ੍ਰੋਧ, ਲੋਭ, ਮੋਹ ਵਸ ਵਿੱਚ ਹੋ ਸਕਦੇ ਹਨ। ਸੰਸਾਰਕ ਦੁੱਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ ਅਤੇ ਨਾਮ ਵਿੱਚ ਸੁੱਖਾਂ ਦਾ ਵਾਸਾ ਹੋ ਜਾਂਦਾ ਹੈ। ਗੁਰੂ ਐਸਾ ਦਰਿਆਓ ਹੈ ਜਿਹੜਾ ਜਨਮਾਂ ਜਨਮਾਂਤਰਾਂ ਦੀ ਲੱਗੀ ਹੋਈ ਕਾਲਖ ਧੋ ਦੇਂਦਾ ਹੈ। ਐਸੇ ਗੁਰੂ ਨੂੰ ਧਿਆਉਣ ਨਾਲ, ਐਸੇ ਗੁਰੂ ਦੇ ਦਰਸ਼ਨ ਕਰਨ ਨਾਲ ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਮਿਲ ਜਾਇਆ ਕਰਦਾ ਹੈ:

**ਅਮਿਅ ਦ੍ਰਿਸਟਿ ਸੁਭ ਕਰੈ ਹਰੈ**
**ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ**
**ਵਸਿ ਕਰੈ ਸਭੈ ਬਲ॥**
**ਸਦਾ ਸੁਖੁ ਮਨਿ ਵਸੈ**
**ਦੁਖੁ ਸੰਸਾਰਹ ਖੋਵੈ॥**
**ਗੁਰੁ ਨਵ ਨਿਧਿ ਦਰੀਆਉ**
**ਜਨਮ ਹਮ ਕਾਲਖ ਧੋਵੈ॥**
**ਸੁ ਕਹੁ ਟਲ ਗੁਰੁ ਸੇਵੀਐ**
**ਅਹਿਨਿਸਿ ਸਹਜਿ ਸੁਭਾਏ॥**
**ਦਰਸਨਿ ਪਰਸਿਐ ਗੁਰੂ ਕੈ**
**ਜਨਮ ਮਰਣ ਦੁਖੁ ਜਾਇ॥**

**(ਸਵਈਏ ਮਹਲੇ ਦੂਜੇ ਕੇ)**

ਗੁਰੂ ਨਾਨਕ ਦੇਵ ਜੀ ਨਾਲ ਭਾਈ ਲਹਿਣਾ ਜੀ ਦਾ ਰਿਸ਼ਤਾ ਗੁਰੂ ਤੇ ਸ਼ਿਸ਼ ਅਤੇ ਉਹ ਵੀ ਸ਼ਰਧਾ ਭਾਵਨਾ ਦਾ ਪ੍ਰਤੀਕ, ਜਿਸ ਨੇ ਐਸੇ ਪਿਆਰ ਦੀ ਥਾਂ ਲੈ ਲਈ ਅਤੇ ਇਸੇ ਪਿਆਰ ਦਾ ਸਦਕਾ ਲਹਿਣਾ ਹੌਲੀ-ਹੌਲੀ ਆਪਣੇ ਪਿਆਰੇ ਨਾਨਕ ਦਾ ਹੀ ਰੂਪ ਧਾਰਨ ਕਰ ਗਿਆ। ਕਿੰਨੇ ਸਾਰੇ ਇਮਤਿਹਾਨ ਲਏ ਗਏ, ਉਨ੍ਹਾਂ ਸਾਰਿਆਂ ਵਿਚੋਂ ਸ਼ਤ-ਪ੍ਰਤੀਸ਼ਤ ਨੰਬਰ ਲੈ ਕੇ ਪਾਸ ਹੋ ਕੇ ਉਪਰਲੀ ਮੰਜ਼ਿਲ ਤਕ ਪੁੱਜ ਗਏ। ਹੁਣ ਉਸ ਪਿਆਰੇ ਦੇ ਪਿਆਰ ਨੇ ਉਸਨੂੰ ਪਿਆਰ ਦਾ ਹੀ ਰੂਪ ਬਣਾ ਦਿੱਤਾ। ਲਹਿਣਾ ਨਾਨਕ ਦਾ ਰੂਪ ਹੋ ਗਿਆ ਤੇ ਆਪਸ ਵਿੱਚ ਅਭੇਦ ਹੋ ਕੇ ਇਕ ਹੀ ਹੋ ਗਏ। ਅਖੀਰ ਅਸੂ ਵਦੀ ੫, ੧੫੯੬ ਬਿ: ਦੀ ਸਵੇਰ ਨੂੰ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਕਈ ਤਰ੍ਹਾਂ ਦੇ ਇਮਤਿਹਾਨ ਪਾ ਪਾ ਕੇ ਆਪਣੇ ਦੋਵੇਂ ਪੁੱਤਰਾਂ ਤੇ ਸਿੱਖਾਂ ਨੂੰ ਵੇਖ ਪਰਖ ਲਿਆ ਸੀ ਅਤੇ ਭਾਈ ਲਹਿਣੇ ਨੂੰ ਆਪਣੇ ਯੋਗ ਸਮਝ ਕੇ ਗੁਰਿਆਈ ਦੇ ਕੇ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ ਤੇ ਆਪ ਜੋਤੀ ਜੋਤਿ ਸਮਾ ਗਏ।

**ਸਿੱਖਾਂ ਪੁਤ੍ਰਾਂ ਘੋਖਿ ਕੈ**
**ਸਭ ਉਮਤਿ ਵੇਖਹੁ ਜਿ ਕਿਓਨੁ॥**
**ਜਾਂ ਸੁਧੋਸੁ ਤਾਂ ਲਹਿਣਾ ਟਿਕਿਓਨੁ॥**

ਇਸ ਤਰ੍ਹਾਂ ਭਾਈ ਲਹਿਣਾ ਜੀ ਨੇ ਸੱਚੇ ਪਿਆਰ ਦਾ ਮਿੱਠਾ ਫਲ ਪ੍ਰਾਪਤ ਕਰ ਲਿਆ ਤੇ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਤੇ ਪੁਰਾਣੇ ਸਿੱਖ ਦੇਖਦੇ ਹੀ ਰਹਿ ਗਏ।

**ਹੋਰਿਂਓ ਗੰਗ ਵਹਾਈਐ**
**ਦੁਨਿਆਈ ਆਖੈ ਕਿ ਕਿਓਨੁ॥**

ਗੁਰੂ ਨਾਨਕ ਦੇਵ ਜੀ ਨੇ ਕੀ ਕੌਤਕ ਕੀਤਾ :

**ਲਹਣੇ ਧਰਿਓਨੁ ਛਤ੍ਰੁ ਸਿਰਿ**
**ਅਸਮਾਨਿ ਕਿਆੜਾ ਛਿਕਿਓਨੁ॥**

ਅਤੇ ਫਿਰ ਆਪ ਜੀ:

**ਜੋਤਿ ਸਮਾਣੀ ਜੋਤਿ ਮਾਹਿ**
**ਆਪੁ ਆਪੈ ਸੇਤੀ ਮਿਕਿਓਨੁ॥**

ਅਨੁਸਾਰ ਜੋਤੀ ਜੋਤਿ ਮਿਲੀ ਸੰਪੂਰਨ ਥੀਆ ਰਾਮ ਹੋ ਗਏ। ਗੁਰੂ ਅੰਗਦ ਦੇਵ ਜੀ ਆਪਣੇ ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨ ਕੇ ਖਡੂਰ ਸਾਹਿਬ ਆ ਗਏ

**ਫੇਰਿ ਵਸਾਇਆ ਫੇਰੁਆਣਿ**
**ਸਤਿਗੁਰਿ ਖਾਡੂਰੁ॥**

ਤੇ ਇਥੇ ਹੀ ਇਕ ਕਮਰੇ ਅੰਦਰ ਬੈਠ ਕੇ ਜਪ-ਤਪ ਸੰਜਮ ਨਾਲ ਕਰਨ ਲਈ ਮਾਈ ਭਿਰਾਈ ਦੇ ਘਰ ਆ ਕੇ ਗੁਰ ਵਿਯੋਗ ਵਿਚ ਦਰਵਾਜ਼ਾ ਬੰਦ ਕਰਕੇ ਕੁਝ

**ਸਤਿਗੁਰੂ ਹੈ ਹੀ ਉਹ ਜਿਸਦੇ ਦਰਸ਼ਨ ਕੀਤਿਆਂ ਮਨ ਨੂੰ ਸ਼ਾਂਤੀ ਮਿਲੇ, ਮਨ ਵਿਚ ਖੇੜਾ ਹੁਲਾਸ ਆਵੇ ਤੇ ਦੁਬਿਧਾ ਦਾ ਨਾਸ ਹੋ ਜਾਵੇ, ਜੋ ਸਿੱਖ ਦੇ ਹਿਰਦੇ ਵਿਚੋਂ ਅਗਿਆਨ ਰੂਪੀ ਅੰਧੇਰਾ ਦੂਰ ਕਰਕੇ ਗਿਆਨ ਰੂਪੀ ਦੀਵਾ ਜਗਾ ਕੇ ਸਤਿ ਵਸਤੂ ਦੀ ਪ੍ਰਾਪਤੀ ਕਰਾ ਦੇਵੇ, ਸਿੱਖ ਨੂੰ ਅੰਦਰੋਂ ਹੀ ਹਰੀ ਦਾ ਦਰਸ਼ਨ ਕਰਾ ਦੇਵੇ।**

ਚਿਰ ਸਮਾਧੀ ਸਥਿਤ ਬੈਠੇ ਤਾਂ ਇਕ ਦਿਨ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦੀ ਖਬਰ ਸੁਣ ਕੇ ਵੈਰਾਗ ਮਈ ਦਸ਼ਾ ਵਿਚ ਇਹ ਸਲੋਕ ਉਚਾਰਨ ਕੀਤਾ :

**ਕਿਸਹੀ ਕੋਈ ਕੋਇ**
**ਮੰਞੁ ਨਿਮਾਣੀ ਇਕੁ ਤੂ॥**
**ਕਿਉ ਨ ਮਰੀਜੈ ਰੋਇ**
**ਜਾ ਲਗ ਚਿਤਿ ਨਾ ਆਵਹੀ॥**
**ਜਿਸੁ ਪਿਆਰੇ ਸਿਉ ਨੇਹੁ**
**ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ**
**ਤਾ ਕੈ ਪਾਛੈ ਜੀਵਣਾ॥**
**(ਵਾਰ ਸਿਰੀ ਰਾਗ ਪੰ: ੮੩)**

ਸੋ ਜਿਹੜਾ ਵੀ ਪੂਰੇ ਗੁਰੂ ਦੀ ਸ਼ਰਨ ਵਿਚ ਜਾਏਗਾ ਤੇ ਨਾਮ ਜਪੇਗਾ, ਸਤ ਸੰਗਤ ਕਰੇਗਾ, ਪੁੰਨ-ਦਾਨ ਤੇ ਸੇਵਾ ਕਰੇਗਾ, ਉਸਦਾ ਉਧਾਰ ਹੋ ਜਾਏਗਾ। ਇਸ ਲਈ ਕੇਵਲ ਸੱਚੇ ਸਤਿਗੁਰੂ ਨਾਲ ਹੀ ਪਿਆਰ ਦੀ ਗੰਢ ਪਾਉਣੀ ਚਾਹੀਦੀ ਹੈ, ਬਾਕੀ ਸੰਸਾਰੀ ਜੀਵਾਂ ਨਾਲ ਕੀਤਾ ਪਿਆਰ ਕੱਚਾ ਗਿਣਿਆ ਗਿਆ ਹੈ, ਕਿਉਂ ਜੁ ਉਹ ਜਿਉਂਦੇ ਹੀ ਛੱਡ ਜਾਂਦੇ ਹਨ ਪਰ ਇਕ ਸਤਿਗੁਰੂ ਹੀ ਹੈ ਜਿਹੜਾ ਲੋਕ ਤੇ ਪਰਲੋਕ ਵਿਚ ਸਹਾਇਤਾ ਕਰਦਾ ਹੈ।

**ਓਇ ਜੀਵੰਦੇ ਵਿਛੁੜਹਿ**
**ਓਇ ਮੁਇਆ ਨ ਜਾਹੀ ਛੋੜਿ॥**

ਇਹ ਸਤਿਗੁਰੂ ਹੀ ਹੈ ਜਿਹੜਾ ਇਸ ਜੀਵ ਨੂੰ ਮੋਹ ਮਾਇਆ ਦੇ ਚਿੱਕੜ ਵਿਚੋਂ ਕੱਢ ਲਿਆ ਕਰਦਾ ਹੈ :

**ਬਾਹ ਪਕਰਿ ਕਢਿ ਲੀਨੇ ਅਪੁਨੇ**
**ਗ੍ਰਿਹਿ ਅੰਧ ਕੂਪ ਤੇ ਮਾਇਆ॥**

ਹਰ ਪ੍ਰਕਾਰ ਦੀਆਂ ਆਧੀਆਂ-ਬਿਆਧੀਆਂ ਅਤੇ ਔਖੇ ਸਮੇਂ ਜਦੋਂ ਕੋਈ ਨਹੀਂ ਕੂਕ-ਪੁਕਾਰ ਸੁਣਦਾ ਉਥੇ ਸਤਿਗੁਰੂ ਹੀ ਬੇਲੀ ਹੋਇਆ ਕਰਦਾ ਹੈ :

**ਓਥੈ ਹਥੁ ਨ ਅਪੜੈ**
**ਕੂਕ ਨ ਸੁਣੀਐ ਪੁਕਾਰ॥**
**ਓਥੈ ਸਤਿਗੁਰੁ ਬੇਲੀ ਹੋਵੈ**
**ਕਢਿ ਲਏ ਅੰਤੀ ਵਾਰ॥**

ਸਤਿਗੁਰੂ ਹੈ ਹੀ ਉਹ ਜਿਸਦੇ ਦਰਸ਼ਨ ਕੀਤਿਆਂ ਮਨ ਨੂੰ ਸ਼ਾਂਤੀ ਮਿਲੇ, ਮਨ ਵਿਚ ਖੇੜਾ ਹੁਲਾਸ ਆਵੇ ਤੇ ਦੁਬਿਧਾ ਦਾ ਨਾਸ ਹੋ ਜਾਵੇ, ਜੋ ਸਿੱਖ ਦੇ ਹਿਰਦੇ ਵਿਚੋਂ ਅਗਿਆਨ ਰੂਪੀ ਅੰਧੇਰਾ ਦੂਰ ਕਰਕੇ ਗਿਆਨ ਰੂਪੀ ਦੀਵਾ ਜਗਾ ਕੇ ਸਤਿ ਵਸਤੂ ਦੀ ਪ੍ਰਾਪਤੀ ਕਰਾ ਦੇਵੇ, ਸਿੱਖ ਨੂੰ ਅੰਦਰੋਂ ਹੀ ਹਰੀ ਦਾ ਦਰਸ਼ਨ ਕਰਾ ਦੇਵੇ **"ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥"** ਗੁਰਬਾਣੀ ਅਨੁਸਾਰ ਇਹ ਸਤਿਗੁਰੂ ਹੀ ਹੈ ਜੋ ਸੱਚ ਨੂੰ ਦ੍ਰਿੜਾਉਂਦਾ ਹੈ, ਜਿਹੜਾ ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ) ਨੂੰ ਵਸ ਵਿਚ ਕਰ ਲੈਂਦਾ ਹੈ। ਸਤਿਗੁਰੂ ਹੀ ਹੈ ਜਿਹੜਾ ਨਾਮ ਦੀ ਸੋਝੀ ਬਖਸ਼ਦਾ ਹੈ ਅਤੇ ਨਾਮ ਨੂੰ ਦਾਤ ਰੂਪ ਵਿਚ ਵੰਡਦਾ ਵੀ ਹੈ, ਇਸੇ ਲਈ ਸ਼ੁਰੂ ਵਿਚ ਹੀ ਬਾਣੀ ਵਿਚ ਅਕਾਲ ਪੁਰਖ ਦੇ ਸਾਰੇ ਵਿਸ਼ੇਸ਼ਣ ਰੂਪ ਵਿਚ ਗੁਣਾਂ ਦਾ ਵਰਣਨ ਕਰਨ ਸਮੇਂ ਅੰਤਮ ਪਦ ਗੁਰ ਪ੍ਰਸਾਦ ਲਿਖ ਦਿੱਤਾ ਹੈ, ਜਿਸ ਦਾ ਭਾਵ ਸਤਿਗੁਰੂ ਦੀ ਕ੍ਰਿਪਾ, ਨਦਰ ਕਰਮ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਿੱਖ ਦਰਸ਼ਨ ਵਿਚ ਗੁਰੂ ਜਾਂ ਸਤਿਗੁਰੂ ਹੀ ਅਜਿਹਾ ਬਿੰਦੂ ਹੈ, ਜਿਸ ਦੁਆਲੇ ਗੁਰਮਤਿ ਜਾਂ ਸਿੱਖੀ ਸਭਿਆਚਾਰ ਦਾ ਸਾਰਾ ਪਸਾਰਾ ਘੁੰਮਦਾ ਹੈ। ਸਤਿਪੁਰਖ ਨੂੰ ਜਾਨਣ ਵਾਲਾ ਸਤਿਗੁਰੂ ਤੇ ਉਸਦੀ ਸੰਗਤ ਕਰਕੇ, ਸਿਮਰਨ ਕਰਨ ਕਰਕੇ ਸਿੱਖ ਦਾ ਉਧਾਰ ਹੋ ਜਾਂਦਾ ਹੈ :

**ਸਤਿਪੁਰਖੁ ਜਿਨਿ ਜਾਨਿਆ**
**ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ**
**ਨਾਨਕ ਹਰਿ ਗੁਨ ਗਾਉ॥**

ਕਲਿਜੁਗ ਵਿਚ ਗੁਰੂ, ਗੁਰੂ ਨਾਨਕ ਦੇਵ ਜੀ ਦੀਪਕ ਗੁਰੂ ਹੋਏ ਹਨ ਜਿਨ੍ਹਾਂ ਨੇ ਆਪਣੇ ਤੁਲ ਭਾਈ ਲਹਿਣੇ 'ਤੇ ਕ੍ਰਿਪਾ ਕੀਤੀ,

**ਲਹਣੇ ਦੀ ਫੇਰਾਈਐ**
**ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ ਜੁਗਤਿ ਸਾਇ**
**ਸਹਿ ਕਾਇਆ ਫੇਰਿ ਪਲਟੀਐ॥**

ਦੇ ਅਨੁਸਾਰ ਭਾਈ ਲਹਿਣਾ ਜੀ ਨੇ ਸਮਰੱਥ ਗੁਰੂ

ਦੇ ਨਾਲ ਸਬੰਧ ਜੋੜ ਕੇ, ਉਨ੍ਹਾਂ ਦੇ ਦੱਸੇ ਹੋਏ ਬਚਨ ਕਮਾਏ। ਇਸ ਤਰ੍ਹਾਂ ਪ੍ਰੇਮਾ ਭਗਤੀ ਵਧਣ ਨਾਲ ਗੁਰੂ ਦੇ ਨਾਲ ਜਦੋਂ ਪੂਰਨ ਪ੍ਰੇਮ ਨਾਲ ਪਿਉਂਦੇ ਗਏ ਤਾਂ ਉਸ ਸਮੇਂ ਆਪ ਜੀ ਨੇ ਆਪਣਾ ਤਨ, ਮਨ ਅਤੇ ਧਨ ਆਪਣੇ ਗੁਰੂ ਦੇ ਅਰਪਣ ਕਰ ਦਿੱਤਾ। ਜਦੋਂ ਆਪਣੀ ਹੰਗਤਾ ਤੇ ਮਮਤਾ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਪੂਰਨ ਤੌਰ ਤੇ ਭੇਟ ਕਰ ਦਿੱਤੀ

**ਆਪੁ ਗਵਾਇ ਸੇਵਾ ਕਰੇ**
**ਤਾ ਕਿਛੁ ਪਾਏ ਮਾਨੁ॥**
**ਨਾਨਕ ਜਿਸਨੋ ਲਗਾ ਤਿਸੁ ਮਿਲੈ**
**ਲਗਾ ਸੋ ਪਰਵਾਨੁ॥**

ਤਦ ਹੀ ਸਤਿਗੁਰੂ ਜੀ ਨੇ ਦਿਵਯ ਦ੍ਰਿਸ਼ਟੀ ਬਖਸ਼ੀ ਤੇ ਉਸ ਅਕਾਲ ਪੁਰਖ ਦੇ ਘਟ-ਘਟ ਵਿਚ ਦਰਸ਼ਨ ਕਰਾ ਦਿੱਤੇ ਅਤੇ ਪੂਰਨ ਅਦ੍ਵੈਤ ਦੀ ਪ੍ਰਾਪਤੀ ਕਰਾ ਦਿੱਤੀ। ਉਸ ਸਮੇਂ ਆਪਣਾ ਵਖਰਾਪੁਣਾ ਖਤਮ ਹੋ ਗਿਆ ਤੇ ਇਸ ਮਨ ਦਾ ਕਿਤੇ ਵੀ ਵਜੂਦ ਬਾਕੀ ਨਹੀਂ ਰਹਿ ਗਿਆ। ਇਹ ਸਾਰੀ ਕ੍ਰਿਆ ਸਤਿਗੁਰੂ ਜੀ ਦੀ ਨਦਰਿ ਰਹਿਮਤ ਨਾਲ ਹੀ ਹੋਈ। ਐਸੇ ਹਾਲਾਤ ਵਿਚ ਮਨ ਨਾਮ ਦੀ ਚੀਜ ਤਨ ਵਿਚ ਨਹੀਂ ਰਹੀ, ਸਾਰੀ ਹੁਕਮ ਦੀ ਖੇਡ ਜੋ ਸਦਾ ਵਰਤ ਰਹੀ ਸੀ ਉਸਨੂੰ ਪੂਰਨ ਤੌਰ ਤੇ ਅਨੁਭਵ ਕਰਕੇ ਆਪਣੀ ਹੋਂਦ ਮਿਟਾ ਦਿੱਤੀ ਤੇ ਐਸੀ ਦਸ਼ਾ ਹੋ ਗਈ।

**ਜਹ ਜਹ ਦੇਖਾ ਤਹ ਏਕੋ ਸੋਈ**
**ਇਹ ਗੁਰਮਤਿ ਬੁਧਿ ਪਾਈ॥**
**ਮਨੁ ਤਨੁ ਪ੍ਰਾਨ ਧਰੀ ਤਿਸੁ ਆਗੈ**
**ਨਾਨਕ ਆਪੁ ਗਵਾਈ।(ਪੰ: ੧੨੬੦)**

ਸੋ ਸਤਿਗੁਰੂ ਦੀ ਸ਼ਰਣ ਵਿਚ ਆ ਕੇ, ਉਸਦੇ ਚਰਨਾਂ ਵਿਚ ਆਪਣੇ ਆਪ ਨੂੰ ਭੇਟ ਕਰ ਦਿਓ, ਤਦ ਹੀ ਗੁਰੂ ਇਹ ਸੋਝੀ ਬਖਸ਼ੇਗਾ ਕਿ ਇਸ ਕੋਠਤੀ ਅੰਦਰ 'ਧਨ-ਪਿਰ' ਦਾ ਇਕੱਠਾ ਹੀ ਵਾਸਾ ਹੈ, ਪਰ ਜਦੋਂ ਗੁਰੂ ਉਸ ਵਿਚਲੀ ਹਉਮੈ ਰੂਪੀ ਕੰਧ ਨੂੰ ਤੋੜਨ ਦਾ ਸਾਧਨ ਦਸਦਾ ਹੈ ਤੇ ਉਹ ਕੰਧ ਟੁੱਟ ਜਾਂਦੀ ਹੈ ਤਾਂ ਫਿਰ ਉਸ ਅਕਾਲਪੁਰਖ ਵਾਹਿਗੁਰੂ ਨਾਲ ਮਿਲਾਪ ਹੋ ਜਾਂਦਾ ਹੈ ਤੇ ਇਕਮਿਕ ਹੋ ਜਾਂਦਾ ਹੈ। ਗੁਰੂ ਫੁਰਮਾਨ ਹੈ:

**ਧਨ ਪਿਰ ਕਾ ਇਕ ਹੀ ਸੰਗਿ ਵਾਸਾ**
**ਵਿਚਿ ਹਉਮੈ ਭੀਤਿ ਕਰਾਰੀ॥**
**ਗੁਰਿ ਪੂਰੈ ਹਉਮੈ ਭੀਤਿ ਤੋਰੀ**
**ਜਨ ਨਾਨਕ ਮਿਲੇ ਬਨਵਾਰੀ॥**
**(ਪੰ: ੧੨੬੩)**

ਸੋ ਗੁਰੂ ਹੀ ਹੈ ਜਿਹੜਾ ਆਪਣੀ ਕ੍ਰਿਪਾ ਦੁਆਰਾ ਸਿੱਖ ਦੇ ਅੰਦਰੋਂ ਹਉਮੈ ਜੋ ਕਿ ਦੀਰਘ ਰੋਗ ਹੈ ਨੂੰ ਦੂਰ ਕਰਿਆ ਕਰਦਾ ਹੈ। ਤਦ ਹੀ ਸਿੱਖ ਗੁਰੂ ਦੁਆਰਾ ਦਿਤੇ ਨਾਮ ਰੂਪੀ ਸ਼ਬਦ ਨੂੰ ਜਪ ਕੇ ਕਮਾਈ ਕਰ ਲੈਂਦਾ ਹੈ :

**ਹਉਮੈ ਦੀਰਘ ਰੋਗੁ ਹੈ**
**ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ**
**ਤਾ ਗੁਰ ਕਾ ਸਬਦੁ ਕਮਾਹਿ॥**

ਐਸਾ ਗੁਰੂ ਜੋ ਹੈ, ਉਹ ਦਾਤਾ ਹੈ, ਸਮਰੱਥ ਹੈ ਅਤੇ ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ। ਉਹ ਪ੍ਰਮੇਸ਼ਰ ਪਾਰਬ੍ਰਹਮ ਹੈ ਅਤੇ ਆਪਣੇ ਸਿੱਖਾਂ ਸੇਵਕਾਂ ਨੂੰ ਡੁਬਣ ਤੋਂ ਬਚਾ ਲਿਆ ਕਰਦਾ ਹੈ:

**ਗੁਰੁ ਦਾਤਾ ਸਮਰਥੁ ਗੁਰੁ**
**ਗੁਰੁ ਸਭ ਮਹਿ ਰਹਿਆ ਸਮਾਇ॥**
**ਗੁਰੁ ਪਰਮੇਸਰੁ ਪਾਰਬ੍ਰਹਮ**
**ਗੁਰੁ ਡੁਬਦਾ ਲਏ ਤਰਾਇ॥**

ਸਤਿਗੁਰੂ ਮਹਾਂਪੁਰਖ ਪਾਰਸ ਰੂਪ ਹੋਇਆ ਕਰਦਾ ਹੈ ਜੋ ਸਿੱਖ ਨੂੰ ਆਪਣੇ ਜੈਸਾ ਕਰ ਲਿਆ ਕਰਦਾ ਹੈ। ਉਹ ਆਪਣੇ ਸਿੱਖ ਨੂੰ ਇਸ ਤਰ੍ਹਾਂ ਦੀ ਸੋਝੀ ਕਰਾ ਦਿਆ ਕਰਦਾ ਹੈ ਜਿਵੇਂ ਗੁਰੂ ਅੰਗਦ ਦੇਵ ਜੀ ਗੁਰਬਾਣੀ 'ਚ ਫੁਰਮਾਉਂਦੇ ਹਨ :

**ਇਹੁ ਜਗੁ ਸਚੈ ਕੀ ਹੈ ਕੋਠੜੀ**
**ਸਚੇ ਕਾ ਵਿਚਿ ਵਾਸੁ॥**
**ਇਕਨ੍ਹਾ ਹੁਕਮਿ ਸਮਾਇ ਲਏ**
**ਇਕਨ੍ਹਾ ਹੁਕਮੇ ਕਰੇ ਵਿਣਾਸੁ॥**
**ਇਕਨ੍ਹਾ ਭਾਣੈ ਕਢਿ ਲਏ**
**ਇਕਨ੍ਹਾ ਮਾਇਆ ਵਿਚਿ ਨਿਵਾਸੁ॥**
**ਏਵ ਭਿ ਆਖਿ ਨ ਜਾਪਈ**
**ਜਿ ਕਿਸੈ ਆਣੇ ਰਾਸਿ॥**
**ਨਾਨਕ ਗੁਰਮੁਖਿ ਜਾਣੀਐ**
**ਜਾ ਕਉ ਆਪਿ ਕਰੇ ਪਰਗਾਸੁ॥**

ਸੋ ਗੁਰੂ ਆਦਿਕਾਲ ਵਿਚ ਵੀ ਸੀ, ਵਰਤਮਾਨ ਵਿਚ ਹੀ ਹੈ ਤੇ ਅਗੋਂ ਵੀ ਰਹੇਗਾ। ਗੁਰੂ ਅੰਗਦ ਦੇਵ ਜੀ ਨੇ

**ਏਹ ਕਿਨੇਹੀ ਦਾਤਿ**
**ਆਪਸ ਤੇ ਜੋ ਪਾਈਐ॥**

ਇਹ ਦਾਤ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਪਤ ਕੀਤੀ ਅਤੇ ਫੁਰਮਾਇਆ ਕਿ ਜਦੋਂ ਹੀ ਗੁਰੂ ਸਾਹਿਬ ਤ੍ਰੁਠਦੇ ਹਨ ਤਾਂ ਹੀ ਇਹ ਦਾਤ ਸਿੱਖ ਨੂੰ ਪ੍ਰਾਪਤ ਹੁੰਦੀ ਹੈ।

**ਨਾਨਕ ਸਾ ਕਰਮਾਤਿ**
**ਸਾਹਿਬ ਤੁਠੈ ਜੋ ਮਿਲੈ॥ (ਸਲੋਕ ਮ: ੨)**



# ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ

***ਇਹ ਮਾਣ ਗੁਰੂ ਅੰਗਦ ਦੇਵ ਜੀ ਨੂੰ ਮਿਲਿਆ ਕਿ ਆਪਣੇ ਆਪਣੇ ਗੁਰੂ ਦੀ ਪਰਖ ਤੇ ਪੂਰੇ ਉੱਤਰ ਕੇ ਆਪਣੇ ਆਪ ਨੂੰ ਇਸ ਯੋਗ ਕੀਤਾ ਕਿ ਉਹਨਾਂ ਨੂੰ ਗੁਰਗੱਦੀ ਦਾ ਤਿਲਕ ਲਾਇਆ ਗਿਆ। ਇੰਜ ਹੀ ਉਹੀ ਐਸੇ ਗੁਰੂ ਸਨ ਜਿਨ੍ਹਾਂ ਨੇ ਆਪਣੇ ਗੁਰੂ ਦੀ ਜੁਗਤ ਨਾਲ ਆਪਣੇ ਸਿੱਖ ਨੂੰ ਗੁਰੂ ਗੱਦੀ ਅਰਪਨ ਕਰਨ ਦੀ ਪਰੰਪਰਾ ਚਲਾਈ।***

✍ ਹਰਵਿੰਦਰ ਸਿੰਘ ਹੰਸਪਾਲ

ਨਾਨਕ ਰਾਜ ਦੀ ਰਾਜਯੋਗ ਗੁਰਗੱਦੀ ਉੱਤੇ ਆਪਣੇ ਗੁਰੂ ਦੁਆਰਾ, ਗੱਦੀ ਨਸ਼ੀਨ ਕੀਤੇ ਜਾਣ ਵਾਲੇ ਭਾਈ ਲਹਿਣਾ ਜੀ ਪਹਿਲੇ ਸਿੱਖ ਸਨ। ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਸਿਧਾਂਤ, ਰਹਿਤ ਮਰਯਾਦਾ ਤੇ ਸਿੱਖੀ ਜੀਵਨ ਨੂੰ ਅਗੇ ਚਲਾਉਣ ਲਈ ਗੁਰਗੱਦੀ ਦਾ ਸਿਲਸਲਾ ਆਰੰਭ ਕੀਤਾ। ਇਸ ਗੱਦੀ ਉੱਤੇ ਜਿਹੜੇ ਮਹਾਂਪੁਰਖ ਨੂੰ ਸੁਭਾਇਮਾਨ ਕੀਤਾ ਜਾਂਦਾ ਹੈ, ਦਾ ਨਿਰਨਾ ਪੂਰਵ ਗੁਰੂ ਆਪ ਪਰਖ ਕੇ ਕਰਦੇ ਆ ਰਹੇ ਹਨ ਤੇ ਤਖ਼ਤ ਲਾਇਕ ਹੀ ਤਖਤ ਚਵਰ ਦੇ ਮਾਲਕ ਹੁੰਦੇ ਆ ਰਹੇ ਹਨ। ਭਾਈ ਲਹਿਣਾ ਜੀ ਨੂੰ ਵੀ ਸੋਚ, ਪਰਖ ਕੇ ਗੁਰਗੱਦੀ ਨਸ਼ੀਨ ਕੀਤਾ ਗਿਆ। ਉਹਨਾਂ ਨੂੰ ਅੰਗ ਨਾਲ ਲਾ ਕੇ ਅੰਗਦ ਬਣਾ ਕੇ ਇਹ ਬਖ਼ਸ਼ਸ਼ ਹੋਈ। ਇਹੀ ਪਰੰਪਰਾ ਗੁਰੂ ਅੰਗਦ ਦੇਵ ਜੀ ਨੇ ਅੱਗੇ ਤੋਰੀ।

ਸ੍ਰੀ ਆਦਿ ਗ੍ਰੰਥ ਸਾਹਿਬ, ਵਾਰਾਂ ਭਾਈ ਗੁਰਦਾਸ ਤੇ ਇਤਿਹਾਸ ਦੇ ਗ੍ਰੰਥਾਂ ਨੂੰ ਵਾਚਿਆਂ ਇਸ ਗੱਲ ਦਾ ਭੁਲੇਖਾ ਨਹੀਂ ਰਹਿ ਜਾਂਦਾ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਭਾਈ ਲਹਿਣਾ ਜੀ ਨੂੰ ਉਤਰਾਧਿਕਾਰੀ ਥਾਪਿਆ ਅਤੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ, ਮੱਥਾ ਟੇਕ ਕੇ ਗੁਰਗੱਦੀ ਪ੍ਰਦਾਨ ਕੀਤੀ। ਬਾਬਾ ਬੁੱਢਾ ਜੀ ਨੇ ਉਹਨਾਂ ਨੂੰ ਗੁਰਿਆਈ ਦਾ ਟਿੱਕਾ ਲਾਇਆ। ਭਾਈ ਗੁਰਦਾਸ ਜੀ ਅਨੁਸਾਰ ਪੰਥ ਚਲਾਉਣ ਲਈ ਗੁਰੂ ਨਾਨਕ ਦੇਵ ਜੀ ਨੇ ਇਹ ਰੀਤ ਅਪਣਾਈ :-

*ਮਾਰਿਆ ਸਿਕਾ ਜਗਤਿ ਵਿਚਿ*
*ਨਾਨਕ ਨਿਰਮਲ ਪੰਥ ਚਲਾਇਆ।*
*ਥਾਪਿਆ ਲਹਿਣਾ ਜੀਂਵਦੇ*
*ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇਕੈ*
*ਸਤਿਗੁਰ ਨਾਨਕ ਰੂਪ ਵਟਾਇਆ।*

ਗਿਆਨੀ ਗਿਆਨ ਸਿੰਘ ਜੀ ਨੇ ਅਪਣੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਨਸ਼ੀਨ ਕਰਨ ਉਪਰੰਤ ਵੀ ਪੰਜ ਭੂਤਕ ਸਰੀਰ ਵਿੱਚ ਰਹੇ:

*ਏਕ ਸਾਲ ਕੇ ਬਾਦ, ਆਦਿ ਗੁਰੂ ਜਬੈ ਸਮਾਏ।*
*ਅੰਗਦ ਕੋ ਗੁਰੂ ਥਾਪਿ ਪੰਦ੍ਰਾਂ ਸੈ ਛਯਾਨਵੈ ਮੈ,*
*ਦਸਮੀ ਅਸੌਜ ਬਦੀ ਗਏ ਸੋ ਸਮਾਇ ਹੈਂ।*

ਭਾਈ ਕਾਨ੍ਹ ਸਿੰਘ ਹੁਰਾਂ ਅਨੁਸਾਰ-

"ਯੋਗ ਪੁਰਸ਼ ਹੀ ਆਚਾਰਯ ਪਦਵੀ ਦੇ ਅਧਿਕਾਰੀ ਹਨ, ਇਹ ਸਿਧ ਕਰਨ ਲਈ ਗੁਰੂ ਅੰਗਦ ਜੀ ਨੂੰ ਗੁਰਤਾ ਦੇ ਕੇ ੨੩ ਅਸੂ (ਸੁਦੀ ੧੦) ਸੰਮਤ ੧੫੯੬ (੨੨ ਸਤੰਬਰ ਸੰਨ ੧੫੩੯) ਨੂੰ ਜੋਤੀ ਜੋਤ ਸਮਾਏ।

ਸੋ ਗੁਰੂ ਨਾਨਕ ਦੇਵ ਜੀ ਇਨ੍ਹਾਂ ਦੀ ਸੇਵਾ ਅਤੇ ਭਗਤੀ ਤੋਂ ਅਜੇਹੇ ਰੀਝੇ ਕਿ ਅੰਗਦ ਨਾਉਂ ਰੱਖਕੇ ੧੭ ਹਾੜ ਸੰਮਤ ੧੫੯੬ ਨੂੰ ਗੁਰਗੱਦੀ ਉਪਰ ਅਸਥਾਪਨ ਕਰ ਦਿੱਤੇ।"

-ਮਹਾਨ ਕੋਸ਼

ਭਾਵੇਂ ਲੇਖਕਾਂ ਦਾ ਸਮੇਂ ਬਾਰੇ ਆਪਣੇ-ਆਪਣੇ ਖੋਜ ਸਾਧਨਾਂ ਕਾਰਨ ਫਰਕ ਹੋ ਸਕਦਾ ਹੈ ਪਰ ਜੀਂਵਦੇ ਗੁਰੂ ਥਾਪਣ ਬਾਰੇ ਮਤਭੇਦ ਨਹੀਂ ਹੈ। ਭਾਈ ਗੁਰਦਾਸ ਜੀ ਨੇ ੧੫੭੯ ਈ. ਵਿੱਚ ਸਿੱਖ ਧਰਮ ਧਾਰਨ ਕੀਤਾ। ਉਹਨਾਂ ਤਾਂ ਇਸ ਬਾਰੇ ਜਾਣਕਾਰੀ ਕਿਸੇ ਪਿਛਲੇਰੀ ਪੀੜ੍ਹੀ ਦੇ ਬਿਰਧ ਸਿੱਖ ਕੋਲੋਂ ਸੁਣ ਕੇ ਹੀ ਲਿਖੀ ਹੋਵੇਗੀ।

ਗੁਰਿਆਈ ਗੱਦੀ ਦੇਣ ਦੇ ਢੰਗ ਤਰੀਕੇ ਬਾਰੇ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੇ ਫੁਟ ਨੋਟ ਵਿੱਚ ਲਿਖਿਆ ਹੈ, "ਪੰਜ ਪੈਸੇ ਨਾਲੀਏਰ ਸੇਲੀ ਤਲਵਾਰ ਆਦਿ ਗੁਰੂ ਸਾਹਿਬ ਆਪ ਅਗੇ ਰੱਖਕੇ ਨਮਸਕਾਰ ਕਰਦੇ ਸੇ ਤੇ ਤਿਲਕ ਭਾਈ ਬੁੱਢਾ ਜੀ ਕਰਦਾ ਸੀ।" -ਸਵਾ ੧੫੨੭

ਕਾਵਿ ਚੂੜਾਮਣਿ ਭਾਈ ਸੰਤੋਖ ਸਿੰਘ ਦੀ ਰਚਨਾ ਵਿਚ ਗੁਰਗੱਦੀ ਨਸ਼ੀਨੀ ਬਾਰੇ ਇੰਜ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨਦੀ ਵਿਚ ਇਸ਼ਨਾਨ ਕਰਕੇ :

ਧਰਮਸਾਲ ਮਹਿ ਆਨਿ ਬਿਰਾਜੇ।
ਜੋ ਸਿਖਨ ਕੋ ਸਭਿ ਸੁਖ ਛਾਜੇ।
ਲਹਿਣੇ ਕੋ ਬਿਠਾਇ ਤਿਹ ਕਾਲਾ।
ਸੰਗਤ ਸਰਬ ਬੁਲਾਇ ਬਿਸਾਲਾ।
ਦਨੋ ਸੁਤ ਕੋ ਨਿਕਟਿ ਹਕਾਰਾ।
ਆਇ ਤਬੈ ਧ੍ਰਮਸਾਲ ਮਝਾਰਾ।
ਲਹਿਣੇ ਕੋ ਕਰੁਣਾਯੁਤ ਹੇਰਾ।
ਲਿਯ ਪੰਚ ਪੈਸੇ ਇਕ ਨਲਿਯੇਰਾ।
ਕੀਨ ਪ੍ਰਦੱਛਨ ਤੀਨ ਚੁਫੇਰੇ।
ਕਰ ਤੇ ਧਰਿ ਕੈ ਭੇਟ ਅਗੇਰੇ।
ਹਾਥਿ ਜੋਰਿ ਕੈ ਸੀਸ ਨਿਵਾਯੋ।
ਲਹਿਣਾ ਪਿਖਿ ਡਰਿਓ ਬਿਸਮਾਯੋ।
.....
ਅੰਗਦ ਨਾਮ ਆਜ ਤੇ ਹੋਹੀ।
ਨਿਜ ਅੰਗਨ ਤੇ ਕੀਨੋ ਸੋਈ।
ਸਿਮਰਨ ਸਤਿਨਾਮ ਪ੍ਰਗਟਾਵੋ
ਜਹਿੰ ਤਹਿੰ ਸਿਖੀ ਰੀਤ ਚਲਾਵੋ।

– ਸ੍ਰੀ ਗੁਰ ਨਾਨਕ ਪ੍ਰਕਾਸ਼

ਪੰਜ ਪੈਸੇ ਪ੍ਰਤੀਕ ਹਨ ਸੰਸਾਰਕ, ਲੌਕਿਕ ਸਮ੍ਰਿਧੀ ਦੇ ਅਤੇ ਨਾਰੀਅਲ ਪ੍ਰਤੀਕ ਹੈ, ਸ਼ੁਧਤਾ ਸਵੱਛਤਾ ਤੇ ਸਮਰਪਨ ਭਾਵ ਦਾ। ਗੁਰਿਆਈ ਤਾਂ ਆਤਮਿਕ ਅਤੇ ਅਧਿਆਤਮਕ ਪੱਧਰ ਦੇ ਸਾਰੇ ਸੁਖਾਂ ਦੇ ਭੰਡਾਰ ਵੰਡਣ ਦੀ ਲਖਾਇਕ ਹੈ। ਸੋ ਸ੍ਰੀ ਸਤਿਗੁਰੂ ਜੀ ਨੇ ਦੂਜੇ ਪਾਤਸ਼ਾਹ ਨੂੰ ਆਪਣੀ ਪਾਰਸ ਛੋਹ ਦੇ ਕੇ ਲੋਹੇ ਤੋਂ ਕੰਚਨ ਕੀਤਾ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿੱਚ :

ਜਯੋਂ ਪਾਰਸ ਕੋ ਛੁਹਿਤ ਲੋਹ ਸੁਇਨਾ ਹ੍ਵੈ ਜਾਈ।
ਗੁਰ ਕੀਯੋ ਆਪ ਸਮਾਨ, ਸਾਧ ਕੀ ਇਹੈ ਵਡਾਈ।
ਪੈਸੇ ਪਾਂਚ ਨਲੇਰ ਏਕ ਗੁਰ ਲਯੋ ਮੰਗਾਈ।
ਅੰਗਦ ਆਗੈ ਧਰੇ ਗੁਰੂ ਤਿਹ ਦਈਂ ਗੁਰਤਾਈ।
ਸੰਨ ਪੰਦ੍ਰਾ ਸੈ ਹੁਤੋ, ਪਾਂਚ ਪਰ ਨੱਬੇ ਤਬ ਹੀ।
*ਗੁਰੂ ਭਯੋ ਜਗ ਮਾਹਿ, ਬਿਦਤ ਗੁਰੂ ਅੰਗਦ ਜਬ ਹੀ।*

*-ਸ੍ਰੀ ਗੁਰੂ ਪੰਥ ਪ੍ਰਕਾਸ਼*

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਸ਼ਰਧਾ ਸੇਵਾ ਸਿਮਰਨ ਤੇ ਪਰਖ ਦੀ ਕਸਵੱਟੀ ਰੱਖੀ। ਇਸ ਕਸਵੱਟੀ ਵਿਚ ਇਹ ਗੱਲ ਵੀ ਸ਼ਾਮਿਲ ਸੀ ਕਿ ਉਹਨਾਂ ਦੇ ਮਨ ਵਿਚ ਸਤਿਗੁਰੂ ਦੇ ਨਿਕਟਵਰਤੀ ਹੋਣ ਦਾ ਅਭਿਮਾਨ ਤਾਂ ਨਹੀਂ ਪੈਦਾ ਹੋ ਰਿਹਾ।

ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਕੁਝ ਐਸੇ ਸਿਖ ਸਨ ਜਿਨ੍ਹਾਂ ਨੂੰ ਆਪ ਜੀ ਨੇ ਨਿਮਰਤਾ ਭਾਵ ਰਖਣ ਦੀ ਸੁਮੱਤ ਬਖਸ਼ੀ। ਇਸ ਨੂੰ ਭਾਈ ਲਹਿਣਾ ਜੀ ਨੇ ਸਮਝਿਆ ਅਤੇ ਕਦੀ ਹਲੀਮੀ ਰਾਹ ਦਾ ਤਿਆਗ ਨਹੀਂ ਕੀਤਾ। ਆਪਣੇ ਆਪ ਨੂੰ ਨਿਮਰਤਾ ਭਾਵ ਵਿਚ ਰਖਿਆ। ਕੰਮਾਂ ਬਾਰੇ ਵੀ ਉਹਨਾਂ ਦੀ ਭਾਵਨਾ ਇਸ ਤਰ੍ਹਾਂ ਦੀ ਬਣੀ ਰਹੀ ਕਿ ਕੋਈ ਕੰਮ ਕਰਨ ਨਾਲ ਉਹਨਾਂ ਦੀ ਸ਼ਾਨ ਬਣਦੀ ਨਹੀਂ ਸੀ, ਕੋਈ ਦੂਜਾ ਕੰਮ ਕਰਨ ਨਾਲ ਉਹਨਾਂ ਦੀ ਸ਼ਾਨ ਘਟਦੀ ਨਹੀਂ ਸੀ। ਨਾ ਉਹਨਾਂ ਦੇ ਕੱਪੜੇ ਮੈਲੇ ਹੁੰਦੇ ਸਨ, ਨਾ ਕੋਈ ਕੰਮ ਉਹਨਾਂ ਦੀ ਹਸਤੀ ਤੋਂ ਉਚਾ ਜਾਂ ਨੀਵਾਂ ਸੀ। ਉਹਨਾਂ ਦੀ ਭਗਤੀ ਤੇ ਸੇਵਾ ਕਿਸੇ ਲੋਭ ਲਾਲਚ ਨੂੰ ਨਹੀਂ ਸੀ। ਨਾ ਉਹ ਮਾਣ ਵਡਿਆਈ ਦੇ ਚਾਹਵਾਨ ਸਨ। ਉਹ ਤਾਂ ਇਸ ਤੋਂ ਉਤੇ ਉਠ ਚੁਕੇ ਸਨ। ਉਹਨਾਂ ਨੂੰ ਗੁਰੂ ਦੀ ਲਖਤਾ ਹੋ ਚੁੱਕੀ ਸੀ। ਉਹ ਗੁਰੂ ਨਾਨਕ ਦੇ ਇਸ ਸਲੋਕ ਨੂੰ ਸਮਝਣ ਵਿਚ ਕਿਸੇ ਭੁਲੇਖੇ ਵਿੱਚ ਨਹੀਂ ਸਨ ਕਿ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨ ਅੰਧਾਰ॥**

ਉਹਨਾਂ ਦੀ ਸੇਵਾ ਅਤੇ ਭਗਤੀ ਸਤਿਗੁਰੂ ਦਾ ਹੁਕਮ ਸਤਿ ਕਰਕੇ ਮੰਨਣ ਵਿਚ ਹੀ ਸੀ। ਜੇ ਸਤਿਗੁਰੂ ਕਹੇ ਦਿਨ ਹੈ ਤਾਂ ਉਹ ਰਾਤ ਨੂੰ ਵੀ ਦਿਨ ਸਮਝਦੇ ਸਨ ਪਰ ਜੇ ਸਤਿਗੁਰੂ ਦਿਨ ਨੂੰ ਰਾਤ ਸਮਝੇ ਤਾਂ ਵੀ ਉਹਨਾਂ ਦੀ ਭਾਵਨਾ ਹੁੰਦੀ ਸੀ ਕਿ ਮੈਨੂੰ ਹੀ ਭੁਲੇਖਾ ਲੱਗਿਆ ਹੈ। ਉਹ ਸੰਸਾਰਕ ਅਰਥਾਂ ਤੋਂ ਅੰਤਰੀਵ ਅਰਥਾਂ ਤੱਕ ਚਲੇ ਜਾਂਦੇ ਸਨ ਅਤੇ ਉਹ ਸਮਝਦੇ ਸਨ ਕਿ ਉਹ ਸਤਿਗੁਰੂ ਦੀ ਭਾਵਨਾ ਨੂੰ ਨਹੀਂ ਸਮਝ ਸਕੇ।

ਇਸ ਤਰ੍ਹਾਂ ਦੀ ਬਿਰਤੀ ਨੇ ਉਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਦੇ ਹੋਰਾਂ ਤੋਂ ਵੱਧ ਨੇੜੇ ਲੈ ਆਂਦਾ। ਉਹ ਧਰਮਸ਼ਾਲਾ ਵਿੱਚ ਵੀ ਜਦ ਸਤਿਗੁਰੂ ਜੀ ਗੁਰਗੱਦੀ ਨੂੰ ਸੁਭਾਇਮਾਨ ਕਰਦੇ ਤਾਂ ਆਪ ਜੀ ਨਿਕਟ ਬੈਠਣ ਦਾ ਆਨੰਦ ਮਾਣਦੇ। ਸਾਧ ਸੰਗਤ ਅਤੇ ਗੁਰੂ ਪਰਵਾਰ ਨੂੰ ਇਹ ਲਗਦਾ ਸੀ ਕਿ ਉਹਨਾਂ ਉਤੇ ਸਤਿਗੁਰੂ ਜੀ ਦੀ ਕਿਰਪਾ ਸਵਾਈ ਹੈ। ਉਹਨਾਂ ਵਿਚੋਂ ਕਈ ਸੋਚਣ ਲੱਗ ਪਏ ਕਿ ਗੁਰੂ ਨਾਨਕ ਦੇਵ ਜੀ ਬ੍ਰਿਧ ਅਵਸਥਾ ਵਿਚ ਹਨ, ਇਹ ਕਿਤੇ ਆਪਣਾ ਉੱਤਰਾਧਿਕਾਰੀ ਇਹਨਾਂ ਨੂੰ ਨਾ ਥਾਪ ਦੇਣ। ਇਸ ਭਾਵਨਾ ਨੇ ਗੁਰੂ ਨਾਨਕ ਦੇਵ ਜੀ ਦੇ ਮਹਿਲ ਮਾਤਾ ਸੁਲੱਖਣੀ ਅਤੇ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦਿਆਂ ਦੇ ਮਨ ਵਿੱਚ ਸ਼ੰਕਾ ਪੈਦਾ ਕਰ

ਦਿੱਤੀ। ਮਾਤਾ ਸੁਲੱਖਣੀ ਤੇ ਇਸ ਦਾ ਜੋ ਅਸਰ ਹੋਇਆ ਉਹ ਹੈ :

*ਸੁਣੀ ਸੁਲਖਣੀ ਸੁਧ ਅਸਕਾਨਾ।*
*ਹਿਰਦੇ ਉਪਜਿਓ ਖੋਭ ਮਹਾਨਾ।*
*ਚਿੰਤਾਤੁਰ ਹੋਇ ਤੁਰਨ ਆਈ।*
*ਜਹਿੰ ਧੁਮਸਾਲ ਹੁਤੇ ਜੱਗ ਸਾਂਈ।*

.............

*ਸਭਿ ਬਿਧਿ ਲਾਇਕ ਤਾਤ ਤੁਮਾਰੇ।*
*ਪ੍ਰੀਤਿ ਨ ਕਰਹੁ ਤਿਨਹੁ ਸੰਗਾਰੇ।*
*ਜਗ ਮੈਂ ਜਿਨ ਤੇ ਬੰਸ ਬਧੇਰਾ।*
*ਸੁਜਸੁ ਹੋਇ ਸਭ ਵਿਖੈ ਘਨੇਰਾ।*

*-ਸ੍ਰੀ ਗੁਰੂ ਨਾਨਕ ਪ੍ਰਕਾਸ਼*

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਉਹਨਾਂ ਦੀ ਗੱਲ ਸੁਣੀ, ਉਦੋਂ ਹੀ ਇੱਕ ਖੇਡ ਵਰਤੀ ਕਿ ਇੱਕ ਬਿੱਲੀ ਦੇ ਮੂੰਹ ਵਿੱਚ ਚੂਹੀ ਸੀ, ਉਹ ਨੇ ਅੱਧੀ ਚਬਾਕੇ ਉਥੇ ਸੁੱਟ ਦਿੱਤੀ ਤੇ ਚਲੀ ਗਈ। ਉਹ ਚੂਹੀ ਤੜਫ ਤੜਫ ਕੇ ਮਰ ਗਈ। ਸਤਿਗੁਰੂ ਜੀ ਨੇ ਸਾਹਿਬਜ਼ਾਦਿਆਂ ਵਿਚੋਂ ਪਹਿਲਾਂ ਬਾਬਾ ਸ੍ਰੀ ਚੰਦ ਜੀ ਨੂੰ ਤੇ ਫੇਰ ਬਾਬਾ ਲਖਮੀ ਦਾਸ ਨੂੰ ਉਹ ਮੋਈ ਹੋਈ ਚੂਹੀ ਬਾਹਰ ਸੁੱਟਣ ਲਈ ਕਿਹਾ।

ਉਹਨਾਂ ਦੋਹਾਂ ਨੇ ਕੋਈ ਇੱਕ ਦਲੀਲ ਜਾਂ ਦੂਜਾ ਬਹਾਨਾ ਬਣਾਕੇ ਬਚਨ ਨਾ ਮੰਨਿਆਂ ਪਰ ਜਦੋਂ ਸਤਿਗੁਰੂ ਜੀ ਨੇ ਭਾਈ ਲਹਿਣੇ ਨੂੰ ਸੰਬੋਧਨ ਕਰਕੇ ਅੱਧਾ ਹੀ ਬਚਨ ਕੀਤਾ ਤਾਂ ਉਸ ਨੇ ਸਤਿ ਬਚਨ ਕਰਕੇ ਮੰਨਿਆ। ਸਤਿਗੁਰੂ ਨਾਨਕ ਦੇਵ ਜੀ ਨੇ ਮਾਤਾ ਸੁਲੱਖਣੀ ਨੂੰ ਸਮਝਾਇਆ ਕਿ ਪਾਣੀ ਨਿਵਾਣ ਵੱਲ ਜਾਂਦਾ ਹੈ, ਟਿੱਬਿਆਂ ਤੇ ਨਹੀਂ ਚੜ੍ਹਦਾ।

ਇਸੇ ਤਰ੍ਹਾਂ ਜਦੋਂ ਅੱਧੀ ਰਾਤ ਸਤਿਗੁਰੂ ਜੀ ਨੇ ਬਸਤਰ ਧੋਣ ਲਈ ਕਿਹਾ ਤਾਂ ਕੇਵਲ ਭਾਈ ਲਹਿਣਾ ਜੀ ਨੇ ਹੀ ਹੁਕਮ ਮੰਨਿਆ। ਨਦੀ ਦੇ ਕਿਨਾਰੇ ਇਸ਼ਨਾਨ ਪਾਣੀ ਕਰਕੇ ਭਜਨ ਬੰਦਗੀ ਕਰਨ ਲਈ, ਲਹਿਣਾ ਜੀ ਜਦ ਸਿਮਰਨ ਵਿੱਚ ਮਨ ਬ੍ਰਿਤੀ ਨੂੰ ਇਕਾਗਰ ਕਰਦੇ ਸਨ ਤਾਂ ਸਰੀਰ ਦੀ ਸੁੱਧ-ਬੁੱਧ ਭੁੱਲ ਜਾਂਦੇ ਸਨ। ਇਤਿਹਾਸ ਵਿੱਚ ਆਉਂਦਾ ਹੈ ਕਿ ਭਾਈ ਲਹਿਣਾ ਜੀ ਪਹਿਲਾਂ ਦੇਵੀ ਦੇ ਭਗਤ ਸਨ, ਗੁਰੂ ਨਾਨਕ ਦੇ ਉਪਾਸ਼ਕ ਨਹੀਂ ਸਨ ਪਰ ਜਦੋਂ ਗੁਰੂ ਨਾਨਕ ਦੇਵ ਜੀ ਦੀ ਸਰਨ ਆਏ ਤਾਂ ਆਪਣੇ ਤੋਂ ਪੁਰਾਣੇ ਗੁਰੂ ਨਾਨਕ ਦੇ ਸਿੱਖਾਂ ਅਤੇ ਉਹਨਾਂ ਦੇ ਸਾਹਿਬਜ਼ਾਦਿਆਂ ਤੋਂ ਵੀ ਬਚਨ ਮੰਨਣ ਵਿੱਚ ਅੱਗੇ ਲੰਘ ਗਏ। ਕਾਰਨ ਉਹਨਾਂ ਨੇ ਗੁਰੂ ਨੂੰ ਪਛਾਣਿਆ।

ਇਹਨਾਂ ਨੇ ਵੀ ਗੁਰੂ ਅੰਗਦ ਦੇ ਜਾਮੇ ਵਿੱਚ ਆਪਣੇ ਸਿੱਖਾਂ ਦੀ ਪਹਿਚਾਨ ਕੀਤੀ। ਆਪਣੇ ਸਿੱਖਾਂ ਦੀ ਪਰਖ ਲਈ, ਉਹਨਾਂ ਗੁਰੂ ਨਾਨਕ ਦੇਵ ਜੀ ਵਾਲੀ ਕਸਵੱਟੀ ਰੱਖੀ, ਅਤੇ ਸਮਾਂ ਆਉਣ ਤੇ ਗੁਰੂ ਨਾਨਕ ਵਾਂਗ ਆਪਣਾ ਮਾਪਦੰਡ ਰੱਖਿਆ। ਉਹਨਾਂ ਨੇ ਵੀ ਆਪਣੇ ਸਾਹਿਬਜ਼ਾਦਿਆਂ ਦਾਸੂ ਤੇ ਦਾਤੂ ਨੂੰ ਅੱਗੇ ਨਹੀਂ ਰਖਿਆ, ਸਗੋਂ ਆਪਣੇ ਸ਼ਰਧਾਵਾਨ, ਸਮਰਪਿਤ ਸਿਖ ਨੂੰ ਗੁਰਗੱਦੀ ਦੀ ਬਖ਼ਸ਼ਸ਼ ਕੀਤੀ। ਸ੍ਰੀ ਗੁਰੂ ਪ੍ਰਕਾਸ਼ ਸੂਰਜ ਅਨੁਸਾਰ:

*ਪ੍ਰੇਮ ਭਗਤਿ ਮੈਂ ਹੋਰਿ ਤੁਮਾਰੀ।*
*ਬਸਿ ਹੈ ਦਈ ਸਮ੍ਰਿਧੀ ਸਾਰੀ।*
*ਪੈਸੇ ਪੰਚ ਨਾਲੀਅਰ ਏਕ*
*ਲੇ ਬੁੱਢੇ ਤੇ ਜਲਧਿ ਬਿਬੇਕ*
*ਠਾਂਢੇ ਭਏ ਪ੍ਰਦਛਨ ਕੀਨੀ।*
*ਸ੍ਰੀ ਗੁਰ ਘਰ ਕੀ ਰੀਤ ਸੁ ਕੀਨੀ।*
*ਪੈਸੇ ਪੰਚ ਅਗਾਰੀ ਧਰੇ।*
*ਝੋਲੀ ਮਹਿੰ ਨਲੇਰ ਧਰਿ ਖਰੇ।*

*-ਭਾਈ ਸੰਤੋਖ ਸਿੰਘ*

ਇਸ ਤਰ੍ਹਾਂ ਇਹ ਮਾਣ ਗੁਰੂ ਅੰਗਦ ਦੇਵ ਜੀ ਨੂੰ ਮਿਲਿਆ ਕਿ ਆਪਣੇ ਆਪਣੇ ਗੁਰੂ ਦੀ ਪਰਖ ਤੇ ਪੂਰੇ ਉੱਤਰ ਕੇ ਆਪਣੇ ਆਪ ਨੂੰ ਇਸ ਯੋਗ ਕੀਤਾ ਕਿ ਉਹਨਾਂ ਨੂੰ ਗੁਰਗੱਦੀ ਦਾ ਤਿਲਕ ਲਾਇਆ ਗਿਆ। ਇੰਜ ਹੀ ਉਹੀ ਐਸੇ ਗੁਰੂ ਸਨ ਜਿਨ੍ਹਾਂ ਨੇ ਆਪਣੇ ਗੁਰੂ ਦੀ ਜੁਗਤ ਨਾਲ ਆਪਣੇ ਸਿੱਖ ਨੂੰ ਗੁਰੂ ਗੱਦੀ ਅਰਪਨ ਕਰਨ ਦੀ ਪਰੰਪਰਾ ਚਲਾਈ। ਉਸ ਪਰੰਪਰਾ ਅਨੁਸਾਰ ਅੱਜ ਤੱਕ ਗੁਰਗੱਦੀ ਦਾ ਸਿਲਸਲਾ ਚੱਲ ਰਿਹਾ ਹੈ। ਉਹ ਸਿੱਖ ਵਡਭਾਗੇ ਹਨ, ਜਿਨ੍ਹਾਂ ਨੂੰ ਪੂਰਵ ਗੁਰੂ ਦੁਆਰਾ ਥਾਪੇ ਹੋਏ ਪੂਰਨ ਗੁਰਸਿੱਖ ਨੂੰ ਗੁਰੂ ਮੰਨ ਕੇ ਆਪਣਾ ਲੋਕ ਪ੍ਰਲੋਕ ਸੰਵਾਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

ਇਹ ਸ਼ੰਕਾ ਸੁਭਾਵਕ ਹੀ ਪੈਦਾ ਹੋ ਸਕਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਉਪਰੰਤ ਦੇ ਜੀਵਨ ਕਾਲ ਵਿਚ ਗੁਰੂ ਨਾਨਕ ਦੇਵ ਜੀ ਕੀ ਸਨ। ਕੀ ਉਹ ਗੁਰੂ ਸਨ, ਕੀ ਉਹ ਸਿਖ ਸਨ ਜਾਂ ਵਿਅਕਤੀ ਜਨ ਸਧਾਰਨ। ਗੁਰੂ ਪਦ ਕੋਈ ਰਾਜਨੀਤਕ ਅਹੁਦਾ ਨਹੀਂ ਇਹ ਤਾਂ ਸਦਾ ਕਾਇਮ ਰਹਿਣ ਵਾਲਾ ਸਤਿਕਾਰ ਹੈ। ਇਹ ਅਧਿਆਤਮਕ ਦ੍ਰਿਸ਼ਟੀ ਤੋਂ ਸਰਵਉਚ ਪਦ ਹੈ। ਗੁਰੂ ਤਾਂ ਗੁਰੂ ਹੀ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਦੇ ਗੁਰੂ ਸਨ, ਫਿਰ ਸਿਖਾਂ ਵਿਚ ਉਹਨਾਂ ਦਾ ਮਾਣ ਸਤਿਕਾਰ, ਉਹਨਾਂ ਪ੍ਰਤੀ ਸ਼ਰਧਾ ਘਟਣ ਬਾਰੇ ਸ਼ੰਕਾ ਪੈਦਾ ਨਹੀਂ ਹੋਣਾ ਚਾਹੀਦਾ।

ਗੁਰਗੱਦੀ ਸੌਂਪਣ ਉਪਰੰਤ ਦੇ ਸਮੇਂ ਬਾਰੇ ਇਤਿਹਾਸਕਾਰਾਂ ਵਲੋਂ ਘਟ ਹੀ ਚਰਚਾ ਹੋਈ ਹੈ। ਇਸ ਕਾਰਨ ਕਈ ਤਰਾਂ ਦੇ ਭੁਲੇਖੇ ਜਾਂ ਇਤਿਹਾਸਕ ਤਰੁਟੀਆਂ ਸਿੱਖ ਇਤਿਹਾਸ ਵਿਚ ਲਗਦੀਆਂ ਹਨ। ਲੇਖਕ ਇਸ ਪਾਸੇ ਵਿਸ਼ੇਸ਼ ਧਿਆਨ ਦੇ ਕੇ ਮੂਲ ਸਰੋਤਾਂ ਦੇ ਅਧਾਰ ਤੇ ਇਹਨਾਂ ਸਮਿਆਂ ਦੇ ਵੇਰਵਿਆਂ ਬਾਰੇ ਹੋਰ ਖੋਜ ਕਰਕੇ ਚਾਨਣਾ ਪਾਉਣ। ❖

# ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਖਡੂਰ ਸਾਹਿਬ

✍ ਭਗਵਾਨ ਸਿੰਘ ਦੀਪਕ

ਕੀਤੀ ਈਰਖਾ ਫਿਤਰਤ ਇਨਸਾਨ ਦੀ ਦਾ, ਹੋਣਾ ਪਿਆ ਸ਼ਿਕਾਰ ਪੈਗੰਬਰਾਂ ਨੂੰ।
ਪਾੜ ਦੇਂਦੀ ਹੈ ਚੁੱਕਣਾ ਪੱਥਰਾਂ ਨੂੰ, ਸਾੜ ਦੇਂਦੀ ਹੇ ਸਹਿਜੇ ਹੀ ਅੰਬਰਾਂ ਨੂੰ।
ਪਾ ਕੇ ਭਰਮ ਭੁਲੇਖੇ ਲਾ ਮਗਰ ਲੈਂਦੇ, ਬਣਾਉਣ ਵਾਸਤੇ ਲੋਕਾਂ ਵਿਚ ਨੰਬਰਾਂ ਨੂੰ।
ਕੇਵਲ ਅਪਣੀ ਚੜ੍ਹਤ ਬਣਾਉਣ ਦੇ ਲਈ ਰਚਾਕੇ ਬਹਿੰਦੇ ਨੇ ਵੱਡੇ ਅਡੰਬਰਾਂ ਨੂੰ।
ਪਾ ਕੇ ਮੁੰਦਰਾਂ ਤਪਾ ਸ਼ਿਵਨਾਥ ਜੋਗੀ, ਖਡੂਰ ਸਾਹਿਬ ਵਿਚ ਇਕ ਜੋ ਰਹਿ ਰਿਹਾ ਸੀ।
ਚੜ੍ਹਤ ਗੁਰਾਂ ਦੀ ਵਧਦੀ ਹੋਈ ਵੇਖਕੇ ਤੇ, ਵੱਟ ਉਸ ਦੇ ਢਿੱਡ ਵਿਚ ਪੈ ਰਿਹਾ ਸੀ।

ਇਕ ਵਾਰ ਨ ਕੁਦਰਤੀ ਹੋਈ ਬਾਰਿਸ਼, ਜਮੀਂਦਾਰ ਸਨ ਡਾਹਡੇ ਘਬਰਾਣ ਲਗੇ।
ਇਕਠੇ ਹੋ ਗੁਰ ਅੰਗਦ ਦੇ ਪਾਸ ਆ ਕੇ, ਮੀਂਹ ਪਵਾਉਣ ਲਈ ਵਾਸਤੇ ਪਾਣ ਲਗੇ।
ਖੁਦ ਰੱਬ ਦੀ ਰਜ਼ਾ 'ਚ ਸਨ ਰਹਿੰਦੇ, ਸੰਗਤ ਤਾਂਈਂ ਵੀ ਇਹੋ ਸਮਝਾਣ ਲਗੇ।
ਐਧਰ ਪਿੰਡ ਦੇ ਲੋਕ ਨਿਰਾਸ਼ ਹੋ ਕੇ, ਤਪੇ ਜੋਗੀ ਦੇ ਕੋਲ ਸਨ ਜਾਣ ਲਗੇ।
ਗ੍ਰਹਿਸਤੀ ਗੁਰੂ ਨੂੰ ਗੁਰੂ ਬਣਾ ਕੇ ਤੇ, ਤੁਸਾਂ ਵੱਡਾ ਗੁਨਾਹ ਇੱਕ ਕਰ ਲਿਆ ਹੈ।
ਸਜ਼ਾ ਭੁਗਤਣੀ ਪਊ ਜ਼ਰੂਰ ਓਹਦੀ, ਬੜਾ ਜੋਗੀ ਨੇ ਸੁਣ ਤੇ ਜਰ ਲਿਆ ਹੈ।

ਤੁਸੀਂ ਚਾਹੁੰਦੇ ਹੋ ਮੀਂਹ ਜੇ ਪੈ ਜਾਵੇ, ਪਹਿਲਾਂ ਗੁਰੂ ਨੂੰ ਮੰਨਣਾ ਛੱਡ ਦੇਵੋ।
ਤਿੰਨ ਦਿਨਾਂ ਵਿਚ ਮੀਂਹ ਪਵਾ ਦਿਆਂਗਾ, ਜੇਕਰ ਗੁਰੂ ਨੂੰ ਪਿੰਡ ਚੋਂ ਕੱਢ ਦੇਵੋ।
ਮੀਂਹ ਪਵੇਗਾ ਫਸਲ ਵੀ ਹੋਊ ਦੂਣੀ, ਝੰਡੇ ਜੋਗੀ ਦੇ ਨਾਮ ਦੇ ਗੱਡ ਦੇਵੋ।
ਸੁਣ ਮੇਰੇ ਉਪਦੇਸ਼ ਲਗ ਮਗਰ ਮੇਰੇ, ਜੜ੍ਹੋਂ ਗੁਰੂ ਉਪਦੇਸ਼ਾਂ ਨੂੰ ਵੱਢ ਦੇਵੋ।
ਗਲ ਜੋਗੀ ਦੀ ਸੁਣੀ ਜਾਂ ਗੁਰੂ ਆਪੇ, ਪਿੰਡੋਂ ਦੂਰ ਜਾ ਕੇ ਡੇਰਾ ਲਾ ਲਿਆ।
ਖਾਨ ਛਾਬੜੀ ਨਾਮ ਮਸ਼ਹੂਰ ਹੋਇਆ, ਜੰਗਲ ਮੰਗਲ ਵਿਚ ਲੰਗਰ ਚਲਾ ਲਿਆ।

ਓਧਰ ਜੋਗੀ ਪਿਆ ਮੀਂਹ ਵਸਾਉਣ ਦੇ ਲਈ, ਪਾਖੰਡ ਜੰਤਰ ਤੇ ਮੰਤਰ ਦੇ ਕਰਨ ਲਗਾ।
ਬਾਰਿਸ਼ ਪਈ ਨਾ ਬਣਿਆਂ ਨ ਮੂੰਹ ਮੱਥਾ, ਕੀਤੀ ਹੋਈ ਕਰਤੂਤ ਤੋਂ ਡਰਨ ਲਗਾ।
ਪਤਾ ਲਗਾ ਜਦ ਅਮਰ ਦਾਸ ਜੀ ਨੂੰ, ਕਹਿੰਦੇ ਲੋਕਾਂ ਨੂੰ ਇੰਜ ਨਹੀਂ ਸਰਨ ਲਗਾ।
ਘੁਮਾਓ ਜੋਗੀ ਨੂੰ ਗਲ ਵਿਚ ਪਾ ਰੱਸਾ, ਪਿੰਡ ਦਵਾਲੇ ਘੁਮਾਇਆ ਮੀਂਹ ਵਰ੍ਹਨ ਲਗਾ।
ਚੰਗੀ ਫਸਲ ਜਦ ਹੋਣ ਦੀ ਆਸ ਬੱਝੀ, ਆਪੇ ਚਲ ਬਾਬਾ ਅਮਰ ਦਾਸ ਆ ਗਏ।
ਭੁੱਲ ਏਸ ਵਧੀਕੀ ਦੀ ਬਖਸ਼ ਦੇਵੋ, ਗੁਰੂ ਅੰਗਦ ਕੋਲ ਲੋਕਾਂ ਨਾਲ ਪਾਸ ਆ ਗਏ।

ਕੀਤੀ ਬੇਨਤੀ ਸੰਗਤਾਂ ਨੇ ਫੇਰ ਮੁੜ ਕੇ, ਗੁਰੂ ਸਾਹਿਬ ਨੂੰ ਪਿੰਡ ਮੁੜ ਆਉਣ ਦੇ ਲਈ।
ਬਾਬਾ ਅਮਰ ਦਾਸ ਬਾਰੇ ਜਦ ਪਤਾ ਲਗਾ, ਬੜੇ ਹੋਏ ਨਾਰਾਜ਼ ਸਮਝਾਉਣ ਦੇ ਲਈ।
ਰੱਬ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਸੀ, ਹੈ ਨਹੀਂ ਥਾਂ ਕਰਾਮਾਤ ਵਖਾਉਣ ਦੇ ਲਈ।
ਇੰਜ ਕਰਨਾ ਤੁਹਾਨੂੰ ਨਹੀਂ ਸੋਭਦਾ ਸੀ, ਸੋਰੇ ਵਿਉਂਤ ਹੁਣ ਭੁੱਲ ਬਖਸ਼ਾਉਣ ਦੇ ਲਈ।
ਗੁਰੂ ਚਰਨਾਂ ਤੇ ਡਿਗ ਕੇ ਖਿਮਾਂ ਮੰਗੀ, ਅਮਰ ਦਾਸ ਜੀ ਨੇ ਨਿਮਰਤਾ ਨਾਲ ਹੈ ਸੀ।
ਦੁਖ ਵੇਖਿਆ ਗਿਆ ਨਾ ਮੂਲ ਮਿਥੋਂ, ਜੋਗੀ ਹੱਥੋਂ ਜੋ ਹੋਏ ਬੇਹਾਲ ਹੈ ਸੀ।

ਗੁਰੂ ਸਾਹਿਬਾਂ ਨੇ ਅਮਰ ਦਾਸ ਜੀ ਨੂੰ, ਅਗੋਂ ਭੁੱਲ ਨਾ ਕਰਨੀ ਆਦੇਸ਼ ਦਿੱਤਾ।
ਬਖਸ਼ੇ ਗਏ ਕਿਸਾਨ ਵੀ ਨਾਲ ਆਏ, ਰੱਬ ਦੀ ਰਜ਼ਾ ਵਿਚ ਰਹਿਣਾ ਉਪਦੇਸ਼ ਦਿੱਤਾ।
ਸਾਰੀ ਸੰਗਤ ਨਾਲ ਪਿੰਡ ਵਿਚ ਪਰਤ ਆਏ, ਕਰ ਖ਼ਤਮ ਇਹ ਕੁਲ ਕਲੇਸ਼ ਦਿੱਤਾ।
ਚਹਿਲ ਪਹਿਲ ਫਿਰ ਪਿੰਡ ਵਿਚ ਹੋਈ ਐਸੀ, ਖਡੂਰ ਸਾਹਿਬ ਕਰ ਅਮਰ ਹਮੇਸ਼ ਦਿੱਤਾ।
ਜਿਹੜਾ ਰੱਬ ਦੀ ਰਜ਼ਾ ਵਿਚ ਜਗੇ 'ਦੀਪਕ', ਤੇਲ ਉਸ ਦੇ ਵਿਚੋਂ ਨਹੀਂ ਮੁੱਕ ਸਕਦਾ।
ਜਿਹੜਾ ਆਪਣੇ ਗੁਰੂ ਦੇ ਲੜ ਲਗੇ, ਨਾ ਓਹ ਝੁਕਿਆ ਨਾ ਕਿਸੇ ਤੋਂ ਝੁੱਕ ਸਕਦਾ।

# ਖਡੂਰ ਸਾਹਿਬ ਨੂੰ ਅਦਬ ਸਤਿਕਾਰ ਮਿਲਿਆ

✍ ਤਰਲੋਕ ਸਿੰਘ ਦਿਵਾਨਾ

ਸਿੱਖ ਕੌਮ ਅਜੇਹੀ ਹੈ ਕੌਮ ਇਕੋ, ਦੁਨੀਆਂ ਜਿਹਦਾ ਪ੍ਰਭਾਵ ਕਬੂਲਦੀ ਏ।
ਵਿਰਸਾ ਆਪਣਾ ਜਿਸ ਨੇ ਸਾਂਭਿਆ ਹੈ, ਕੌਮ ਕੋਈ ਨਾ ਇਹਦੇ ਅਨੁਕੂਲ ਦੀ ਏ।
ਵਾਰ, ਜਨਮ, ਤਰੀਕਾਂ ਵੀ ਸਾਂਭੀਆਂ ਨੇ, ਜਨਮ ਦਿਨ ਮਨਾਉਂਦੀ ਜਦ ਭੁਲਦੀ ਏ।
ਗੁਰੂ ਨਾਨਕ ਤੋਂ ਲੈ ਕੇ ਅਜ ਤੀਕਰ, ਗਲ ਏਸ ਨੇ ਕੀਤੀ ਅਸੂਲ ਦੀ ਏ।
ਰੱਬ ਇਕ ਹੈ ਜਿਹਦਾ ਆਕਾਰ ਹੈ ਨਹੀ, ਬਿਰਾਜਮਾਨ ਜੋ ਹਰ ਇਕ ਥਾਂ ਉੱਤੇ।
ਗਲਤ ਰਸਮਾਂ ਦਾ ਖੰਡਨ ਹੈ ਰਹੀ ਕਰਦੀ, ਮਹਾਨ ਕੌਮ ਹੈ ਜੱਗ ਤੇ ਤਾਂ ਉੱਤੇ।
ਖਡੂਰ ਸਾਹਿਬ ਜੋ 'ਸਿੱਖੀ ਦਾ ਹੈ ਸੋਮਾਂ', ਅੰਮ੍ਰਿਤਸਰ ਵੀ ਸਿੱਖੀ ਦਾ ਦਰ ਏਥੇ।
ਗੋਇੰਦਵਾਲ ਹੈ 'ਸਿੱਖੀ ਦਾ ਧੁਰਾ' ਏਥੇ, ਅਨੰਦਪੁਰ ਹੈ 'ਸਿੱਖੀ ਦਾ ਘਰ' ਏਥੇ।
ਅੱਠ ਗੁਰੂਆਂ ਦੇ ਚਰਨ ਛੋਹ ਵਾਲੀ, ਖਡੂਰ ਸਾਹਿਬ ਮਸ਼ਹੂਰ ਡਗਰ ਏਥੇ।
੧੩ ਸਾਲ ਗੁਰਗੱਦੀ ਦਾ ਸਮਾਂ ਗੁਰ ਜੀ, ਅੰਗਦ ਦੇਵ ਬਤੀਤ ਲਿਆ ਕਰ ਏਥੇ।
ਜਿਵੇਂ ਜਿਵੇਂ ਗੁਰੂ ਸਾਹਿਬ ਨੇ ਆਏ ਏਥੇ, ਉਵੇਂ ਉਵੇਂ ਹਨ ਰੱਬੀ ਫੁਰਮਾਣ ਮਿਲਦੇ।
'ਫੇਰ ਵਸਾਇਆ ਫੇਰਆਣ ਸਤਿਗੁਰ ਖਡੂਰ', ਗੁਰੂ ਗ੍ਰੰਥ ਪਰੱਤਖ ਪ੍ਰਮਾਣ ਮਿਲਦੇ।

ਭਾਈ ਬਾਲਾ ਮਰਦਾਨਾ ਤੇ ਗੁਰੂ ਨਾਨਕ, ਕੀਤਾ ਕੀਰਤਨ ਗੁਰਬਾਣੀ ਦਾ ਆਣ ਏਥੇ।
ਅਮਰਦਾਸ ਦੇ ਏਥੇ ਰਹਿਣ ਕਰਕੇ, ਗੁਰਬਾਣੀ ਦੀ ਬਣ ਗਈ ਖਾਣ ਏਥੇ।
ਰਾਮਦਾਸ ਗੁਰ ਅਰਜਨ ਦੇਵ ਜੀ ਵੀ ਰਹੇ ਆਉਂਦੇ ਉਪਦੇਸ਼ ਸੁਨਾਉਣ ਏਥੇ।
ਹਰਗੋਬਿੰਦ ਗੁਰ ਬੇਟੀ ਦੀ ਕਰ ਸ਼ਾਦੀ, ਦਰਸ਼ਨ ਵੀਰੋ ਨੂੰ ਆਏ ਕਰਾਣ ਏਥੇ।
ਬਾਈ ਸੌ ਘੋੜ ਸਵਾਰਾਂ ਨੂੰ ਨਾਲ ਲੈ ਕੇ, ਹਰਰਾਏ ਸਾਹਿਬ ਨੇ ਸੀ ਬਿਸਰਾਮ ਕੀਤਾ।
ਤੇਗ ਬਹਾਦਰ ਜੀ ਪਹੁੰਚ ਬਕਾਲੇ ਵਿਚੋਂ, ਖਡੂਰ ਸਾਹਿਬ ਦਾ ਦਰਸ਼ਨ ਤਮਾਮ ਕੀਤਾ।

ਬਾਲਾ ਜੀ ਦੇ ਅਕਾਲ ਚਲਾਣੇ ਪਿਛੋਂ, ਅੰਤਿਮ ਸੰਸਕਾਰ ਦੀ ਰਸਮ ਨਿਭਾਈ ਏਥੇ।
ਅੰਗਦ ਦੇਵ ਜੀ ਲਿੱਪੀ ਗੁਰਮੁਖੀ ਦਾ, ਕੀਤਾ ਬੜਾ ਵਿਕਾਸ ਪੜ੍ਹਾਈ ਏਥੇ।
ਨਾਨਕ ਗੁਰੂ ਦਾ ਹੈ ਸੀ ਜੋ ਸੇਵਕ, ਭਾਈ ਜੋਧਾ ਦੀ ਹੋਈ ਵਡਿਆਈ ਏਥੇ।
ਪੰਜਾਬ ਸਿੰਘ, ਦਮੋਦਰ, ਭਗਵਾਨ ਤਿੰਨੇ, ਚਮਕੌਰ ਸਾਹਿਬ ਦੇ ਸ਼ਹੀਦ ਵੀ ਭਾਈ ਏਥੇ।
ਦੋ ਸਿੰਘ ਸਨ ਚਾਲੀ ਮੁਕਤਿਆਂ ਚੋਂ, ਜਿਹੜੇ ਇਥੋਂ ਦੇ ਪੱਕੇ ਵਸਨੀਕ ਹੈ ਸਨ।
ਜੋਧ ਸਿੰਘ ਤੇ ਕਾਹਨ ਸਿੰਘ ਦੋਵੇਂ, ਬੰਦੇ ਬਹਾਦਰ ਦੇ ਬੜੇ ਨਜ਼ਦੀਕ ਹੈ ਸਨ।
ਬੀਬੀ ਅਮਰੋ ਦਾ ਸ਼ਾਨਦਾਰ ਖੂਹ ਏਥੇ, ਸੋਂਹਦਾ ਗੁਰਦਵਾਰਾ ਮਾਤਾ ਭਰਾਈ ਦਾ ਏ।
ਗੁਰੂ ਅੰਗਦ ਦੇ ਕਾਲ ਤੋਂ ਹੁਣ ਤਾਈ, ਲੰਗਰ ਖੀਰ ਦਾ ਏਥੇ ਵਰਤਾਈ ਦਾ ਏ।
ਮਾਤਾ ਖੀਵੀ ਦੀ ਖੀਰ ਬਣਾਉਣ ਵਾਲੀ, ਪ੍ਰਚਲਤ ਰੀਤ ਨੂੰ ਉਦਾਂ ਚਲਾਈ ਦਾ ਏ।
ਪਿੰਡਾਂ ਚਾਲੀਆਂ ਦੁੱਧ ਦਾ ਲਿਆ ਜ਼ਿੰਮਾਂ, ਬਿਨਾ ਨਾਗਾ ਜੋ ਏਥੇ ਘਲਾਈ ਦਾ ਏ।
ਖਡੂਰ ਸਾਹਿਬ ਦੇ ਰੋਜ਼ ਹੀ ਦਰਸ਼ਨਾਂ ਨੂੰ ਸੰਗਤਾਂ ਹੁੰਮ ਹੁਮਾ ਕੇ ਆਉਂਦੀਆਂ ਨੇ।
ਜਸ ਸੁਣਦੀਆਂ ਗੁਰੂ ਦਾ ਆਣ ਏਥੇ, ਲੰਗਰ ਛਕਦੀਆਂ ਅਤੇ ਛਕਾਉਂਦੀਆਂ ਨੇ।

ਵੱਡੀ ਪੱਧਰ ਦੇ ਉੱਤੇ ਸ਼ਤਾਬਦੀਆਂ ਨੂੰ, ਮੌਕਾ ਹੋਇਆ ਨਸੀਬ ਮਨਾਉਣ ਦਾ ਏ।
ਕਾਰ ਸੇਵਾ ਵੀ ਹੁੰਦੀਆਂ ਰਹਿਣ ਏਥੇ, ਬੀੜਾ ਚੁਕਿਆ ਸੇਵਾ ਨਿਭਾਉਣ ਦਾ ਏ।
ਸਮੇਂ ਸਮੇਂ ਸਿਰ ਸੇਵਕਾਂ ਗੁਰਮੁਖਾਂ ਨੇ, ਪ੍ਰਣ ਕੀਤਾ ਇਹ ਕਾਰ ਕਮਾਉਣ ਦਾ ਏ।
ਸਮੁੱਚੀ ਕੌਮ ਹੀ ਭਾਗਾਂ ਵਾਲੜੀ ਏ, ਜਿਹਨੂੰ ਆਸਰਾ ਗੁਰੂਆਂ ਦੇ ਆਉਣ ਦਾ ਏ।
ਦੁਨੀਆਂ ਉੱਤੇ 'ਦਿਵਾਨਾ' ਨਹੀ ਧਰਤ ਕੋਈ, ਏਨੇ ਗੁਰੂਆਂ ਦਾ ਜਿਹਨੂੰ ਪਿਆਰ ਮਿਲਿਆ।
ਬੇਅਬਾਦ ਨੂੰ ਕਰੇ ਆਬਾਦ ਜਿਹੜਾ, ਖਡੂਰ ਸਾਹਿਬ ਨੂੰ ਅਦਬ ਸਤਿਕਾਰ ਮਿਲਿਆ।

# गुरु अंगद देव : व्यक्तित्व और चिंतन

गुरु नानक देव की साधना-पद्धति से प्रभावित होकर आप ने देवी की उपासना को छोड़ दिया। अपनी आध्यात्मिक उन्नति के लिए गुरु नानक देव की चरण-शरण में रहने का मन बनाया। परन्तु जब घर लौटे तो परिवार तथा कुल के लोगों ने ऐसी धारणा को पसंद न किया। फलस्वरूप आप ने अपना गाँव छोड़ दिया और गुरु नानक देव जी के पास कर्त्तारपुर पहुंच गए।

✍डा० रत्न सिंह जग्गी

गुरु नानक देव के पश्चात् गुरु-गद्दी पर बैठने वाले आप दूसरे सिक्ख गुरु हैं। आप का जन्म ३१ मार्च १५०४ ई. (वैशाख वदि १, सं. १५६१ वि.) को 'मत्ते दी सरां (नामांतर 'नांगे दी सरां') नामक गाँव (जिला फिरोजपुर) में फेरूमल्ल खत्री (त्रेहण) के घर माता दया कौर (सामांतर रामो) की कोख से हुआ। आप का मूल नाम 'लहणा' था। पैतृक व्यवसाय वाणिज्य-व्यापार होने के कारण आप को भी वही अपनाना पड़ा। इष्ट-भावना की दृष्टि से आप पहले देवी के उपासक थे।

आपका विवाह सन् १५१९ ई. में 'संघर' नामक गाँव (खडूर साहब के समीप) देवीचंद खत्री की सुपुत्री खीवी से संपन्न हुआ था, जिसने दो पुत्रों (दातू तथा दासू) और दो पुत्रियों (अमरो और अणोखी) को जन्म दिया था। सन् १५२६ ई. में पिता के देहांत के पश्चात् परिवार का सारा उत्तरदायित्व आप को निबाहना पड़ा। कालांतर में 'मत्ते दी सरां' के विध्वंस के फलस्वरूप आपने खडूर साहब में अपना निवास बना लिया।

पड़ोस में रहने वाले जोधा नाम के एक सिक्ख से 'जपुजी' और 'आसा दी वार' का पाठ सुन कर आप बहुत प्रभावित हुए और इन वाणियों के रचयिता के दर्शन करने की तीव्र इच्छा मन में पैदा हो गई। सन् १५३२ ई. में आप परिवार सहित ज्वालाजी की यात्रा को गए और मार्ग में पड़ने के कारण कर्त्तारपुर नगर में गुरु नानक देव के दर्शन करने के लिए रुके। गुरु नानक देव की साधना-पद्धति से प्रभावित होकर आप ने देवी की उपासना को छोड़ दिया। अपनी आध्यात्मिक उन्नति के लिए गुरु नानक देव की चरण-शरण में रहने का मन बनाया। परन्तु जब घर लौटे तो परिवार तथा कुल के लोगों ने ऐसी धारणा को पसंद न किया। फलस्वरूप आप ने अपना गाँव छोड़ दिया और गुरु नानक देव जी के पास कर्त्तारपुर पहुंच गए। अनेक प्रकार की परीक्षाओं के परिणाम स्वरूप आप गुरु नानक देव की आशाओं के अनुरूप सिद्ध हुए। तत्पश्चात् आप अपने गाँव लौट आए। कुछ समय के पश्चात् गुरु नानक दे खडूर साहब आए और आप को अपने अंग से लगा कर अंगद के रूप में विकसित किया और गौरव प्रदान कर कर्त्तारपुर में साथ ले आए। गुरु नानक देव जी के महाप्रस्थान के पश्चात् आपने सन् १५३९ ई. में गुरु-गद्दी का उत्तरदायित्व संभाला। आप ने अपना आश्रम कर्त्तारपुर के स्थान पर खडूर साहब को बनाया।

खडूर साहब में रहते हुए एक दिन आप की पुत्री अमरो से गुरुवाणी का पाठ सुन कर उसके ससुर के भाई श्री अमरदास भल्ला खत्री बहुत प्रभावित हुए। वह वैष्णव भक्ति का त्याग कर गुरु अंगद देव के सिक्ख बने। कालांतर में अपनी सेवा-साधना के फलस्वरूप वे तीसरे गुरु बने। गुरु

अंगद देव ने २९ मार्च १५५२ इ. को महाप्रस्थान किया।

गुरु अंगद देव महान् व्यक्तित्व वाले नाम-साधक ही नहीं थे अपितु सामाजिक कार्यों में रुचि लेने वाले एक महा पुरुष भी थे। आपने गुरु नानक देव द्वारा आरंभ किए भक्ति आंदोलन को व्यवस्थित रूप प्रदान करने के लिए तीन विशेष कार्य किए। एक, पंजाब में प्रचलित अविकसित लिपि का संशोधन कर उसे नया रूप प्रदान किया और उस को 'गुरुमुखी' संज्ञा प्रदान की। उस लिपि के प्रयोग के लिए लोगों को उत्साहित किया। दूसरा गुरु नानक देव के उपकारों और संस्मरणों को संभालने के लिए साहित्यिक रुचि वाले लोगों को प्रेरणा दी। अंततः जन्मसाखी-परम्परा का विकास हुआ। तीसरा, लंगर की गौरवशाली प्रथा का सुसंचालन किया और संगत-पंगत के विधान द्वारा सामाजिक एकता का विकास किया। उन्होंने ने धर्मप्रचार के लिए एक पाठशाला की स्थापना की और अपने 'अनुयायियों को ऋष्ट-पुष्ट बनाने के लिए व्यायाम-शाला की व्यवस्था की।

आपने वाणी की रचना बहुत कम की। कुल ६३ श्लोक आप के नामाधीन गुरु ग्रंथ साहब की नौं वारों में संकलित हैं। सबसे अधिक 'आसा दी वार' के साथ आप के १५ श्लोक मिलते हैं।

बहुत कम रचना होने के कारण आप की आध्यात्मिक विचारधारा का सविस्तार विश्लेषण करना संभव नहीं, तथापि आप ने गुरु नानक देव जी की मान्यताओं को ही विस्तृति प्रदान की है। उनकी अपने गुरु, गुरु नानक देव, के प्रति असीम श्रद्धा थी। कहते है कि जब आप ने गुरु-पद ग्रहण किया, तो कुछ लोग आप से उपदेश सुनने के लिए प्रार्थना करने लगे, तो आपने बड़ी नम्रता से उत्तर दिया कि उन लोगों को मैं क्या उपदेश कर सकता हूँ जिन के गुरु स्वयं गुरु नानक देव थे।

यथा—

**दीखिआ आखि बुझाइआ**
**सिफती सचि समेउ।।**
**तिन कउ किआ उपदेसीऐ**
**जिन गुरू नानक देउ।।** (पृ. १५०)

यह सत्कार इस सीमा तक बढ़ा हुआ था कि गुरु नानक देव का वियोग आप के लिए असहय था। गुरु जी के बिना आप अपने अस्तित्व को निरर्थक समझते थे। निम्नांकित श्लोक से उन की मनःस्थिति का सहज ही ज्ञान हो जाता है—

**जिस पिआरे सिउ नेहु**
**तिसु आगै मरि चलीऐ।।**
**धृगु जीवणु संसारि**
**ता के पाछै जीवणा।।** (पृ. ८३)

आपने अपनी वाणी में प्रेम को विशेष महत्व प्रदान किया है। आप की स्थापना है कि प्रेम सदैव द्वैत भावना से मुक्त होना चाहिए। यह अद्वैत सम्बंध सूचक है। प्रेम पड़ जाने पर अपने अस्तित्व को खत्म करना पड़ता है —

***-एह किनेही आसकी दूजै लगै जाइ।।***
***नानक आसकु कांढीए सद ही रहै समाइ।।***
***-आसकु एहु न आखीऐ जि लेखै वरतै सोइ।।***
***(पृ. ४७४)***

गुरु अंगद देव जी ने परमात्मा के स्वरूप और सामर्थ्य के सम्बंध में कहीं कहीं संकेत किए हैं। वह मनुष्य की प्रतिष्ठा का रक्षक है, सब का स्वामी है, सबको कर्म करने में लगाता है— **'समना साहिबु एकु है वेखै धंधै लाइ।'** वस्तुतः सब कुछ परमात्मा के वश में है, जीवों की जीवन-यात्रा कर्मों के अनुसार चलती है। समस्त विश्व प्रभु की आज्ञा के अनुसार अनुशासित है—

***नकि नथ खसम हथ किरतु धके दे।।***
***जहा दाणे तहां खाणे नानका सचु है।।***
***(पृ. ६५३)***

गुरु अंगद देव जी की संसार के प्रति धारणा

*गुरु अंगद देव महान् व्यक्तित्व वाले नाम-साधक ही नहीं थे अपितु सामाजिक कार्यों में रुचि लेने वाले एक महा पुरुष भी थे। आपने गुरु नानक देव द्वारा आरंभ किए भक्ति आंदोलन को व्यवस्थित रूप प्रदान करने के लिए तीन विशेष कार्य किए। एक, पंजाब में प्रचलित अविकसित लिपि का संशोधन कर उसे नया रूप प्रदान किया और उस को 'गुरुमुखी' संज्ञा प्रदान की। उस लिपि के प्रयोग के लिए लोगों को उत्साहित किया। दूसरा गुरु नानक देव के उपकारों और संस्मरणों को संभालने के लिए साहित्यिक रुचि वाले लोगों को प्रेरणा दी। अंततः जन्मसाखी-परम्परा का विकास हुआ। तीसरा, लंगर की गौरवशाली प्रथा का सुसंचालन किया और संगत-पंगत के विधान द्वारा सामाजिक एकता का विकास किया। उन्होंने ने धर्मप्रचार के लिए एक पाठशाला की स्थापना की और अपने 'अनुयायियों को ऋष्ट-पुष्ट बनाने के लिए व्यायाम-शाला की व्यवस्था की।*

आप की वाणी में गुरु नानक देव की मान्यताओं की व्याख्या हुई है। आप ने गुरमति साधना में सिदक (निष्ठा) को विशेष स्थान दिया है। कारण स्पष्ट है कि आप के सम्मुख 'गुरु' शारीरिक रूप में प्रस्तुत था और उसकी सेवा करने का गौरव आपको प्राप्त हुआ था। अतः गुरु के प्रति आप की निष्ठा समूची संस्था की निष्ठा बन गई थी।

है कि वह सत्यस्वरूप परमात्मा के निवास का स्थान है- **'सचै की है कोठरी'**। यह सृष्टि प्रभु के द्वारा सिरजित है। इसके संघार की शक्ति भी उसी के हाथ में है। यहां गुरु जी ने व्यावहारिक तौर पर संसार को सत्य माना है परन्तु पारमार्थिक दृष्टि से केवल परमात्मा ही सच्चा है और उसका हुक्म सर्वत्र व्यापक है। सांसारिक प्रलोभनों में मगन होने वाला व्यक्ति वास्तविकता को भूल जाता है और भटकता रहता है। सांसारिक यात्रा बनजारे की फेरी के समान है। हरि-भक्ति के लिए मनुष्य शरीर को दुर्लभ और महत्त्वपूर्ण माना है, इसकी प्राप्ति के लिए देवते भी ललायित है।

मनुष्य के गुरु जी ने दो भेद माने है— गुरमुख और मनमुख। कहीं-कहीं इन की स्थिति को स्पष्ट भी किया है। गुरमुख के लिए सदा सहज-सुख की अवस्था बनी रहती है। एक रूपक-विधान द्वारा समस्त संसार की कार्य-प्रणाली पर प्रकाश डालते हुए कहा है कि यह संसार जीवों की क्रीड़ा-स्थली है। जो इस खेल में सावधानी से जीत जाते है। उन्हें अद्वैत स्थिति प्राप्त होती है—

*पवणु गुरु पाणी पिता*
*माता धरति महतु॥*
*दिवसु राति दुई दाई दाइआ*
*खेलै सगल जगतु॥*
*चंगिआइआ बुरिआईआ*
*वाचै धरमु हदूरि॥*
*करमी आपो आपणी*
*के नेड़ै के दूरि॥*
*जिनी नामु धिआइआ*
*गए मसकित घालि॥*
*नानक ते मुख उजले*
*केती छुटी नालि॥* (पृ. १४६)

संक्षेप में आप की वाणी में गुरु नानक देव की मान्यताओं की व्याख्या हुई है। आप ने गुरमति साधना में सिदक (निष्ठा) को विशेष स्थान दिया है। कारण स्पष्ट है कि आप के सम्मुख 'गुरु' शारीरिक रूप में प्रस्तुत था और उसकी सेवा करने का गौरव आपको प्राप्त हुआ था। अतः गुरु के प्रति आप की निष्ठा समूची संस्था की निष्ठा बन गई थी।

गुरु अंगद देव जी ने अपनी वाणी की रचना अत्यन्त सरल भाषा में की है जो जिज्ञासु के मन पर सीधा प्रभाव डालती है। आपने अपने भाव प्रकाशन के लिए तर्क का सहारा लिया है परमात्मा को मिलने अथवा उसकी आज्ञा का पालन करने की आवश्यकता को इस प्रकार प्रकट किया है-

*अखी बाझहु वेखणा विणु कंना सुनणा॥*
*पैरा बाझहु चलणा विणु हथा करणा॥*
*जीभै बाझहु बोलणा इउ जीवत मरणा॥*
*नानक हुकमु पछाणि कै तउ खसमै मिलणा॥* (पृ. १३९)

यहां जीवित अवस्था में मरने की बात से अभिप्राय है संसार में रहते हुए भी संसार से बेलाग रहना, असंयुक्त रहना। मुक्त अवस्था के लिए गुरु साहब देह का अंत आवश्यक नहीं समझते, अपितु सांसारिक विकारों से मुंह मोड़ कर ईश्वरीय आज्ञा का पालन करना उचित साधना है। इस के द्वारा सहज ही जीते जी मोक्ष-पद प्राप्त हो जाता है।

आप की भाषा पर इतनी अधिक पकड़ है कि अनेकशः पंक्तियां सुभाषितों का रूप धारण कर गई है यथा-

*—नालि इयाणे दोसती कदे न आवै रासि॥*
*—नानक तिना बसंतु है जिन घरि वासिआ कंतु॥*
*जिन के कंत दिसा पुरी*
*से अहिनिसि फिरहि जलंत॥*

स्पष्ट है कि गुरु अंगद देव वाणीकर कम और साधक अधिक थे। उन्होंने ने अपनी साधना के आधार पर गुरु पद प्राप्त किया और सिक्ख धर्मान्दोलन का मार्ग प्रशस्त किया।



ਪੁਰਖੁ ਦੀ ਆਦਿ ਸ਼ਕਤੀ ਪਾਰਬਤੀ ਵਾਲੇ ਗੁਣ ਵਿਦਮਾਨ ਹਨ। ਪਰ ਗੁਰੂ ਨਾਨਕ ਦੇਵ ਜੀ ਗੁਰੂ ਪਾਸੋਂ ਇਕੋ ਗੱਲ ਦੀ ਸੋਝੀ ਮੰਗਦੇ ਹਨ ਕਿ ਉਹ ਜੋ ਸਭਨਾਂ ਜੀਆਂ ਦਾ ਦਾਤਾ (ਕਰਤਾ ਪੁਰਖ) ਹੈ, ਉਹ ਮੈਥੋਂ ਨਾ ਵਿਸਰੇ–

**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ॥**

ਇਸ ਗੱਲ ਦੀ ਸੋਝੀ ਵੀ, ਉਸ ਪ੍ਰਭੂ ਪ੍ਰੀਤਮ ਦੀ ਪ੍ਰਾਪਤੀ ਵੀ ਗੁਰੂ ਤੋਂ ਬਿਨਾਂ ਨਹੀਂ ਹੋ ਸਕਦੀ। ਆਪ ਆਸਾ ਦੀ ਵਾਰ ਦੀ ਛੇਵੀਂ ਪਉੜੀ ਵਿਚ ਫ਼ੁਰਮਾਉਂਦੇ ਹਨ–

**ਬਿਨੁ ਸਤਿਗੁਰ ਕਿਨੈ ਨ ਪਾਇਓ**
**ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ**
**ਕਰਿ ਪਰਗਟੁ ਆਖਿ ਸੁਣਾਇਆ॥**
**... ... ਜਗ ਜੀਵਨੁ ਦਾਤਾ ਪਾਇਆ॥**
**(ਆਦਿ ਗ੍ਰੰਥ ਪੰਨਾ ੪੬੬)**

ਸੋ ਗੁਰੂ ਦੇ ਤੱਤਵ ਸੁਰੂਪ ਬਾਰੇ ਵਿਚਾਰ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੀ ਹੋ ਗਿਆ ਸੀ। ਇਥੋਂ ਅਸੀਂ ਉਸ ਚਰਚਾ ਵਿਚ ਨਹੀਂ ਪੈਣਾ ਚਾਹੁੰਦੇ ਜੋ ਅਨੇਕ ਵਿਦਵਾਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਕ-ਗੁਰੂ ਬਾਰੇ ਕੀਤਾ ਹੈ। ਪਰ ਇਸ ਗੱਲ ਵਲ ਧਿਆਨ ਦਿਵਾਉਣਾ ਵੀ ਅਵਸ਼ੱਕ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਗੁਰੂ ਨੂੰ ਲੋੜੀਂਦੀ ਮਹੱਤਤਾ ਦਿੱਤੀ ਗਈ ਹੈ ਪ੍ਰਮੁੱਖ ਸਿੱਖ ਵਿਦਵਾਨ ਤੇ ਗੁਰਮਤ ਅਚਾਰੀਆ ਡਾ: ਭਾਈ ਜੋਧ ਸਿੰਘ ਜੀ, ਇਸ ਸੰਬੰਧ ਵਿਚ ਇੰਜ ਲਿਖਦੇ ਹਨ–

"ਸਿੱਖ ਇਤਿਹਾਸ ਤੇ ਸਿੱਖ ਧਰਮ ਦਾ ਵਿਚਾਰ ਕਰਦੇ ਹੋਏ ਬਾਜੇ ਲੇਖਕਾਂ ਲਿਖਿਆ ਹੈ ਕਿ ਆਤਮ ਉੱਨਤੀ ਦੇ ਰਾਹ ਵਿਚ ਸਤਿਗੁਰੂ ਜੀ ਦੀ ਲੋੜ ਪੁਰ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਦੂਜੇ ਗੁਰੂ ਸਾਹਿਬਾਂ ਨੇ ਜ਼ੋਰ ਦਿੱਤਾ ਹੈ। ਪਰ ਇਹ ਸਾਨੂੰ ਭੁੱਲ ਜਾਪਦੀ ਹੈ।"

ਅਤੇ ਸਾਫ਼ ਪ੍ਰਗਟ ਹੈ, "ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਸਿਧਾਂਤ ਨੂੰ ਉਪਦੇਸਿਆ ਬਾਕੀ ਸਤਿਗੁਰੂ ਇਸ ਦੀ ਵਿਆਖਿਆ ਤੇ ਪੋ੍ੜਤਾ ਕਰਦੇ ਰਹੇ।"

ਸਾਰੇ ਗੁਰੂ ਸਾਹਿਬਾਨ ਨੇ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਆਪਣੀ ਆਪਣੀ ਬਾਣੀ ਵਿਚ ਗੁਰੂ ਦੇ ਮਹੱਤਵ ਨੂੰ ਪ੍ਰਵਾਨ ਕੀਤਾ ਹੈ। ਆਮ ਤੌਰ ਤੇ ਅਧਿਆਤਮਕ ਦਰਸ਼ਨ ਵਿਚ ਚਿੰਤਕਾਂ ਨੇ ਬ੍ਰਹਮ (ਪ੍ਰਮਾਤਮਾ), ਆਤਮਾ, ਜੀਵ, ਜਗਤ ਆਦਿ ਮੁੱਖ ਮੁੱਦਿਆਂ ਉਤੇ ਵਿਚਾਰ ਕੀਤਾ ਹੈ ਪਰ ਗੁਰਮਤ ਦਰਸ਼ਨ ਵਿਚ 'ਗੁਰੂ' ਨੂੰ ਵੀ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਆਪਣੀ ਬਾਣੀ ਵਿਚ ਥਾਂ ਪਰ ਥਾਂ 'ਗੁਰੂ' ਅਤੇ 'ਸਤਿਗੁਰੂ' ਸੰਬੰਧੀ ਸਿਧਾਂਤਕ ਅਤੇ ਨਿਜੀ ਅਨੁਭਵ ਉਪਰ ਅਧਾਰਿਤ ਮਾਰਮਿਕ ਵਿਆਖਿਆ ਕੀਤੀ ਹੈ। ਇਥੇ ਅਸੀਂ ਪ੍ਰਮੁੱਖ ਗੁਰੂ ਸਾਹਿਬਾਨ ਦੀਆਂ ਵਿਸ਼ੇਸ਼ ਬਾਣੀਆਂ ਦੇ ਅੰਦਰ ਕਿਤਨੀ ਮਾਤਰਾ ਵਿਚ ਗੁਰੂ ਅਤੇ ਸਤਿਗੁਰੂ ਸ਼ਬਦ ਦਾ ਉਲੇਖ ਹੈ, ਬਾਰੇ ਹੇਠਾਂ ਇਕ ਸਾਰਣੀ ਦੇ ਰਹੇ ਹਾਂ ਤਾਂ ਜੋ ਸਾਡੇ ਉਪਰਲੇ ਕਥਨ ਦੀ ਸਹਿਜੇ ਹੀ ਪੁਸ਼ਟੀ ਹੋ ਸਕੇ :

(ੳ) ਗੁਰੂ ਨਾਨਕ ਦੇਵ ਦੀ ਬਾਣੀ 'ਜਪੁ' ਵਿਚ ਗੁਰੂ ਸ਼ਬਦ ਦਾ ਜ਼ਿਕਰ ੯ ਥਾਂਵਾਂ ਤੇ ਆਇਆ ਹੈ। ਭਾਵੇਂ ਅੰਤਮ ਸਲੋਕ 'ਪਵਨ ਗੁਰੂ' ਵਿਚ ਗੁਰੂ ਦੇ ਅਰਥ ਵੱਡੇ ਦੇ ਹਨ।

(ਅ) ਆਸਾ ਦੀ ਵਾਰ ਵਿਚ, ਜਿਸ ਦੀਆਂ ੨੪ ਪਉੜੀਆਂ ਹਨ, ਗੁਰੂ ਅਤੇ ਸਤਿਗੁਰੂ ਦੀ ਸੰਕਲਪਗਤ ਵਿਆਖਿਆ ੧੫ ਪਉੜੀਆਂ ਵਿਚ ਕੀਤੀ ਗਈ ਹੈ। ਭਾਵੇਂ ਸਲੋਕ ਵਿਚ ਭਾਵੇਂ ਪਉੜੀ ਵਿਚ।

(ੲ) ਗੁਰੂ ਅਮਰਦਾਸ ਜੀ ਦੀ ਬਾਣੀ ਰਾਮਕਲੀ ਮਹਲਾ ਤੀਜਾ 'ਅਨੰਦ' ਦੇ ੪੦ ਬੰਦਾਂ ਵਿਚੋਂ ੨੮ ਬੰਦਾਂ ਵਿਚ ਗੁਰੂ ਦਾ ਜ਼ਿਕਰ ਕੀਤਾ ਗਿਆ ਹੈ।

(ਸ) ਗੁਰੂ ਰਾਮ ਦਾਸ ਜੀ ਦੇ ਆਸਾ ਰਾਗ ਦੇ ਛੰਤਾਂ ਵਿਚ ਜਿਨ੍ਹਾਂ ਦਾ ਕੀਰਤਨ ਆਸਾ ਦੀ ਵਾਰ ਦੇ ਗਾਇਨ ਸਮੇਂ ਸਥਾਈ ਵਿਧਾਨ ਵਜੋਂ ਹੀ ਕੀਤਾ ਜਾਂਦਾ ਹੈ, ਦੇ ੨੪ ਬੰਦਾਂ ਵਿਚੋਂ ੧੬ ਵਿਚ ਗੁਰੂ ਜਾਂ ਸਤਿਗੁਰੂ ਦੀ ਦਾਰਸ਼ਨਿਕ ਅਤੇ ਰਹੱਸਵਾਦੀ ਵਿਆਖਿਆ ਕੀਤੀ ਗਈ ਹੈ।

(ਹ) ਗੁਰੂ ਅਰਜਨ ਦੇਵ ਜੀ ਦੀ ਪ੍ਰਮੁੱਖ ਬਾਣੀ 'ਗਉੜੀ ਸੁਖਮਨੀ' ਵਿਚ ਜਿਥੇ ਸਲੋਕਾਂ ਅਤੇ ਅਸਟਪਦੀਆਂ ਵਿਚ 'ਗੁਰੂ' ਅਤੇ 'ਸਤਿਗੁਰੂ' ਦੀ ਤਾਰਕਿਕ ਵਿਆਖਿਆ ਕੀਤੀ ਗਈ ਹੈ, ਉਥੇ ੧੮ਵੀਂ ਅਸਟਪਦੀ ਨਿਰੋਲ ਸਤਿਗੁਰੂ, ਸਿੱਖ ਅਤੇ ਸਤਿਪੁਰਖ ਦੀ ਸਿਧਾਂਤਕ ਵਿਆਖਿਆ ਨਾਲ ਸੰਬੰਧਿਤ ਹੈ ਜੋ ਸਤਿਗੁਰੂ ਦੇ ਵਿਰਾਟ ਤੇ ਯਥਾਰਥ ਸਵਰੂਪ ਦੀ ਵਿਆਖਿਆ ਹਿਤ ਹੀ ਰਚੀ ਗਈ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਮ ਭਾਵ ਵਿਚ

> **ਸਤਿਗੁਰੂ ਆਪਣੇ ਸਿੱਖ ਦੀ ਸਦਾ ਪਾਲਣਾ ਕਰਦਾ ਹੈ ਅਤੇ ਸਿੱਖ ਉਤੇ ਸਦਾ ਦਿਆਲ ਹੁੰਦਾ ਹੈ। ਸਤਿਗੁਰੂ ਸਿੱਖ ਨੂੰ ਨਾਮ ਧਨ ਬਖ਼ਸ਼ਦਾ ਹੈ, ਸਿੱਖ ਦੇ ਲੋਕ ਪ੍ਰਲੋਕ ਨੂੰ ਸੰਵਾਰਦਾ ਹੈ ਅਤੇ ਉਸ ਨੂੰ ਆਪਣੇ ਕੰਠ ਨਾਲ ਲਾ ਕੇ ਰਖਦਾ ਹੈ। ਗੁਰੂ ਸੇਵਕ ਉਤੇ ਕ੍ਰਿਪਾ ਕਰਕੇ ਉਸ ਨੂੰ ਗੁਰਮਤ (ਗੁਰੂ ਦਰਸ਼ਨ ਦਾ ਤਾਤਵਿਕ ਬੋਧ) ਬਖ਼ਸ਼ਦਾ ਹੈ। ਉਹ ਸਤਿਗੁਰੂ ਹੀ ਹੈ ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ ਸਮਾਇਆ ਹੋਇਆ ਹੈ। ਐਸੇ ਗੁਰੂ ਤੋਂ ਸੌ-ਸੌ ਵਾਰ ਬਲਿਹਾਰੀ ਜਾਣਾ ਚਾਹੀਦਾ ਹੈ।**

ਪੰਨਾ ੧੩੮੫ ਤੋਂ ੧੪੦੯ ਤਕ ਭੱਟ ਕਵੀਆਂ ਦੁਆਰਾ ਗੁਰੂ ਸਾਹਿਬਾਨ ਦੇ ਪ੍ਰਤੱਖ ਹਜ਼ੂਰੀ ਸਰੂਪ ਬਾਰੇ ਬਹੁਤ ਸੁੰਦਰ ਕਾਵਿ ਮਈ ਵਰਣਨ ਕੀਤਾ ਗਿਆ ਹੈ। ਹੋਰ ਬਾਣੀਆਂ ਵਿਚ ਵੀ ਥਾਂ ਪਰ ਥਾਂ ਗੁਰੂ ਦੇ ਸ਼ਬਦ, ਉਪਦੇਸ਼, ਨਾਮ, ਸਰੂਪ ਤੇ ਕਰਤੱਵ ਬਾਰੇ ਵੇਰਵੇ ਮਿਲ ਜਾਂਦੇ ਹਨ। ਇਥੇ ਅਸੀਂ ਕ੍ਰਮਵਾਰ ਉਪਰੋਕਤ ਚੋਣਵੀਆਂ ਬਾਣੀਆਂ ਦੇ ਅਧਾਰ ਉਤੇ ਗੁਰੂ ਅਤੇ ਸਤਿਗੁਰੂ ਦੇ ਸੰਕਲਪਗਤ ਸਰੂਪ ਦਾ ਵਰਨਣ ਉਦਾਹਰਨਾਂ ਸਹਿਤ ਕਰਨ ਦਾ ਯਤਨ ਕਰਾਂਗੇ ਤਾਂ ਜੋ ਗੁਰਬਾਣੀ ਦੇ ਦ੍ਰਿਸ਼ਟਾਂਤਾਂ ਦੀ ਸਹਾਇਤਾ ਨਾਲ ਗੁਰੂ ਦੇ ਯਥਾਰਥ ਸਰੂਪ ਉਤੇ ਪ੍ਰਕਾਸ਼ ਪਾਇਆ ਜਾ ਸਕੇ।

### (ੳ) ਗੁਰੂ ਨਾਨਕ ਦੇਵ ਜੀ

ਗੁਰੂ ਨਾਨਕ ਦੇਵ ਜੀ ਦੀ ਪ੍ਰਮੁੱਖ ਬਾਣੀ "ਆਸਾ ਦੀ ਵਾਰ" ਵਿਚ ਗੁਰੂ ਅਤੇ ਸਤਿਗੁਰੂ ਬਾਰੇ ਹੇਠ ਲਿਖੇ ਹਵਾਲੇ ਵਰਨਣ ਯੋਗ ਹਨ-

**ਬਲਿਹਾਰੀ ਗੁਰ ਆਪਣੇ**
**ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ**
**ਕਰਤ ਨ ਲਾਗੀ ਵਾਰ॥**
**(ਆਦਿ ਗ੍ਰੰਥ, ਪੰਨਾ ੪੬੨)**

**ਨਾਨਕ ਗੁਰੂ ਨਾ ਚੇਤਨੀ**
**ਮਨਿ ਆਪਣੈ ਸੁਚੇਤ॥**
**ਛੁਟੇ ਤਿਲ ਬੂਆੜ ਜਿਉ**
**ਸੁੰਞੇ ਅੰਦਰਿ ਖੇਤ॥**
**ਖੇਤੈ ਅੰਦਰਿ ਛੁਟਿਆ**
**ਕਹੁ ਨਾਨਕ ਸਉ ਨਾਹ॥**
**ਫਲੀਅਹਿ ਫੁਲੀਅਹਿ ਬਪੁੜੇ**
**ਭੀ ਤਨ ਵਿਚਿ ਸੁਆਹ॥**
**(ਆਦਿ ਗ੍ਰੰਥ, ਪੰਨਾ ੪੬੩)**

### (ਅ) ਗੁਰੂ ਅੰਗਦ ਦੇਵ ਜੀ

ਗੁਰੂ ਅੰਗਦ ਦੇਵ ਜੀ ਇਕ ਸਲੋਕ ਵਿਚ ਗੁਰੂ ਦੇ ਪ੍ਰਕਾਸ਼ ਨੂੰ ਸੌ ਚੰਦਾਂ ਤੇ ਹਜ਼ਾਰ ਸੂਰਜਾਂ ਤੋਂ ਵਧੇਰੇ ਸਰੇਸ਼ਟ ਦਸਦੇ ਹਨ-

**ਜੇ ਸਉ ਚੰਦਾ ਉਗਵਹਿ**
**ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ**
**ਗੁਰ ਬਿਨੁ ਘੋਰ ਅੰਧਾਰ॥**

### (ੲ) ਗੁਰੂ ਰਾਮ ਦਾਸ ਜੀ

ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਸਮਾਨ ਗੁਰੂ ਅਤੇ ਸਿੱਖ ਦੇ ਨਿੱਜੀ ਰਿਸ਼ਤੇ ਦਾ ਭਰਪੂਰ ਅਨੁਭਵ ਸੀ। ਇਹ ਦੋਵੇਂ ਗੁਰੂ ਵਿਅਕਤੀ ਗੁਰਤੱਵ ਦੀ ਪ੍ਰਾਪਤੀ ਤੋਂ ਪਹਿਲਾਂ ਅਨਿੰਨ ਸਿੱਖ ਦੇ ਆਦਰਸ਼ਕ ਕਰਤੱਵ ਦੀ ਵੀ ਗੁਰੂ ਦੀ ਹਜ਼ੂਰੀ ਵਿਚ ਪਾਲਣਾ ਕਰਦੇ ਰਹੇ ਸਨ। ਇਸ ਲਈ ਇਨ੍ਹਾਂ ਦੋਹਾਂ ਗੁਰੂ ਸਾਹਿਬਾਨ ਦੀ ਬਾਣੀ ਵਿਚ ਸਤਿਗੁਰੂ ਦੇ ਤੀਬਰ ਪ੍ਰੇਮ ਦੀ ਸੁੰਦਰ ਅਭਿਵਿਅਕਤੀ ਤਾਤਵਿਕ ਅਤੇ ਰਹੱਸਵਾਦੀ ਰੂਪ ਵਿਚ ਕੀਤੀ ਗਈ ਹੈ।

**"ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਪੈਜ ਰਖਾਏ"** ਦੀ ਪੰਗਤੀ ਵਿਚ ਗੁਰੂ ਅਤੇ ਸਿੱਖ ਦਾ ਰਿਸ਼ਤਾ ਪਿਤਾ ਅਤੇ ਪੁੱਤਰ ਵਾਲਾ ਕਲਪਿਤ ਕੀਤਾ ਗਿਆ ਹੈ।

ਜੋ ਬੱਚਿਆਂ ਦੀਆਂ ਭੁੱਲਾਂ ਨੂੰ ਅੱਖੋਂ ਪਰੋਖੇ ਕਰਕੇ, ਮਤ ਦੇ ਕੇ ਸਮਝਾਉਂਦਾ ਤੇ ਸਿੱਧੇ ਰਾਹੇ ਪਾਉਂਦਾ ਹੈ।

ਇਸ ਤੋਂ ਵੀ ਵਧੇਰੇ ਜਿਸ ਸਥਾਨ ਤੇ ਜਾ ਕੇ ਗੁਰੂ ਬਿਰਾਜਮਾਨ ਹੁੰਦਾ ਹੈ, ਉਹ ਥਾਂ ਸੁਹਾਵਣਾ ਹੋ ਜਾਂਦਾ ਹੈ।

ਸਤਿਗੁਰੂ ਦੇ ਆਦਰਸ਼ ਵਿਅਕਤਿੱਤਵ ਬਾਰੇ ਅਤੇ ਸਤਿਗੁਰੂ ਦੀ ਕ੍ਰਿਪਾ ਕਟਾਖ ਦੁਆਰਾ ਪ੍ਰਾਪਤ ਹੋਣ ਵਾਲੇ ਦੁਰਲਭ ਸਦ ਗੁਣਾਂ (ਸਹਿਜ-ਅਨੰਦ) ਅਤੇ ਨਿਰਵੈਰਤਾ ਦਾ ਵਰਨਣ ਉਨ੍ਹਾਂ ਦੀ ਬਾਣੀ ਵਿਚੋਂ ਪ੍ਰਾਪਤ ਹੁੰਦਾ ਹੈ। ਉਨ੍ਹਾਂ ਦੇ ਕਥਨ ਅਨੁਸਾਰ ਅਜਿਹੀ ਪਤਿਤ ਪਾਵਨ ਹਸਤੀ, ਸਤਿਗੁਰੂ ਦੀ ਸੇਵਾ ਹੀ ਸਿੱਖ ਮਾਤਰ ਲਈ ਅਤੀ ਉੱਤਮ ਕਰਮ ਹੈ।

**ਜਿਸੁ ਮਿਲਿਐ ਮਨਿ ਹੋਇ ਅਨੰਦੁ**
**ਸੋ ਸਤਿਗੁਰੁ ਕਹੀਐ॥**
**ਮਨ ਕੀ ਦੁਬਿਧਾ ਬਿਨਸਿ ਜਾਇ**
**ਹਰਿ ਪਰਮ ਪਦੁ ਲਹੀਐ॥**

(ਗਉੜੀ ਮਹਲਾ ਚੌਥਾ, ਪੰਨਾ ੧੬੮)

ਧਨੁ ਧਨੁ ਹਰਿ ਗਿਆਨੀ
ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰੁ ਹਮ ਕਉ
ਸਭ ਸਮ ਦ੍ਰਿਸਟਿ ਦਿਖਾਈ॥

(ਵਡਹੰਸ ਮਹਲਾ ਚੌਥਾ, ਪੰਨਾ ੫੯੪)

**(ਸ) ਸ੍ਰੀ ਗੁਰੂ ਅਰਜਨ ਦੇਵ ਜੀ**

ਸ੍ਰੀ ਗੁਰੂ ਅਰਜਨ ਦੇਵ ਜੀ ਜਿਥੇ ਸਹਿਜ ਸ਼ਾਂਤੀ ਦੇ ਅਸਗਾਹ ਤੇ ਗਹਿਰ ਗੰਭੀਰ ਸਾਗਰ ਹਨ ਉਥੇ ਉਨ੍ਹਾਂ ਦੀ ਬਾਣੀ ਵਿਚ 'ਅਮੁਲੀਕ ਲਾਲ' ਰਤਨਾਂ ਦਾ ਅਖੁਟ ਭੰਡਾਰ ਮੌਜੂਦ ਹੈ। ਸੁਖਮਨੀ ਸਾਹਿਬ ਆਪ ਦੀ ਰਸਭਿੰਨੀ ਕਾਵਿ ਸ਼ੈਲੀ ਦਾ ਅਤਿ ਉੱਤਮ ਉਦਾਹਰਨ ਹੈ। ਆਪ ਜੀ ਨੇ ਸੁਖਮਨੀ ਸਾਹਿਬ ਦੀ ੧੮ਵੀਂ ਅਸਟਪਦੀ ਵਿਚ 'ਸਤਿਗੁਰੁ', 'ਸਿੱਖ' ਤੇ 'ਸਤਿਪੁਰਖਿ' ਦੀ ਅਜਿਹੀ ਵਿਸ਼ਲੇਸ਼ਣਾਤਮਕ ਵਿਆਖਿਆ ਕਰ ਦਿਤੀ ਹੈ ਕਿ ਗੁਰਮਤ ਦੇ ਇਨ੍ਹਾਂ ਤਾਤਵਿਕ ਪਦਾਂ ਤੇ ਇਨ੍ਹਾਂ ਨਾਲ ਸੰਬੰਧਤ ਦਾਰਸ਼ਨਿਕ ਤੱਤਾਂ ਤੇ ਗੁਣਾਂ ਦੀ ਸਹਿਜੇ ਹੀ ਸੰਪੂਰਨ ਵਿਆਖਿਆ ਹੋ ਜਾਂਦੀ ਹੈ। ਇਥੇ ਸੁਖਮਨੀ ਸਾਹਿਬ ਦੀ ਇਸ ਅਸਟਪਦੀ ਦੇ ਉਕਤ ਸਿਰਲੇਖਾਂ ਦੇ ਸਰਲ ਅਰਥ ਦੇਣੇ ਅਨੁਚਿਤ ਪ੍ਰਤੀਤ ਨਹੀਂ ਹੁੰਦੇ।

**(i) ਸਤਿਗੁਰੂ**

ਸਤਿਪੁਰਖ ਨੂੰ ਜਾਨਣ ਵਾਲਾ ਸਤਿਗੁਰੂ ਹੈ। ਉਹ ਹਰੀ ਦੇ ਗੁਣਾਂ ਦਾ ਗਾਇਨ ਕਰਨ ਵਾਲਾ ਹੈ। ਜਿਸ ਦੀ ਸੰਗਤ ਵਿਚ ਅਨੇਕ ਸਿੱਖ ਹਰੀ ਦਾ ਗਾਇਨ ਕਰਕੇ ਭਵਜਲ ਤੋਂ ਪਾਰ ਉਤਰ ਜਾਂਦੇ ਹਨ।

ਸਤਿਗੁਰੂ ਆਪਣੇ ਸਿੱਖ ਦੀ ਸਦਾ ਪਾਲਣਾ ਕਰਦਾ ਹੈ ਅਤੇ ਸਿੱਖ ਉਤੇ ਸਦਾ ਦਿਆਲ ਹੁੰਦਾ ਹੈ। ਸਤਿਗੁਰੂ ਸਿੱਖ ਨੂੰ ਨਾਮ ਧਨ ਬਖ਼ਸ਼ਦਾ ਹੈ, ਸਿੱਖ ਦੇ ਲੋਕ ਪ੍ਰਲੋਕ ਨੂੰ ਸੰਵਾਰਦਾ ਹੈ ਅਤੇ ਉਸ ਨੂੰ ਆਪਣੇ ਕੰਠ ਨਾਲ ਲਾ ਕੇ ਰਖਦਾ ਹੈ। ਗੁਰੂ ਸੇਵਕ ਉਤੇ ਕ੍ਰਿਪਾ ਕਰਕੇ ਉਸ ਨੂੰ ਗੁਰਮਤ (ਗੁਰੂ ਦਰਸ਼ਨ ਦਾ ਤਾਤਵਿਕ ਬੋਧ) ਬਖ਼ਸ਼ਦਾ ਹੈ। ਉਹ ਸਤਿਗੁਰੂ ਹੀ ਹੈ ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ ਸਮਾਇਆ ਹੋਇਆ ਹੈ। ਐਸੇ ਗੁਰੂ ਤੋਂ ਸੌ-ਸੌ ਵਾਰ ਬਲਿਹਾਰੀ ਜਾਣਾ ਚਾਹੀਦਾ ਹੈ। ਸਤਿਗੁਰੂ ਦੇ ਚਰਨ ਪਰਸ ਕੇ ਆਚਾਰ ਸ਼ੁਧ ਹੋ ਜਾਂਦਾ ਹੈ। ਉਸ ਦੀ ਸੰਗਤ ਵਿਚ ਪ੍ਰਭੂ ਨਾਮ ਵਿਚ ਰੰਗੇ ਜਾਈਦਾ ਹੈ। ਪਾਰਬ੍ਰਹਮ ਦੀ ਹਜ਼ੂਰੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਸਤਿਗੁਰੂ ਦੇ ਬਚਨ ਸੁਣ ਕੇ ਕੰਨ ਤ੍ਰਿਪਤ ਹੋ ਜਾਂਦੇ ਹਨ। ਮਨ ਵਿਚ ਸੰਤੋਖ ਆ ਜਾਂਦਾ ਹੈ। ਅਜਿਹੇ ਗੁਰੂ ਦਾ ਬਖ਼ਸ਼ਿਆ ਹੋਇਆ ਗੁਰਮੰਤਰ ਨਾਸ ਰਹਿਤ ਹੈ। ਸਤਿਗੁਰੂ ਦੀ ਅੰਮ੍ਰਿਤ-ਦ੍ਰਿਸ਼ਟੀ ਨੂੰ ਪ੍ਰਾਪਤ ਕਰਕੇ ਅਤੇ ਉਸ ਦੇ ਦਰਸ਼ਨ ਕਰਕੇ ਪ੍ਰਾਣੀ ਸੰਤ ਹੋ ਜਾਂਦਾ ਹੈ।

ਸਤਿਗੁਰੂ ਵਿਚ ਬਿਅੰਤ ਗੁਣ ਹਨ ਜਿਨ੍ਹਾਂ ਦੀ ਕੀਮਤ ਨਹੀਂ ਪਾਈ ਜਾ ਸਕਦੀ। ਸਤਿਗੁਰੂ ਤੋਂ ਮੈਂ ਸਦ ਬਲਿਹਾਰੀ ਹਾਂ ਜਿਸ ਦੀ ਕ੍ਰਿਪਾ ਨਾਲ ਮੈਂ ਸਤਿਪੁਰਖੁ (ਪ੍ਰਭੂ) ਦੇ ਨਾਮ ਦਾ ਜਾਪ ਕੀਤਾ ਹੈ। ਸਤਿਗੁਰੂ ਹੀ ਪਾਰਬ੍ਰਹਮ ਨਾਲ ਪੂਰਨ ਤੌਰ ਤੇ ਅਭੇਦ ਹੈ ਅਤੇ ਇਸ ਜਗਤ ਉਤੇ ਉਸ ਦਾ ਹੀ ਸਰੂਪ ਹੈ। ਇਸ ਹਰੀ ਨਾਮ ਨੂੰ ਵਿਰਲਾ ਜਨ ਹੀ ਪ੍ਰਾਪਤ ਕਰਦਾ ਹੈ। ਉਹ ਅਮਰ ਹੋ ਜਾਂਦਾ ਹੈ, ਜਿਸ ਪੁਰਖ ਦੇ ਮਨ ਅੰਦਰ ਇਹ ਹਰੀ ਨਾਮ ਦਾ ਖ਼ਜ਼ਾਨਾ ਪ੍ਰਗਟ ਹੋ ਜਾਏ ਉਸ ਦਾ ਕਦੀ ਵਿਨਾਸ਼ ਨਹੀਂ ਹੁੰਦਾ। ਐਸਾ ਪੁਰਖ ਸਤਿਗੁਰੂ ਹੀ ਹੈ। ਜੋ ਅੱਠੇ ਪਹਿਰ ਹਰੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਆਪਣੇ ਸੇਵਕ ਨੂੰ ਵੀ ਅਜਿਹਾ ਹੀ ਉਪਦੇਸ਼ ਦਿੰਦਾ ਹੈ। ਗੁਰੂ ਮੋਹ ਮਾਇਆ ਤੋਂ ਵੀ ਉਚੇਰਾ ਹੈ। ਉਸ ਦੇ ਮਨ ਅੰਦਰ ਇਕੋ ਹਰੀ ਦਾ ਵਾਸ ਹੁੰਦਾ ਹੈ। ਸਤਿਗੁਰੂ ਤਾਂ ਅੰਧਕਾਰ ਵਿਚ ਦੀਪਕ ਦੀ ਨਿਆਈਂ ਹੈ ਜਿਸ ਦੇ ਚਾਨਣ ਤੋਂ ਭਰਮ ਮੋਹ ਅਤੇ ਮਮਤਾ ਦੇ ਦੁੱਖ ਨੱਸ ਜਾਂਦੇ ਹਨ।

ਸਤਿਗੁਰੂ ਸੇਵਕ ਦੇ ਤਪਦੇ ਹਿਰਦੇ ਵਿਚ ਠੰਢ ਵਰਤਾ ਦਿੰਦਾ ਹੈ। ਦੁੱਖ ਦੂਰ ਕਰ ਦਿੰਦਾ ਹੈ। ਸਾਧੂ ਸਰੂਪ ਗੁਰੂ ਦੇ ਉਪਦੇਸ਼ ਦੁਆਰਾ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ। ਭਉ ਦੂਰ ਹੋ ਜਾਂਦੇ ਹਨ ਅਤੇ ਨਿਰਭੈ (ਅਭੈ) ਪਦ ਪ੍ਰਾਪਤ ਹੁੰਦਾ ਹੈ। ਸਭ ਰੋਗ ਨਾਸ ਹੋ ਜਾਂਦੇ ਹਨ। ਜਿਸ ਪ੍ਰਭੂ ਦਾ ਸਰੂਪ ਸਤਿਗੁਰੂ ਹੁੰਦਾ ਹੈ। ਉਸ ਦੀ ਕਿਰਪਾ ਦੁਆਰਾ ਸਾਧ ਸੰਗਤ ਵਿਚ ਉਸ ਪ੍ਰਭੂ ਨਾਮ ਦਾ ਜਾਪ ਕੀਤਾ ਜਾਂਦਾ ਹੈ। ਹਰੀ ਦਾ ਜਸ ਸਰਵਨਾਂ ਦੁਆਰਾ ਸੁਣ ਕੇ ਮਨ ਵਿਚ ਟਿਕਾਉ ਆ ਜਾਂਦਾ

**ਅਕਾਲਪੁਰਖ ਨੇ ਆਪਣੀ ਕਲਾ ਦੁਆਰਾ ਸਾਰੇ ਬ੍ਰਹਿਮੰਡ ਨੂੰ ਮੋਹਿਆ ਹੋਇਆ ਹੈ। ਉਸ ਪ੍ਰਭੂ ਦੇ ਅਨੇਕ ਚਰਿਤਰ ਹਨ, ਜਿੰਨ੍ਹਾਂ ਦਾ ਗਿਆਨ ਸਾਧੂ ਸਰੂਪ ਸਤਿਗੁਰੂ ਦੁਆਰਾ ਹੁੰਦਾ ਹੈ। ਪ੍ਰਮਾਤਮਾ ਆਪ ਹੀ ਆਪਣੀ ਕੀਮਤ ਨੂੰ ਜਾਣਦਾ ਹੈ। ਹਰੀ ਸਰਬ ਵਿਆਪਕ ਹੈ ਅਤੇ ਇਕ ਰਸ ਵਿਚ ਸਭ ਸਮਾਇਆ ਹੋਇਆ ਹੈ। ਪਰ ਉਸ ਦਾ ਪ੍ਰਕਾਸ਼ ਬੋਧ ਸਾਧੂ ਸਰੂਪ ਸਤਿਗੁਰੂ ਦੁਆਰਾ ਹੀ ਸੰਭਵ ਹੈ।**

ਹੈ ਅਤੇ ਸਾਰੇ ਭਰਮ ਦੂਰ ਹੋ ਜਾਂਦੇ ਹਨ।

**ਸਤਿਪੁਰਖ (ਅਕਾਲ ਪੁਰਖੁ)**

ਸਤਿਗੁਰੂ ਸਤਿ ਪੁਰਖ ਦਾ ਗਿਆਨ ਹੁੰਦਾ ਹੈ। ਪਾਰਬ੍ਰਹਮ ਦੇ ਗੁਣਾਂ ਦਾ ਵਰਨਣ ਇਕ ਜਿਹਬਾ ਨਹੀਂ ਕਰ ਸਕਦੀ ਨਾ ਹੀ ਪੂਰਨ ਵਿਵੇਕ ਦੁਆਰਾ ਉਸ ਦਾ ਭੇਦ ਖੋਲ੍ਹਿਆ ਜਾ ਸਕਦਾ ਹੈ। ਪ੍ਰਭੂ ਤਾਂ ਅਗਮ, ਅਗੋਚਰ ਤੇ ਨਿਰਬਾਣ ਸਰੂਪ ਹੈ, ਜਿਸ ਦਾ ਨਿਰਾਲੰਭ ਨਿਰਵੈਰ ਤੇ ਸੁਖ (ਸ਼ਿਵ) ਸਰੂਪ ਹੈ, ਜਿਸ ਦੀ ਕੋਈ ਕੀਮਤ ਨਹੀਂ ਪਾ ਸਕਦਾ। ਅਨੇਕ ਭਗਤ ਉਸ ਦੇ ਨਾਮ ਦੀ ਅਰਾਧਨਾ ਕਰਦੇ ਹਨ। ਉਸ ਦੇ ਚਰਨ ਕਮਲਾਂ ਦਾ ਹਿਰਦੇ ਵਿਚ ਧਿਆਨ ਧਾਰਦੇ ਹਨ। ਪਰ ਸਤਿਗੁਰੂ ਦੁਆਰਾ ਹੀ ਪਾਰਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੇ ਨਿਰਗੁਣ ਤੇ ਸਰਗੁਣ ਸਰੂਪ ਇਕੋ ਹੀ ਯਥਾਰਥ ਦੇ ਦੋ ਰੂਪ ਹਨ। ਅਕਾਲਪੁਰਖ ਨੇ ਆਪਣੀ ਕਲਾ ਦੁਆਰਾ ਸਾਰੇ ਬ੍ਰਹਿਮੰਡ ਨੂੰ ਮੋਹਿਆ ਹੋਇਆ ਹੈ। ਉਸ ਪ੍ਰਭੂ ਦੇ ਅਨੇਕ ਚਰਿਤਰ ਹਨ, ਜਿੰਨ੍ਹਾਂ ਦਾ ਗਿਆਨ ਸਾਧੂ ਸਰੂਪ ਸਤਿਗੁਰੂ ਦੁਆਰਾ ਹੁੰਦਾ ਹੈ। ਪ੍ਰਮਾਤਮਾ ਆਪ ਹੀ ਆਪਣੀ ਕੀਮਤ ਨੂੰ ਜਾਣਦਾ ਹੈ। ਹਰੀ ਸਰਬ ਵਿਆਪਕ ਹੈ ਅਤੇ ਇਕ ਰਸ ਵਿਚ ਸਭ ਸਮਾਇਆ ਹੋਇਆ ਹੈ। ਪਰ ਉਸ ਦਾ ਪ੍ਰਕਾਸ਼ ਬੋਧ ਸਾਧੂ ਸਰੂਪ ਸਤਿਗੁਰੂ ਦੁਆਰਾ ਹੀ ਸੰਭਵ ਹੈ।

**ਗੁਰੂ ਦਾ ਸਿਖ**

ਗੁਰੂ ਦੇ ਸੰਗ ਸਿਖਾਂ ਦਾ ਉਧਾਰ ਹੁੰਦਾ ਹੈ ਅਤੇ ਉਹ ਹਰੀ ਦੇ ਗੁਣਾਂ ਦਾ ਗਾਇਨ ਕਰਦੇ ਹਨ। ਸਿੱਖ ਗੁਰੂ ਦੇ ਬਚਨਾਂ ਦੁਆਰਾ ਹਰੀ ਦੇ ਨਾਮ ਦਾ ਜਾਪ ਕਰਦਾ ਹੈ। ਕਿਉਂ ਜੁ ਉਸਨੂੰ ਸਤਿਗੁਰੂ ਵਲੋਂ ਨਾਮ ਦੀ ਦਾਤ ਮਿਲ ਜਾਂਦੀ ਹੈ ਤੇ ਉਹ ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ। ਇਸ ਲਈ ਸਿਖ ਦੀ ਦੁਰਮੱਤ ਦੂਰ ਹੋ ਜਾਂਦੀ ਹੈ ਅਤੇ ਗੁਰੂ ਆਪ ਹੀ ਉਸ ਦੀ ਰੱਖਿਆ ਕਰਦਾ ਹੈ।

ਜਿਹੜਾ ਸਿੱਖ ਗੁਰੂ ਦੇ ਘਰ ਵਿਚ ਨਿਵਾਸ ਕਰਦਾ ਹੈ, ਗੁਰੂ ਦੀ ਆਗਿਆ ਦਾ ਪਾਲਣ ਕਰਦਾ ਹੈ, ਆਪਣਾ ਅਹੰ ਭਾਵ ਮੇਟ ਦਿੰਦਾ ਹੈ ਤੇ ਹਰੀ ਦੇ ਨਾਮ ਦਾ ਜਾਪ ਕਰਦਾ ਹੈ, ਉਸ ਨੂੰ ਪ੍ਰਭੂ ਪ੍ਰੀਤਮ ਮਿਲ ਜਾਂਦਾ ਹੈ। ਜਿਹੜਾ ਸਿੱਖ ਗੁਰੂ ਦੇ ਸਨਮੁੱਖ ਆਪਣਾ ਮਨ ਅਰਪਣ ਕਰ ਦਿੰਦਾ ਹੈ ਉਸ ਸੇਵਕ ਦੇ ਕਾਰਜ ਰਾਸ ਹੋ ਜਾਂਦੇ ਹਨ। ਜਿਸ ਉਤੇ ਗੁਰੂ ਆਪ ਕਿਰਪਾ ਕਰਦਾ ਹੈ, ਉਹ ਸਿੱਖ ਹੀ ਗੁਰੂ ਤੋਂ ਦੀਖਿਆ (ਨਾਮ) ਪ੍ਰਾਪਤ ਕਰਦਾ ਹੈ। ਜਿਹੜਾ ਸਿਖ ਵੀਹ ਵਿਸਵੇ (ਭਾਵ ਪੂਰਨ ਤੌਰ ਤੇ) ਗੁਰੂ ਦਾ ਹੁਕਮ ਮੰਨਦਾ ਹੈ, ਉਸ ਨੂੰ (ਗੁਰੂ ਕ੍ਰਿਪਾ ਦੁਆਰਾ) ਪ੍ਰਮੇਸ੍ਵਰ ਦਾ ਬੋਧ ਹੋ ਜਾਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਰਾਮਕਲੀ ਦੀ ਵਾਰ ਦੇ ਇਕ ਸਲੋਕ ਵਿਚ ਸਤਿਗੁਰੂ ਦੀ ਮਹਿਮਾ ਦੇ ਕਰਤੱਵ ਨੂੰ ਇਸ ਤਰ੍ਹਾਂ ਵਰਨਣ ਕਰਦੇ ਹਨ-

**ਜੈਸਾ ਸਤਿਗੁਰੁ ਸੁਣੀਦਾ**
**ਤੈਸੋ ਹੀ ਮੈ ਡੀਠੁ॥**
**ਵਿਛੁੜਿਆ ਮੇਲੇ ਪ੍ਰਭੂ**
**ਹਰਿ ਦਰਗਹ ਕਾ ਬਸੀਠੁ॥**
**ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ**
**ਕਟੇ ਹਉਮੈ ਰੋਗੁ॥**
**ਨਾਨਕ ਸਤਿਗੁਰੁ ਤਿਨਾ ਮਿਲਾਇਆ**
**ਜਿਨਾ ਧੁਰੇ ਪਇਆ ਸੰਜੋਗੁ॥**

**(ਆਦਿ ਗ੍ਰੰਥ ਪੰਨਾ ੯੫੭)**

ਇਸੇ ਤਰ੍ਹਾਂ ਸੁਖਮਨੀ ਸਾਹਿਬ ਦੀ ੨੩ਵੀਂ ਅਸਟਪਦੀ ਦੇ ਅੰਤਿਮ ਪਦ ਵਿਚ ਆਪ ਨੇ ਸਤਿਗੁਰੂ ਦੇ ਉਪਕਾਰੀ ਸੁਭਾ ਨੂੰ ਇਨ੍ਹਾਂ ਸ਼ਬਦਾਂ ਦੁਆਰਾ ਅੰਕਿਤ ਕੀਤਾ ਹੈ-

**ਧੰਨੁ ਧੰਨੁ ਧੰਨੁ ਜਨੁ ਆਇਆ**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥**
**ਜਨ ਆਵਨ ਕਾ ਇਹੈ ਸੁਆਉ॥**
**ਜਨ ਕੈ ਸੰਗਿ ਚਿਤਿ ਆਵੈ ਨਾਉ॥**
**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**
**ਨਾਨਕ ਤਿਸੁ ਜਨ ਕਉ**
**ਸਦਾ ਨਮਸਕਾਰੁ॥ (ਪੰਨਾ ੨੯੫)**

ਜੈਤਸਰੀ ਰਾਗ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਸਲੋਕ ਵਿਚ ਸਤਿਗੁਰੂ ਦੇ ਸਰੂਪ ਅਤੇ ਕਰਤਵ ਬਾਰੇ ਇਸ ਤਰਾਂ ਕਥਨ ਕਰਦੇ ਹਨ -

**ਭਉਜਲੁ ਬਿਖਮੁ ਅਸਗਾਹੁ**
**ਗੁਰਿ ਬੋਹਿਥੈ ਤਾਰਿਅਮੁ॥**
**ਨਾਨਕ ਪੂਰ ਕਰੰਮ**
**ਸਤਿਗੁਰ ਚਰਣੀ ਲਗਿਆ॥**

**(ਪੰਨਾ ੭੧੦)**

ਅਰਥਾਤ ਪੂਰਬਲੇ ਲਿਖੇ ਕਰਮਾਂ ਅਨੁਸਾਰ ਗੁਰੂ ਦੇ ਚਰਨਾਂ ਉਤੇ ਆਏ ਹਾਂ ਅਤੇ ਇਸ ਅਸਗਾਹ ਭਵਜਲ ਸਾਗਰ ਤੋਂ ਬੋਹਿਥ ਰੂਪੀ ਗੁਰੂ ਨੇ ਪਾਰ ਉਤਾਰ ਲਿਆ ਹੈ।

**ਸੱਤਾ ਬਲਵੰਡ ਤੇ ਹੋਰ ਭੱਟ ਕਵੀ**

ਸੱਤਾ ਤੇ ਬਲਵੰਡ ਜੋ ਗੁਰੂ ਘਰ ਦੇ ਰਬਾਬੀ ਤੇ ਜਸ ਗਾਇਕ ਸਨ ਅਤੇ ਆਦਿ ਗ੍ਰੰਥ ਸਾਹਿਬ ਦੇ ਭੱਟ ਕਵੀ ਜਿਨ੍ਹਾਂ ਨੇ ਪਹਿਲੇ ਪੰਜ ਸਤਿਗੁਰਾਂ ਦੇ ਸਰਗੁਣ ਸਰੂਪ ਨੂੰ ਆਪਣੇ ਨੇਤਰਾਂ ਨਾਲ ਨਿਹਾਰਿਆ ਹੈ ਅਤੇ ਉਨ੍ਹਾਂ ਦੀ ਹਜ਼ੂਰੀ ਸੰਗਤ ਤੇ ਹਜ਼ੂਰੀ ਪ੍ਰਕਾਸ਼ ਦੀ ਮਹਿਮਾ ਦਾ ਆਪਣੀਆਂ ਰਚਨਾਵਾਂ ਵਿਚ ਵਰਨਣ ਕੀਤਾ ਹੈ, ਸਤਿਗੁਰੂ ਦੇ ਸਰਗੁਣ ਸਰੂਪ ਦੀ ਮਹਿਮਾ ਨੂੰ ਉਜਾਗਰ

ਕਰਨ ਵਾਲੇ ਬਾਣੀਕਾਰ ਹਨ। ਇਨ੍ਹਾਂ ਰਚਨਾਵਾਂ ਤੋਂ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਅਦੁੱਤੀ ਮਹਿਮਾ ਤੇ ਅਲੌਕਿਕ ਸ਼ਾਨ ਦਾ ਬੋਧ ਹੁੰਦਾ ਹੈ। ਸਤਿਗੁਰੂ ਦੇ ਸਰੂਪ ਵਰਨਣ ਤੇ ਬਖਸ਼ਿੰਦ ਦਰਿਸ਼ਟੀ ਦੇ ਪੱਖ ਤੋਂ ਗੁਰੂ ਗ੍ਰੰਥ ਸਾਹਿਬ ਦੀਆਂ ਇਹ ਬਾਣੀਆਂ ਬਹੁਤ ਹੀ ਮਹੱਤਵਪੂਰਨ ਹਨ। ਕਿਸ ਤਰ੍ਹਾਂ ਅਕਾਲ ਪੁਰਖ ਦਾ ਜੋਤੀ ਸਰੂਪ ਇਹਨਾਂ ਸਤਿਗੁਰਾਂ ਦਾ ਅਵਤ੍ਰਿਤ ਹੁੰਦਾ ਹੈ ਅਤੇ ਕਿਸ ਤਰਾਂ ਇਹ ਗੁਰੂ ਜੋਤ ਅਗਲੇ ਗੁਰੂ ਵਿਚ ਪਰਵਿਸ਼ਟ ਹੁੰਦੀ ਹੈ, ਇਸ ਦੇ ਮਰਮ ਨੂੰ ਇਨਾਂ ਗੁਰੂ ਵਰੋਸਾਏ ਜਸ ਗਾਇਕਾਂ ਨੇ ਜਾਣਿਆ ਅਤੇ ਵਿਖਿਆਣਿਆ ਹੈ, ਜਿਵੇਂ-

**ਨਾਨਕਿ ਰਾਜੁ ਚਲਾਇਆ**
**ਸਚੁ ਕੋਟੁ ਸਤਾਣੀ ਨੀਵਦੈ॥**

ਅਰਥਾਤ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਕ ਰਾਜ ਨੂੰ ਸਥਾਪਤ ਕਰ ਦਿਤਾ ਹੈ, ਜਿਸ ਦੇ ਸੱਚ ਦੇ ਕੋਟ (ਕਿਲੇ) ਦੀਆਂ ਨੀਹਾਂ ਬੜੀਆਂ ਪੱਕੀਆਂ ਤੇ ਬਲਵਾਨ ਹਨ। ਸਤਿਗੁਰੂ (ਜੋ ਸੱਚਾ ਪਾਤਸ਼ਾਹ ਹੈ) ਦੇ ਸਿਰ ਉਪਰ ਨਿਰੰਜਨੀ ਛਤਰ ਝੁਲਦਾ ਹੈ ਅਤੇ ਇਕ ਗੁਰੂ ਵਿਅਕਤੀ ਅਤੇ ਗੁਰੂ ਨੂੰ-

**ਜੋਤਿ ਓਹਾ ਜੁਗਤਿ ਸਾਇ**
**ਸਹਿ ਕਾਇਆ ਫੇਰਿ ਪਲਟੀਐ॥**

**ਪੰਨਾ ੯੬੬**

ਦੇ ਰਹੱਸ ਨੂੰ ਕਿਵੇਂ ਪ੍ਰਗਟ ਕਰਦਾ ਹੈ।

**ਹੋਵੈ ਸਿਫਤਿ ਖਸੰਮ ਦੀ**
**ਨੂਰੁ ਅਰਸਹੁ ਕੁਰਸਹੁ ਝਟੀਐ**
**ਤੁਧੁ ਡਿਠੇ ਸਚੇ ਪਾਤਿਸਾਹ**
**ਮਲੁ ਜਨਮ ਜਨਮ ਦੀ ਕਟੀਐ॥**

**ਪੰਨਾ ੯੬੭**

ਗੁਰਬਾਣੀ ਦੀਆਂ ਉਪਰੋਕਤ ਪੰਗਤੀਆਂ ਸਭ ਗੁਰੂ ਸਾਹਿਬਾਨ ਦੀ ਕੀਰਤੀ ਨੂੰ ਉਜਾਗਰ ਕਰਨ ਵਾਲੀਆਂ ਹਨ।

ਭੱਟ—ਕਵੀਆਂ ਨੂੰ ਜੋ ਇਕ ਸਾਲ ਪੂਰਾ ਮਨ ਦੀ ਸ਼ਾਂਤੀ ਲਈ, ਅਧਿਆਤਮਕ ਗੁਰੂ ਦਾ ਭਾਲ ਵਿਚ ਭਟਕਦੇ ਫਿਰਦਿਆਂ ਨੂੰ ਗੁਰੂ ਨਾਨਕ ਦੇਵ ਜੀ ਦੇ ਸਥਾਪਤ ਇਸ ਨਿਹਚਲ ਰਾਜ ਦੇ ਸੱਚੇ ਪਾਤਸ਼ਾਹਾਂ ਤੋਂ ਹੀ ਮਾਨਸਿਕ ਅਤੇ ਆਤਮਕਿ ਸ਼ਾਂਤੀ ਮਿਲੀ। ਉਨ੍ਹਾਂ ਨੇ ਪੰਜਾਂ ਗੁਰੂ ਸਾਹਿਬਾਨ ਦੀ ਉਸਤਤੀ ਵਿਚ ਲਿਖੇ ਗਏ ਸਵੱਈਆਂ ਵਿਚ ਸਤਿਗੁਰੂ ਦੇ ਹਜ਼ੂਰੀ ਦਰਸ਼ਨ ਦੀ ਈਸ਼ਵਰੀ ਮਹਿਮਾ ਨੂੰ ਯਥਾਰਥ ਪਰ ਅਤਿ ਦੇ ਕਾਵਿ ਮਈ ਅਤੇ ਸੁਅਲੰਕ੍ਰਿਤ ਰੂਪ ਵਿਚ ਵਰਨਣ ਕੀਤਾ ਹੈ। ਇਨ੍ਹਾਂ ਦੇ ਕੁਝ ਕਾਵਿ ਰਤਨ ਇਥੇ ਪ੍ਰਮਾਣ ਵਜੋਂ ਪੇਸ਼ ਹਨ :

**ਸਤਿਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ**
**ਆਤਮੁ ਰੰਗਿ ਚਲੂਲੁ ਭਯਾ॥**
**ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ**
**ਅਭੈ ਨਿਰੰਜਨੁ ਘਰਹਿ ਲਹਾ॥**
**ਸਤਿਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ**
**ਤਿਸੁ ਪ੍ਰਸਾਦਿ ਵਸਿ ਪੰਚ ਕਰੇ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ॥**

**(ਆਦਿ ਗ੍ਰੰਥ ਪੰਨਾ ੧੩੯੬-੯੭)**

**ਗੁਰ ਜਿਨ੍ਹ ਕਉ ਸੁਪ੍ਰਸੰਨੁ**
**ਨਾਮੁ ਹਰਿ ਰਿਦੈ ਨਿਵਾਸੈ॥**
**ਜਿਨ੍ਹ ਜਉ ਗੁਰੁ ਸੁਪ੍ਰਸੰਨ**
**ਦੁਰਤੁ ਦੂਰੰਤਰਿ ਨਾਸੈ॥**
**ਗੁਰ ਜਿਨ੍ਹ ਕਉ ਸੁਪ੍ਰਸੰਨ**
**ਮਾਨੁ ਅਭਿਮਾਨੁ ਨਿਵਾਰੈ॥**
**ਜਿਨ੍ਹ ਕਉ ਗੁਰੁ ਸੁਪ੍ਰਸੰਨ**
**ਸਬਦਿ ਲਗਿ ਭਵਜਲੁ ਤਾਰੈ॥**
**ਪਰਚਉ ਪ੍ਰਮਾਣੁ ਗੁਰ ਪਾਇਅਉ**
**ਤਿਨ ਸਕਯਥਉ ਜਨਮੁ ਜਗਿ॥**
**ਸ੍ਰੀ ਗੁਰੂ ਸਰਣਿ ਭਜੁ ਕਲ੍ਯ**
**ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ॥**

**(ਆਦਿ ਗ੍ਰੰਥ ਪੰਨਾ ੧੩੯੮)**

> **ਗੁਰੂ ਦੇ ਦਰਸ਼ਨ ਲਈ ਸਿਖ ਸਦਾ ਤਾਂਘਦਾ ਰਹਿੰਦਾ ਹੈ। ਚਾਤ੍ਰਿਕ ਨੂੰ ਸਵਾਂਤ ਬੂੰਦ ਮਿਲਣ ਸਮਾਨ ਉਸਦੇ ਤਪਦੇ ਮਨ ਨੂੰ ਸ਼ਾਂਤੀ ਉਸ ਸਮੇਂ ਹੀ ਪ੍ਰਾਪਤ ਹੁੰਦੀ ਹੈ, ਜਦੋਂ ਉਹ ਗੁਰੂ ਦੀ ਹਜ਼ੂਰੀ ਵਿਚ ਪਹੁੰਚ ਕੇ ਆਪਣਾ ਮਸਤਕ ਗੁਰੂ ਦੇ ਚਰਨਾਂ ਕਮਲਾਂ ਉਤੇ ਜਾ ਰਖਦਾ ਹੈ। ਗੁਰੂ ਦੇ ਚਰਨਾਂ ਕੰਵਲਾਂ ਦੀ ਪ੍ਰੀਤ ਤਾਂ ਉਸਨੂੰ ਰਾਜਭਾਗ ਅਤੇ ਮੁਕਤੀ ਦੀ ਪ੍ਰਾਪਤੀ ਤੋਂ ਵੀ ਵਧੇਰੇ ਮੁਲਵਾਨ ਪ੍ਰਤੀਤ ਹੁੰਦੀ ਹੈ।**

ਨਿਮਨ ਲਿਖਤ ਸਵੱਯੇ ਵਿਚ ਭੱਟ 'ਨਲ੍' ਗੁਰੂ ਵਿਅਕਤੀ ਦੇ ਪਾਵਨ ਪਵਿਤਰ ਪਾਰਸ ਛੋਹ ਦਾ ਵਰਨਣ ਅਤਿ ਸੁੰਦਰ ਅਲੰਕਾਰਕ ਸ਼ੈਲੀ ਵਿਚ ਕਰ ਰਿਹਾ ਹੈ-

**ਕਚਹੁ ਕੰਚਨੁ ਭਇਅਉ**
**ਸਬਦੁ ਗੁਰ ਸ੍ਰਵਣਹਿ ਸੁਣਿਓ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ**
**ਸਤਿਗੁਰ ਮੁਖਿ ਭਣਿਅਉ॥**
**ਲੋਹਉ ਹੋਯਉ ਲਾਲੁ ਨਦਰਿ**
**ਸਤਿਗੁਰੁ ਜਦਿ ਧਾਰੈ॥**
**ਪਾਹਣ ਮਾਣਕ ਕਰੈ ਗਿਆਨੁ**
**ਗੁਰ ਕਹਿਅਉ ਬੀਚਾਰੈ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ**
**ਦੁਖ ਦਰਿਦ੍ਰ ਤਿਨ ਕੇ ਗਇਅ॥**
**ਸਤਿਗੁਰੂ ਚਰਨ ਜਿਨ੍ ਪਰਸਿਆ**
**ਸੇ ਪਸੁ ਪਰੇਤ ਸੁਰਿ ਨਰ ਭਇਅ॥**
**(ਆਦਿ ਗ੍ਰੰਥ ਪੰਨਾ ੧੩੯੯)**

ਇਕ ਹੋਰ ਭੱਟ ਕਵੀ ਨੇ ਸਤਿਗੁਰੂ ਦੀ ਵਡਿਆਈ ਦਾ ਕਥਨ ਇਸ ਤਰਾਂ ਕੀਤਾ ਹੈ-

**ਗੁਰੁ ਜਹਾਜੁ ਖੇਵਟੁ ਗੁਰੂ**
**ਗੁਰ ਬਿਨੁ ਤਰਿਆ ਨ ਕੋਇ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ**
**ਗੁਰ ਬਿਨੁ ਮੁਕਤਿ ਨਾ ਹੋਇ॥**
**(ਆਦਿ ਗ੍ਰੰਥ ਪੰਨਾ ੧੪੦੧)**

## ਸ੍ਰੀ ਆਦਿ ਗਰੰਥ ਸਾਹਿਬ ਤੋਂ ਬਾਹਰ ਦੇ ਸਿੱਖ ਕਵੀ

ਗੁਰਮਤਿ ਕਾਵਿ ਵਿਚ ਆਦਿ ਗ੍ਰੰਥ ਸਾਹਿਬ ਦੀ ਗੁਰਬਾਣੀ ਤੋਂ ਬਿਨਾਂ ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਦਾ ਸ੍ਰੇਸ਼ਟ ਸਥਾਨ ਹੈ। ਭਾਈ ਗੁਰਦਾਸ ਦੀ ਬਾਣੀ ਵਾਰਾਂ (ਵਾਰਾਂ ਕਬਿੱਤ, ਸਵੱਯੇ ਆਦਿ) ਤਾਂ ਗੁਰੂ ਸਿੱਖਾਂ ਦੇ ਅਨੁਰਾਗਮਈ ਸੰਬੰਧਾਂ ਅਤੇ ਇਕ ਆਦਰਸ਼ ਸਿੱਖ ਦੀ ਰਹਿਤ ਮਰਯਾਦਾ ਉੱਤੇ ਪੂਰਨ ਭਾਂਤ ਪ੍ਰਕਾਸ਼ ਪਾਉਂਦੇ ਹਨ। ਇਸ ਰਚਨਾ ਨੂੰ ਇਕ ਤਰ੍ਹਾਂ ਨਾਲ ਗੁਰਮਤ ਦੀ ਅਚਾਰਸੰਘਤਾ ਵੀ ਪ੍ਰਵਾਨ ਕੀਤਾ ਜਾਂਦਾ ਹੈ। ਇਸੇ ਤਰਾਂ ਭਾਈ ਨੰਦ ਲਾਲ ਜੀ ਦਾ ਬਹੁਤਾ ਕਲਾਮ ਫ਼ਾਰਸੀ ਵਿਚ ਹੈ। ਫਿਰ ਵੀ ਗੁਰੂ ਸਿਖ ਦੇ ਆਦਰਸ਼ਕ ਸੰਕਲਪਾਂ ਦੇ ਚਮਤਕਾਰੀ ਰਹੱਸ ਨੂੰ ਸਮਝਾਉਣ ਵਿਚ ਇਸ ਸਰੋਦੀ ਰਚਨਾ ਦੀ ਬੜੀ ਵੱਡੀ ਭੂਮਿਕਾ ਹੈ। ਵਿਸਥਾਰ ਤੋਂ ਸੰਕੋਚ ਕਰਦੇ ਹੋਏ ਇਥੇ ਇਨ੍ਹਾਂ ਆਚਾਰੀਆਂ ਦੇ ਬਚਨ ਸੰਕੇਤ ਹੀ ਦਿਤੇ ਜਾਂਦੇ ਹਨ :

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰ ਪੂਰਾ॥*
*ਅਉਗਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ॥*
*ਸਫਲੁ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ*
*ਵਾਂਸ ਸੁਵਾਸੁ ਨਿਵਾਸੁ ਕਰਿ*
*ਕਾਉਂ ਹੰਸ ਨਾ ਊਰਾ॥*
*ਘੁਘੂ ਸੁਝ ਸੁਝਾਇੰਦਾ ਸੰਖ ਮੋਤੀ ਚੂਰਾ॥*
*ਵੇਦ ਕਤੇਬਹੁ ਬਾਹਰਾ ਗੁਰੂ ਸ਼ਬਦ ਹਜ਼ੂਰਾ॥*
*(ਭਾਈ ਗੁਰਦਾਸ, ਵਾਰ ੧੩ਵੀਂ)*

*ਸਤਿਗੁਰ ਗੁਣੀ ਨਿਧਾਨੁ ਹੈ*
*ਗੁਣ ਕਰਿ ਬਖਸੈ ਅਵਿਗੁਣਹਾਰੇ॥*
*ਸਤਿਗੁਰ ਪੂਰਾ ਵੈਦੁ ਹੈ*
*ਪੰਜੇ ਰੋਗ ਅਸਾਧ ਨਿਵਾਰੇ॥*
*ਸੁਖ ਸਾਗਰੁ ਗੁਰ ਦੇਉ ਹੈ*
*ਸੁਖ ਦੇ ਮੇਲਿ ਲਏ ਦੁਖਿਆਰੇ॥*
*ਗੁਰ ਪੂਰਾ ਨਿਰਵੈਰੁ ਹੈ*
*ਨਿੰਦਕ ਦੋਖੀ ਬੇਮੁਖ ਤਾਰੇ॥*
*ਗੁਰ ਪੂਰਾ ਨਿਰਭਉ ਸਦਾ*
*ਜਨਮ ਮਰਣ ਜਮ ਡਰੈ ਉਤਾਰੇ॥*
*ਸਤਿਗੁਰੁ ਪੁਰਖੁ ਸੁਜਾਣੁ ਹੈ*
*ਵਡੇ ਅਜਾਣ ਮੁਗਧ ਨਿਸਤਾਰੇ॥*
*ਸਤਿਗੁਰੁ ਆਗੂ ਜਾਣੀਐ*
*ਬਾਂਹ ਪਕੜ ਅੰਧਲੇ ਉਧਾਰੇ॥*
*ਮਾਣ ਨਿਮਾਣੇ ਸਦ ਬਲਿਹਾਰੇ॥*
*(ਭਾਈ ਗੁਰਦਾਸ, ਵਾਰ ੨੬ਵੀਂ)*

*ਮੁਰਸ਼ਦੇ ਹਰ ਚੀਜ਼ ਮੇ ਬਾਸਤ ਬਸੇ।*
*ਮੁਰਸ਼ਦੇ ਕਾਮਿਲ ਕੁਜਾ ਯਾਬਦ ਕਸੇ ?*
*ਮੁਰਸ਼ਦੇ ਕਾਮਿਲ ਇਲਾਜੇ ਦਿਲ ਕੁਨਦ।*
*ਈਂ ਮੁਰਾਦੇ ਤਿਲ ਬਦਿਲ ਹਾਸਲ ਕੁਨਦ।*
*ਨਾਮੇਂ ਬੇਮੁਰਸ਼ਦ ਮਜਾਵਰ ਬਰ ਜ਼ਬਾਂ।*
*ਮੁਰਸ਼ਦੇ ਕਾਮਿਲ ਦਿਹਦ ਅਜ ਹਕ ਨਿਸ਼ਾਂ।*
*(ਜ਼ਿੰਦਗੀਨਾਮਾ)*

## ਸਤਿਗੁਰੂ ਦੇ ਦਰਸ਼ਨ ਦੀ ਮਹਾਨਤਾ

ਸਿੱਖ ਜਗਤ ਵਿਚ ਸਤਿਗੁਰੂ ਦੇ ਦਰਸ਼ਨ ਦਾ ਬਹੁਤ ਵੱਡਾ ਮਹਾਤਮ ਮੰਨਿਆ ਜਾਂਦਾ ਹੈ। ਗੁਰੂ ਦਾ ਸਿਖ ਅਕਾਲ ਪੁਰਖ ਦੇ ਦਰਸ਼ਨ ਵੀ ਸਤਿਗੁਰੂ ਦੇ ਸਰਗੁਣ ਸਰੂਪ ਦੁਆਰਾ ਹੀ ਕਰਦਾ ਹੈ। ਗੁਰੂ ਦੇ ਦਰਸ਼ਨ ਲਈ ਸਿਖ ਸਦਾ ਤਾਂਘਦਾ ਰਹਿੰਦਾ ਹੈ।ਚਾਤ੍ਰਿਕ ਨੂੰ ਸਵਾਂਤ ਬੂੰਦ ਮਿਲਣ ਸਮਾਨ ਉਸਦੇ ਤਪਦੇ ਮਨ ਨੂੰ ਸ਼ਾਂਤੀ ਉਸ ਸਮੇਂ ਹੀ ਪ੍ਰਾਪਤ ਹੁੰਦੀ ਹੈ, ਜਦੋਂ ਉਹ ਗੁਰੂ ਦੀ ਹਜ਼ੂਰੀ ਵਿਚ ਪਹੁੰਚ ਕੇ ਆਪਣਾ ਮਸਤਕ ਗੁਰੂ ਦੇ ਚਰਨਾਂ ਕਮਲਾਂ ਉਤੇ ਜਾ ਰਖਦਾ ਹੈ।ਗੁਰੂ ਦੇ ਚਰਨਾਂ ਕੰਵਲਾਂ ਦੀ ਪ੍ਰੀਤ ਤਾਂ ਉਸਨੂੰ ਰਾਜਭਾਗ ਅਤੇ ਮੁਕਤੀ ਦੀ ਪ੍ਰਾਪਤੀ ਤੋਂ ਵੀ ਵਧੇਰੇ ਮੁਲਵਾਨ ਪ੍ਰਤੀਤ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਹਾਲੇ ਗੁਰੂ ਨਹੀਂ ਸਨ ਥਾਪੇ ਗਏ ਅਤੇ ਗੁਰੂ ਪਿਤਾ ਦੀ ਆਗਿਆ ਅਨੁਸਾਰ ਲਾਹੌਰ ਗਏ

ਹੋਏ ਸਨ, ਤਾਂ ਉਹਨਾਂ ਦੀ ਗੁਰੂ ਦਰਸ਼ਨਾਂ ਦੀ ਲੋਚਾ ਮਾਝ ਰਾਗ ਦੇ ਚਉਪਦੇ ਵਿਚ ਜਿਸ ਤਰ੍ਹਾਂ ਬਿਰਹਾ ਭਿੱਜੇ ਸਵਰ ਵਿਚ ਅਭਿਵਿਅਕਤ ਹੋਈ ਹੈ ਉਹ ਗੁਰੂ ਦਰਸ਼ਨ ਦੀ ਸਿੱਕ ਦਾ ਅਤਿ ਉੱਤਮ ਉਦਾਹਰਨ ਹੈ :

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ॥**
**ਤ੍ਰਿਖਾ ਨਾ ਉਤਰੈ ਸਾਂਤਿ ਨਾ ਆਵੈ**
**ਬਿਨੁ ਦਰਸਨ ਸੰਤ ਪਿਆਰੇ ਜੀਉ॥**
**ਹਉ ਘੋਲੀ ਜੀਉ ਘੋਲਿ ਘੁਮਾਈ**
**ਗੁਰ ਦਰਸਨ ਸੰਤ ਪਿਆਰੇ ਜੀਉ॥**
**(ਸ੍ਰੀ ਆਦਿ ਗ੍ਰੰਥ ਪੰਨਾ ੯੬)**

ਅਤੇ

**ਦਰਸਨਿ ਪਰਸਿਐ ਗੁਰੂ ਕੈ**
**ਅਠਸਠਿ ਮਜਨੁ ਹੋਇ॥**
**(ਸ੍ਰੀ ਆਦਿ ਗ੍ਰੰਥ ਪੰਨਾ ੧੩੯੨)**

ਅਰਥਾਤ ਸਤਿਗੁਰੂ ਦੇ ਦਰਸ਼ਨ ਦਾ ਫਲ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਸਮਾਨ ਹੈ। ਪਰ ਇਹ ਦਰਸ਼ਨ ਪੂਰਨ ਕਰਮ ਅਰਥਾਤ ਗੁਰੂ ਦੀ ਬਖਸ਼ਸ਼ ਦੁਆਰਾ ਹੀ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

**ਦਰਸਨੁ ਦੇਖਿ ਜੀਵਾ ਗੁਰ ਤੇਰਾ॥**
**ਪੂਰਨ ਕਰਮੁ ਹੋਇ ਪ੍ਰਭ ਮੇਰਾ॥**
**ਇਹ ਬੇਨੰਤੀ ਸੁਣਿ ਪ੍ਰਭ ਮੇਰੇ**
**ਦੇਹਿ ਨਾਮੁ ਕਰਿ ਅਪਣੇ ਚੇਰੇ॥ ਰਹਾਉ॥**
**ਅਪਣੀ ਸਰਣਿ ਰਾਖੁ ਪ੍ਰਭ ਦਾਤੇ**
**ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥**
**ਸੁਨਹੁ ਬਿਨਉ ਪ੍ਰਭ ਮੇਰੇ ਮੀਤਾ**
**ਚਰਣ ਕਮਲ ਵਸਹਿ ਮੇਰੈ ਚੀਤਾ॥**
**ਨਾਨਕੁ ਏਕ ਕਰੈ ਅਰਦਾਸਿ**
**ਵਿਸਰੁ ਨਾਹੀ ਪੂਰਨ ਗੁਣਤਾਸਿ॥**
**(ਸ੍ਰੀ ਆਦਿ ਗ੍ਰੰਥ ਪੰਨਾ ੭੪੧-੪੨)**

ਗੁਰੂ ਦਾ ਸਿਖ ਗੁਰੂ ਦੇ ਦਰਸ਼ਨ ਲਈ ਕਿੰਨਾ ਕਸ਼ਟ ਝੱਲ ਸਕਦਾ ਹੈ ਅਤੇ ਕਿਵੇਂ ਝਖੜਾਂ ਵਿਚ ਸਾਗਰ ਨੂੰ ਚੀਰ ਕੇ ਗੁਰੂ ਦੇ ਦਰਸ਼ਨਾਂ ਲਈ ਜਾਂਦਾ ਹੈ, ਇਸ ਦਾ ਵਰਨਣ ਗੁਰੂ ਰਾਮਦਾਸ ਜੀ ਸੂਹੀ ਰਾਗ ਦੀ ਇਕ ਅਸਟਪਦੀ ਵਿਚ ਇਸ ਪ੍ਰਕਾਰ ਕਰਦੇ ਹਨ :

**ਝਖੜੁ ਝਾਗੀ ਮੀਹੁ ਵਰਸੈ**
**ਭੀ ਗੁਰੁ ਦੇਖਣ ਜਾਈ॥**
**ਸਮੁੰਦੁ ਸਾਗਰੁ ਹੋਵੈ ਬਹੁ ਖਾਰਾ**
**ਗੁਰਸਿਖੁ ਲੰਘਿ ਗੁਰ ਪਹਿ ਜਾਈ॥**
**ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ**
**ਤਿਉ ਸਿਖੁ ਗੁਰ ਬਿਨੁ ਮਰ ਜਾਈ॥**
**ਜਿਉ ਧਰਤੀ ਸੋਭ ਕਰੇ ਜਲੁ ਬਰਸੈ**

**ਸ੍ਰੀ ਗੁਰੂ ਅਮਰਦਾਸ ਜੀ ਵੀ ਸਿਖੀ ਦੇ ਇਸ ਮਾਰਗ ਨੂੰ ਖੰਨਿਅਹੁ ਤਿਖੀ ਵਾਲਹੁ ਨਿਕੀ ਦਸਦੇ ਹਨ, ਅਨੰਦ ਸਾਹਿਬ ਦੇ ਚੌਧਵੇਂ ਬੰਦ ਵਿਚ ਆਪ ਸਿਖੀ ਦੇ 'ਏਤ ਮਾਰਗ' ਨੂੰ ਭਗਤਾਂ ਦੀ ਨਿਰਾਲੀ ਚਾਲ ਦਸਦੇ ਹਨ। ਇਸੇ ਬੰਦ ਵਿਚ ਆਪ ਨੇ ਗੁਰਸਿਖ ਦੇ ਜੀਵਨ ਲਈ ਕਰੜੇ ਮਾਰਗ ਨੂੰ ਨਿਰਧਾਰਤ ਕਰ ਦਿੱਤਾ ਹੈ।**

**ਤਿਉ ਸਿਖੁ ਗੁਰ ਮਿਲਿ ਬਿਗਸਾਈ॥**
**ਸੇਵਕ ਕਾ ਹੋਇ ਸੇਵਕੁ ਵਰਤਾ**
**ਕਰਿ ਕਰਿ ਬਿਨਉ ਬੁਲਾਈ॥**
**ਨਾਨਕ ਕੀ ਬੇਨੰਤੀ ਹਰਿ ਪਹਿ**
**ਗੁਰ ਮਿਲਿ ਗੁਰ ਸੁਖੁ ਪਾਈ॥**
**(ਆਦਿ ਗ੍ਰੰਥ ਪੰਨਾ ੭੫੭-੫੮)**

ਗੁਰਬਾਣੀ ਦੇ ਉਪਰੋਕਤ ਵਾਕਾਂ ਵਿਚਲੀ ਗੁਰੂ ਦਰਸ਼ਨ ਲਈ ਸਿਖ ਦੀ ਬਿਹਬਲਤਾ ਹੋਰ ਵੀ ਪ੍ਰਤੱਖ ਹੋ ਜਾਂਦੀ ਹੈ ਜਦੋਂ ਅਸੀਂ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਉਸ ਸਮੇਂ ਦੇ ਸਮਾਚਾਰ ਪੜਦੇ ਹਾਂ, ਜਦੋਂ ਉਹਨਾਂ ਨੂੰ ਬਰਤਾਨਵੀ ਸਰਕਾਰ ਨੇ ੧੮੧੮ ਦੇ ਰੈਗੂਲੇਸ਼ਨ III ਦੇ ਅਧੀਨ ਨਜ਼ਰਬੰਦ ਕਰਕੇ ਜਲਾਵਤਨ ਕਰ ਦਿਤਾ ਸੀ। ਰੰਗੂਨ ਤੇ ਮਰਗੋਈ ਜਿਥੇ ਉਹਨਾਂ ਨੇ ਸਾਮਰਾਜੀ ਸਰਕਾਰ ਦੀ ਕੈਦ ਵਿਚ ਲੰਮਾਂ ਸਮਾਂ ਗੁਜ਼ਾਰਿਆ ਅਤੇ ਉਨ੍ਹਾਂ ਉਤੇ ਸਖ਼ਤ ਪਹਿਰੇ ਰਖੇ ਗਏ। ਉਥੇ ਵੀ ਬਹੁਤ ਸਾਰੇ ਸਿਖ ਉਹਨਾਂ ਦੇ ਦਰਸ਼ਨਾਂ ਲਈ ਪੁਜਦੇ ਰਹੇ। ਅਜਿਹੇ ੮੦ (ਅੱਸੀ) ਸਿੰਘਾਂ ਦੀ ਸੂਚੀ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪੁਸਤਕਾਂ ਵਿਚ ਦਰਜ ਹੈ। ਜਿਥੇ ਇਹਨਾਂ ਦੇ ਸਮਾਚਾਰਾਂ ਦੇ ਵੇਰਵੇ ਸਹਿਤ ਹਵਾਲੇ ਦਿਤੇ ਗਏ ਹਨ। ਇਨ੍ਹਾਂ ਵਿਚੋਂ ਕਈਆਂ ਉਤੇ ਮੁਕੱਦਮੇ ਚੱਲੇ ਅਤੇ ਸਜਾਵਾਂ ਹੋਈਆਂ ਪਰ ਇੰਨੀਆਂ ਰੋਕਾਂ, ਪਾਬੰਦੀਆਂ ਅਤੇ ਪਹਿਰਿਆਂ ਦੇ ਹੁੰਦਿਆਂ ਹੋਇਆਂ ਵੀ ਭਾਈ ਮੀਹਾਂ ਸਿੰਘ ਅਤੇ ਭਾਈ ਸਮੁੰਦ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਦਰ ਜੇਲ੍ਹ ਵਿਚ ਜਾ ਮਿਲੇ ਸਨ। ਇਨ੍ਹਾਂ ਦਾ ਹਾਲ ਬਹੁਤ ਸੁੰਦਰ ਕਵਿਤਾ ਵਿਚ ਬਾਬਾ ਚੰਦਾ ਸਿੰਘ ਨੇ ਆਪਣੇ ਬਾਰਾਂਮਾਹ ਵਿਚ ਇਸ ਤਰ੍ਹਾਂ ਲਿਖਿਆ ਹੈ-

*ਜਿਹੜੇ ਸਿੰਘ ਗੁਰਾਂ ਦੇ ਪਿਆਰੇ।*
*ਲੰਘ ਕੇ ਗਏ ਸਮੁੰਦਰ ਖ਼ਾਰੇ।*
*ਸਤਿਗੁਰ ਬੈਠੇ ਵਿਚ ਚਉਬਾਰੇ।*
*ਫੇਰਨ ਮਾਲਾ ਤਪ ਨੂੰ ਧਾਰੇ-ਜਪਦੇ ਨਾਮ ਨੂੰ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਦ ਵਿਛੋੜੇ ਵਿਚ ਜੋ ਹਾਲ ਸਤਿਗੁਰੂ ਹਰੀ ਸਿੰਘ ਜੀ ਦਾ ਹੋਇਆ ਅਤੇ ਜਿਸ ਤਰਾਂ ਸਾਧ ਸੰਗਤ ਨੇ ਸਤਿਗੁਰੂੰ ਜੀ ਦੇ ਵਿਛੋੜੇ ਦਾ ਸੱਲ ਅਨੁਭਵ ਕੀਤਾ, ਉਸ ਦਾ ਵਰਨਣ ਕਵੀਆਂ ਨੇ ਬੜੇ ਦਰਦ ਭਿੱਜੇ ਸਵਰ ਵਿਚ ਕੀਤਾ ਹੈ :

*ਸਤਿਗੁਰੂ ਜਾ ਬੈਠੇ ਪਰਦੇਸ*
*ਸੰਗਤ ਰਹਿੰਦੀ ਮੈਲੇ ਵੇਸ।*
*ਮਨ ਵਿਚ ਚਿੰਤਾ ਕਰਨ ਹਮੇਸ*
*ਸਤਿਗੁਰ ਆਵੇ ਆਪਣੇ ਦੇਸ।*
*ਕਿਸੇ ਵਾਰ ਕਰੋ ਪਰਵੇਸ-ਅੰਦਰ ਭਾਵਦੇ।*

ਅਤੇ

*ਗੁਰੂ ਦੀ ਜੁਗ ਜੁਗ ਜੋਤ ਸਵਾਈ*
*ਹੁਣ ਤਾਂ ਰੁੱਤ ਮਿਲਣੇ ਦੀ ਆਈ।*
*ਸੰਗਤ ਦਰਸ਼ਨ ਦੀ ਸਧਰਾਈ*
*ਭਰਥ ਵਾਂਗ ਉਡੀਕੇ ਭਾਈ।*
*ਦਰਸ਼ਨ ਦੇਹੋ ਰਘੁਪਤਿ ਰਾਈ—*
*ਕ੍ਰਿਪਾ ਧਾਰ ਕੇ।*

*(ਬਾਰਾਂ ਮਾਹ, ਬਾਬਾ ਚੰਦ ਸਿੰਘ)*

ਪਰ ਸਤਿਗੁਰੂ ਜੀ ਆਪਣੇ ਸਿਖਾਂ ਪ੍ਰਤੀ 'ਭਗਤ ਵਛਲ' ਵਾਲਾ ਬਿਰਦ ਪਾਲਦੇ ਹਨ। ਭਾਈ ਗੁਰਦਾਸ ਜੀ ਦਾ ਕਥਨ ਹੈ :-

*ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥*

ਇਸ ਕਥਨ ਦਾ ਪ੍ਰਮਾਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਭਾਈ ਰਾਏ ਸਿੰਘ ਦੇ ਸਮਾਚਾਰਾਂ ਤੋਂ ਮਿਲ ਜਾਂਦਾ ਹੈ, ਕਿ ਕਿਸ ਤਰਾਂ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਹਜ਼ੂਰ ਸਾਹਿਬ ਦੀ ਲੰਮੀ ਯਾਤਰਾ ਵਿਚ ਸਮੇਂ ਸਮੇਂ ਸਹਾਇਤਾ ਕੀਤੀ ਅਤੇ ਸ੍ਰੀ ਭੈਣੀ ਸਾਹਿਬ ਵਾਪਸ ਪੁਜਣ ਸਮੇਂ ਉਸ ਨੂੰ ਅਗਲਵਾਂਢੀ ਹੋ ਕੇ ਦਰਸ਼ਨ ਦਿਤੇ ਅਤੇ ਹਾਲ ਚਾਲ ਪੁਛਿਆ।

**ਗੁਰਸਿੱਖ ਦੀ ਰਹਿਤ ਮਰਯਾਦਾ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰਮਤ ਦੇ ਨੇਮਾਂ ਨੂੰ ਦ੍ਰਿੜ੍ਹਾਉਣ ਲਈ ਸਤਿਗੁਰੂ ਦੀ ਅਗਵਾਈ ਗੁਰਸਿੱਖਾਂ ਨੂੰ ਨਿਰੰਤਰ ਤੇ ਸਦਾ ਪ੍ਰਾਪਤ ਰਹੀ ਹੈ। ਗੁਰਬਾਣੀ ਵਿਚ ਦੱਸੇ ਗਏ ਮਾਰਗ ਦੇ ਅਧਾਰ ਉਤੇ ਗੁਰੂ ਸਾਹਿਬਾਨ ਵਲੋਂ ਸਮੇਂ ਸਮੇਂ ਦਿਤੇ ਗਏ ਆਦੇਸ਼ਾਂ, ਨਿਰਦੇਸ਼ਾਂ ਅਤੇ ਹੁਕਮਨਾਮਿਆਂ ਦੇ ਰੂਪ ਵਿਚ ਇਹ ਅਗਵਾਈ ਗੁਰਸਿਖਾਂ ਨੂੰ ਪਿਛਲੀਆਂ ਪੰਜ ਸਦੀਆਂ ਤੋਂ ਪ੍ਰਾਪਤ ਹਦੀ ਰਹੀ ਹੈ। ਗੁਰਸਿਖ ਕਵੀ ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਵਰਗੇ ਗੁਰਮਤ ਆਚਾਰੀਆਂ ਨੇ ਗੁਰਮਤ ਅਨੁਸਾਰ ਗੁਰਸਿੱਖ ਦੀ ਆਦਰਸ਼ਕ ਰਹਿਣੀ ਬਹਿਣੀ, ਨਿਤ ਕ੍ਰਿਆ ਅਤੇ ਸਮਾਜਿਕ ਵਰਤੋਂ ਵਿਹਾਰ ਦੀ ਵਿਆਖਿਆ ਕੀਤੀ ਹੈ। ਗੁਰੂ ਸਾਹਿਬਾਨ ਦੀ ਆਸ਼ਾ ਤਾਂ ਆਪਣੇ ਸਿੱਖਾਂ, ਸ਼ਹੀਦਾਂ, ਮੁਰੀਦਾਂ ਤੇ ਵਿਅਕਤੀਗਤ ਤੇ ਸੰਗਤੀ ਜੀਵਨ ਨੂੰ ਉਚੇਰੀ ਭਾਂਤ ਦੀ ਆਦਰਸ਼ਕ ਮਰਯਾਦਾ ਤੇ ਗੁਰਮਤ ਵਿਧਾਨ ਅਨੁਸਾਰ ਢਾਲਣਾ ਅਤੇ ਉਸਾਰਨਾ ਸੀ। ਗੁਰੂ ਸਾਹਿਬਾਨ ਦੇ ਸੰਤ ਸਿਪਾਹੀਆਂ ਤੇ ਬਹਾਦਰ ਸਿੰਘਾਂ ਨੇ ਇਤਿਹਾਸ ਵਿਚ ਜਿਹੜੇ ਮਹਾਨ ਕਾਰਨਾਮੇ ਕਰ ਵਿਖਾਏ ਹਨ, ਉਨ੍ਹਾਂ ਦਾ ਅਧਾਰ ਉਹ ਗੁਰਮਰਯਾਦਾ ਹੈ, ਜਿਸ ਨੂੰ ਮੁੱਖ ਰਖਕੇ ਗੁਰੂ ਦੇ ਸਿਖਾਂ ਨੇ ਗੁਰੂ ਦੀ ਕਿਰਪਾ ਨਾਲ ਆਪਣੇ ਵਿਅਕਤੀਗਤ ਤੇ ਸਮਸ਼ਟੀਗਤ ਚਰਿੱਤਰ ਨੂੰ ਢਾਲਿਆ ਹੈ।

ਭਾਈ ਗੁਰਦਾਸ ਜੀ ਨੇ ਠੀਕ ਇਸ ਮਰਯਾਦਾ ਨੂੰ 'ਗੁਰ ਸਿਖੀ ਬਾਰੀਕ ਹੈ ਸਿਲ ਚਟਣ ਅਲੂਣੀ।' ਕਿਹਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਵੀ ਸਿਖੀ ਦੇ ਇਸ ਮਾਰਗ ਨੂੰ ਖੰਨਿਅਹੁ ਤਿਖੀ ਵਾਲਹੁ ਨਿਕੀ ਦਸਦੇ ਹਨ, ਅਨੰਦ ਸਾਹਿਬ ਦੇ ਚੌਧਵੇਂ ਬੰਦ ਵਿਚ ਆਪ ਸਿਖੀ ਦੇ 'ਏਤ ਮਾਰਗ' ਨੂੰ ਭਗਤਾਂ ਦੀ ਨਿਰਾਲੀ ਚਾਲ ਦਸਦੇ ਹਨ। ਇਸੇ ਬੰਦ ਵਿਚ ਆਪ ਨੇ ਗੁਰਸਿਖ ਦੇ ਜੀਵਨ ਲਈ ਕਰੜੇ ਮਾਰਗ ਨੂੰ ਨਿਰਧਾਰਤ ਕਰ ਦਿੱਤਾ ਹੈ-

**ਭਗਤਾ ਕੀ ਚਾਲ ਨਿਰਾਲੀ॥**
**ਚਾਲਾ ਨਿਰਾਲੀ ਭਗਤਾਹ ਕੇਰੀ**
**ਬਿਖਮ ਮਾਰਗਿ ਚਲਣਾ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ**
**ਬਹੁਤੁ ਨਾਹੀ ਬੋਲਣਾ॥**
**ਖੰਨਿਅਹੁ ਤਿਖੀ ਵਾਲਹੁ ਨਿਕੀ**
**ਏਤੁ ਮਾਰਗਿ ਜਾਣਾ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਰਾਮਕਲੀ ਪਾਤਸ਼ਾਹੀ ਦਸਵੀਂ ਵਿਚ ਸਿੱਖੀ ਮਾਰਗ ਦਾ ਅਜਿਹਾ ਹੀ ਕਰੜਾ ਵਿਧਾਨ ਦੱਸਿਆ ਹੈ-

**ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰਿ ਸਮਝਹੁ**
**ਮਨਹੀ ਮਾਹਿ ਉਦਾਸਾ॥ਰਹਾਉ॥**
**ਜਤ ਕੀ ਜਟਾ ਜੋਗ ਕੋ ਮਜਨੁ**
**ਨੇਮ ਕੇ ਨਖਨ ਬਢਾਓ॥**
**ਗਯਾਨ ਗੁਰੂ ਆਤਮ ਉਪਦੇਸਹੁ**
**ਨਾਮ ਬਿਭੂਤ ਲਗਾਓ॥**
**ਅਲਪ ਅਹਾਰ ਸੁਲਪ ਸੀ ਨਿੰਦ੍ਰਾ**

**ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ**
**ਹ੍ਵੈ ਬੋ ਤ੍ਰਿਗੁਣ ਅਤੀਤ॥**
**ਕਾਮ ਕ੍ਰੋਧ ਹੰਕਾਰ ਲੋਭ ਹਠ**
**ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੈ**
**ਪਰਮ ਪੁਰਖ ਕਹ ਪਾਵੈ॥**

ਸਰਲ ਰੂਪ ਵਿਚ ਇਹ ਵਿਧਾਨ ਤ੍ਰੈਮੁੱਖੀ ਹੈ। ਯਥਾ ਨਾਮ, ਦਾਨ, ਇਸ਼ਨਾਨ ਅਤੇ ਨਾਮ ਜਪਣਾ, ਕਿਰਤ ਕਰਨ, ਵੰਡ ਛਕਣਾ ਆਦਿ। ਕੁਝ ਅਸੂਲ ਵਿਅਕਤੀਗਤ ਰਹਿਣੀ ਨਾਲ ਸੰਬੰਧ ਰਖਦੇ ਹਨ। ਸਮਾਜਿਕ ਵਿਵਹਾਰ ਨਾਲ—ਵਿਸ਼ੇਸ਼ ਕਰਕੇ ਕਿਰਤ ਕਰਨਾ ਅਤੇ ਵੰਡ ਛਕਣਾ ਆਦਿ।

*ਨਾਮੁ ਦਾਨੁ ਇਸਨਾਨ ਦਿੜੁ*
*ਮਨ ਬਚ ਕਰਮ ਕਰੈ ਮੇਲਾਣਾ॥*
*ਗੁਰ ਸਿਖ ਥੋੜਾ ਬੋਲਣਾ*
*ਥੋੜਾ ਸਉਣਾ ਥੋੜਾ ਖਾਣਾ॥*
*ਪਰ ਤਨ ਪਰ ਧਨ ਪਰ ਹਰੈ*
*ਪਰ ਨਿੰਦਾ ਸੁਣਿ ਮਨਿ ਸ਼ਰਮਾਣਾ॥*
*ਗੁਰੁ ਮੂਰਤਿ ਸਤਿਗੁਰੁ ਸਬਦੁ*
*ਸਾਧੁ ਸੰਗਤਿ ਸਮਸਰਿ ਪਰਵਾਣਾ॥*
*ਇਕ ਮਨਿ ਇਕੁ ਅਰਾਧਣਾ*
*ਦੂਤੀਆ ਨਾਸਤਿ ਭਾਵੈ ਭਾਣਾ॥*
*ਗੁਰਮੁਖਿ ਹੋਂਦੈ ਤਾਣਿ ਨਿਤਾਣਾ॥*
*(ਭਾਈ ਗੁਰਦਾਸ, ਵਾਰ ੩੨)*

ਨਾਮ ਦੇ ਮੂਲ ਸੰਕਲਪ ਨਾਲ ਹੀ ਅੰਮ੍ਰਿਤ ਵੇਲੇ ਤੇ ਇਸ਼ਨਾਨ ਦਾ ਵਿਧਾਨ ਜੁੜਿਆ ਹੋਇਆ ਹੈ। ਭਾਰਤੀ ਸੰਸਕ੍ਰਿਤੀ ਵਿਚ ਅੰਮ੍ਰਿਤ ਵੇਲੇ ਦਾ ਵਿਸ਼ੇਸ਼ ਗੌਰਵ ਹੈ। ਇਸ ਦੇ ਨਾਲ ਹੀ ਸੁਚ ਅਤੇ ਸੋਧ ਦਾ ਵਿਚਾਰ ਸੁਚ ਹੋਵੈ ਤਾਂ ਸਚੁ ਪਾਈਐ॥ ਵੀ ਜੁੜਿਆ ਹੋਇਆ ਹੈ।

ਹੇਠ ਲਿਖੇ ਗੁਰੂ ਕਥਨ ਉਦਾਹਰਨ ਮਾਤਰ ਕਾਫ਼ੀ ਹੋਣਗੇ-

**–ਅੰਮ੍ਰਿਤ ਵੇਲਾ ਸਚੁ ਨਾਉ**
**ਵਡਿਆਈ ਵੀਚਾਰੁ॥ (ਜਪੁ, ਪਉੜੀ ਚੌਥੀ)**
**–ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ**
**ਹਰਿ ਨਾਮੁ ਧਿਆਵੈ॥**
**ਜੋ ਸਾਸਿ ਗਿਰਾਸਿ ਧਿਆਏ**
**ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ॥**
**ਜਿਸ ਨੋ ਦਇਆਲੁ ਹੋਵੈ**
**ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ**
**ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥**
**(ਆਦਿ ਗ੍ਰੰਥ ਪੰਨਾ ੩੦੫)**

ਭਾਈ ਗੁਰਦਾਸ ਜੀ ਆਪਣੀ ਬਾਰ੍ਹਵੀਂ ਵਾਰ ਦੀ ਦੂਜੀ ਪਉੜੀ ਵਿਚ ਅੰਮ੍ਰਿਤ ਵੇਲੇ ਦੇ ਜਾਗਣ, ਇਸ਼ਨਾਨ ਤੇ ਨਾਮ ਜਪਣ ਦੇ ਵਿਧਾਨ ਬਾਰੇ ਲਿਖਦੇ ਹਨ-

*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ*
*ਪਿਛਲ ਰਾਤੀ ਉਠਿ ਬਹੰਦੇ॥*
*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ*
*ਇਕੁ ਮਨੁ ਹੋਇ ਗੁਰ ਜਾਪੁ ਜਪੰਦੇ॥*
*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ*
*ਸਾਧ ਸੰਗਤਿ ਚਲ ਜਾਏ ਜੁੜੰਦੇ॥*
*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ ॥*
*ਗੁਰਬਾਣੀ ਨਿਤ ਗਾਏ ਸੁਣੰਦੇ॥*
*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ*
*ਭਾਇ ਭਗਤ ਗੁਰਪੁਰਬ ਕਰੰਦੇ॥*
*ਗੁਰ ਸੇਵਾ ਫਲ ਸੁਫਲ ਫਲੰਦੇ॥*
*(ਵਾਰ ਭਾਈ ਗੁਰਦਾਸ ੧੨ਵੀਂ)*

ਅਤੇ

*ਕਿਰਤ ਵਿਰਤ ਕਰਿ ਧਰਮੁ ਦੀ*
*ਲੈ ਪਰਸਾਦ ਆਣਿ ਵਰਤੰਦਾ॥*
*ਗੁਰਸਿਖਾਂ ਨੂੰ ਦੇਇ ਕਰ*
*ਪਿਛੋਂ ਬਚਿਆ ਆਪ ਖਵੰਦਾ॥*
*(ਵਾਰ ਭਾਈ ਗੁਰਦਾਸ, ਵਾਰ ੪੦ਵੀਂ)*
*ਗੁਰਸਿਖ ਰਹਿਤ ਸੁਨਹੁ ਮੇਰੇ ਮੀਤ॥*
*ਉਠਿ ਪ੍ਰਭਾਤ ਕਰੇ ਹਿਤ ਚੀਤ॥*
*ਵਾਹਿਗੁਰੂ ਪੁਨ ਮੰਤ੍ਰ ਸੁ ਜਾਪ॥*
*ਕਰਿ ਇਸਨਾਨ ਪੜੇ ਜਪੁ ਜਾਪ॥*
*ਦਰਸਨ ਕਰੇ ਮੇਰਾ ਪੁੰਨ ਆਏ॥*
*ਅਦਬ ਸਿਉਂ ਬੈਠ ਰਹਿਤ ਚਿਤੁ ਲਾਏ॥*
*ਤੀਨ ਪਹਿਰ ਜਬ ਬੀਤੇ ਜਾਣ॥*
*ਕਥਾ ਸੁਨੇ ਗੁਰ ਹਿਤ ਚਿਤੁ ਠਾਨ॥*
*ਸੰਧਿਆ ਸਮੇਂ ਸੁਨੇ ਰਹਿਰਾਸ॥*
*ਕੀਰਤਨ ਕਥਾ ਸੁਨਹਿ ਹਰਿ ਜਾਸ॥* ❖

# ਗੁਰੂ ਗ੍ਰੰਥ ਸਾਹਿਬ ਵਿਚ ਸੰਤ ਕਬੀਰ ਦੀ ਬਾਣੀ

*ਸੰਤ ਕਬੀਰ ਜੀ ਨੇ ਆਪਣੀ ਬਾਣੀ ਤੇ ਕਿਰਤ ਰਾਹੀ ਜਾਤ-ਪਾਤ, ਉਚ-ਨੀਚ ਅਤੇ ਹਰ ਤਰ੍ਹਾਂ ਦੇ ਵਿਤਕਰੇ ਦੇ ਵਿਰੋਧ ਵਿਚ ਆਪਣੀ ਅਵਾਜ਼ ਉਠਾਈ ਤੇ ਮਨੁੱਖ ਨੂੰ ਵਹਿਮਾਂ, ਭਰਮਾਂ ਦੇ ਜਾਲ ਵਿੱਚੋਂ ਕੱਢ ਕੇ ਪਰਮਾਤਮਾ ਦੇ ਨਾਲ ਜੋੜਨ ਦਾ ਯਤਨ ਕੀਤਾ।*

ਡਾ. ਮਹੀਪ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੇ ਗਏ 15 ਸੰਤਾਂ-ਭਗਤਾਂ ਦੀ ਬਾਣੀ ਵਿਚ ਸੰਤ ਕਬੀਰ ਦੀ ਰਚਨਾ ਸਭ ਤੋਂ ਵਧੇਰੀ ਹੈ। ਇਨ੍ਹਾਂ ਦੇ 292 ਪਦੇ ਤੇ 249 ਸਲੋਕ ਇਸ ਮਹਾਨ ਗ੍ਰੰਥ ਵਿਚ ਸ਼ਾਮਿਲ ਹਨ, ਜਿਨ੍ਹਾਂ ਦੀ ਸਮੁੱਚੀ ਗਿਣਤੀ 541 ਬਣਦੀ ਹੈ।

ਸਮੁੱਚੇ ਭਾਰਤੀ ਸੰਤ ਸਾਹਿਤ ਵਿਚ ਸੰਤ ਕਬੀਰ ਦੀ ਬੜੀ ਉੱਘੀ ਥਾਂ ਹੈ। ਦ੍ਰਾਵਿੜ ਪ੍ਰਦੇਸ਼ ਵਿਚ ਉਪਜੀ ਭਗਤੀ ਲਹਿਰ ਨੂੰ ਉੱਤਰ ਵਿਚ ਲਿਆਉਣ ਲਈ ਸੁਆਮੀ ਰਾਮਾਨੰਦ ਨੂੰ ਵਡਿਆਇਆ ਜਾਂਦਾ ਹੈ ਅਤੇ ਉਸਨੂੰ ਚਹੁੰ ਪਾਸੇ ਫੈਲਾਉਣ ਦਾ ਸਿਹਰਾ ਸੰਤ ਕਬੀਰ ਦੇ ਸਿਰ ਬੰਨ੍ਹਿਆ ਜਾਂਦਾ ਹੈ। ਇਸ ਬਾਰੇ ਇਹ ਦੋਹਰਾ ਪ੍ਰਚਲਿਤ ਹੈ...

*ਭਗਤੀ ਦ੍ਰਾਵਿੜ ਉਪਜੀ ਲਾਏ ਰਾਮਾਨੰਦ।*<br>
*ਪਰਗਟ ਕੀਆ ਕਬੀਰ ਨੇ ਸਾਤ ਦੀਪ ਨਵਖੰਡ।*

ਸੰਤ ਕਬੀਰ ਸਾਰਾ ਜੀਵਨ ਕਾਸ਼ੀ ਵਿਚ ਰਹੇ, ਜਿਸ ਬਾਰੇ ਆਮ ਮਾਨਤਾ ਇਹ ਸੀ ਕਿ ਜਿਹੜਾ ਪ੍ਰਾਣੀ ਉਸ ਨਗਰ ਵਿਚ ਰਹਿਕੇ ਆਪਣੇ ਪ੍ਰਾਣ ਛੱਡਦਾ ਹੈ ਉਸਨੂੰ ਮੁਕਤੀ ਮਿਲਦੀ ਹੈ। ਕਾਸ਼ੀ ਦੇ ਨਾਲ ਹੀ ਇਕ ਹੋਰ ਥਾਂ ਹੈ-ਮਗਹਰ। ਇਸ ਥਾਂ ਬਾਰੇ ਇਹ ਮਸ਼ਹੂਰ ਹੈ ਕਿ ਜਿਹੜਾ ਬੰਦਾ ਆਪਣੀ ਜੀਵਨ ਯਾਤਰਾ ਇਸ ਨਗਰ ਵਿਚ ਪੂਰੀ ਕਰਦਾ ਹੈ ਉਸਨੂੰ ਨਰਕ ਦੀ ਪ੍ਰਾਪਤੀ ਹੁੰਦੀ ਹੈ।

ਸੰਤ ਕਬੀਰ ਇਹੋ ਜਿਹੀਆਂ ਵਹਿਮਾਂ ਭਰੀਆਂ ਗੱਲਾਂ ਦੇ ਬੜੇ ਵਿਰੋਧੀ ਸਨ। ਉਨ੍ਹਾਂ ਨੇ ਅੰਧ ਵਿਸ਼ਵਾਸ ਨੂੰ ਚੁਣੌਤੀ ਦਿੱਤੀ। ਜੀਵਨ ਦੇ ਅੰਤਲੇ ਵਰ੍ਹਿਆਂ ਵਿਚ ਉਹ ਕਾਸ਼ੀ ਛੱਡ ਕੇ ਮਗਹਰ ਚਲੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਉਨ੍ਹਾਂ ਦੀ ਇਕ ਰਚਨਾ ਵਿਚ ਇਸਦਾ ਜ਼ਿਕਰ ਹੈ- **ਅਬ ਕਹੁ ਰਾਮ ਕਵਨ ਗਤਿ ਮੋਰੀ।**

**ਤਜੀਲੇ ਬਨਾਰਸ ਮਤਿ ਭਈ ਥੋਰੀ॥**<br>
**ਸਗਲ ਜਨਮੁ ਸ਼ਿਵਪੁਰੀ ਗਵਾਇਆ॥**<br>
**ਮਰਤੀ ਬਾਰ ਮਗਹਰਿ ਉਠ ਆਇਆ॥**

ਸੰਤ ਕਬੀਰ ਜੀ ਨੇ ਆਪਣੀ ਬਾਣੀ ਤੇ ਕਿਰਤ ਰਾਹੀ ਜਾਤ-ਪਾਤ, ਉਚ-ਨੀਚ ਅਤੇ ਹਰ ਤਰ੍ਹਾਂ ਦੇ ਵਿਤਕਰੇ ਦੇ ਵਿਰੋਧ ਵਿਚ ਆਪਣੀ ਅਵਾਜ਼ ਉਠਾਈ ਤੇ ਮਨੁੱਖ ਨੂੰ ਵਹਿਮਾਂ, ਭਰਮਾਂ ਦੇ ਜਾਲ ਵਿੱਚੋਂ ਕੱਢ ਕੇ ਪਰਮਾਤਮਾ ਦੇ ਨਾਲ ਜੋੜਨ ਦਾ ਯਤਨ ਕੀਤਾ।

ਉਸ ਵੇਲੇ ਦੇ ਪੰਡਿਤਾਂ ਨੂੰ ਵੱਡੇ-ਵੱਡੇ ਸ਼ਾਸਤਰ ਪੜ੍ਹਨ ਦਾ ਬੜਾ ਹੰਕਾਰ ਸੀ। ਉਹ ਤਰ੍ਹਾਂ-ਤਰ੍ਹਾਂ ਦੇ ਤਰਕ ਦੇ ਕੇ ਆਪਣੇ ਵਿਤਕਰੇ ਭਰੇ ਸਿਧਾਂਤ ਦੀ ਪ੍ਰੋੜ੍ਹਤਾ ਕਰਦੇ ਸਨ ਕਿ ਸਮਾਜ ਵਿਚ ਕੁਝ ਲੋਕੀ ਜਨਮ ਤੋਂ ਹੀ ਵੱਡੇ ਤੇ ਕੁਝ ਲੋਕੀ ਨਿੱਕੇ ਹੁੰਦੇ ਹਨ। ਉਨ੍ਹਾਂ ਨੇ ਅਜਿਹੇ ਲੋਕਾਂ ਨੂੰ ਪੰਡਿਤ ਨਾ ਕਹਿਕੇ ਮੋਟੀ ਬੁੱਧੀ ਵਾਲਾ ਵਿਅਕਤੀ ਕਿਹਾ...

*ਕਹੈ ਕਬੀਰ ਤਰਕ ਜਿਨਿ ਸਾਧੈ*<br>
*ਤਿਨਕੀ ਮਤਿ ਹੈ ਮੋਟੀ॥*

ਉਨ੍ਹਾਂ ਨੇ ਸਪਸ਼ਟ ਲਫਜ਼ਾਂ ਵਿਚ ਕਿਹਾ ਕਿ ਪੋਥੀਆਂ ਪੜ੍ਹਨ ਨਾਲ ਹੀ ਕੋਈ ਵਿਅਕਤੀ ਪੰਡਿਤ ਨਹੀਂ ਹੋ ਜਾਂਦਾ। ਮੂਲ ਗੱਲ ਇਹ ਹੈ ਕਿ ਜੇ ਬੰਦੇ ਵਿਚ ਰੱਬੀ ਪ੍ਰੇਮ ਦੀ ਇਕ ਕਿਰਨ ਵੀ ਆ ਜਾਏ ਤਾਂ ਉਹ ਪੰਡਿਤ ਹੋ ਜਾਂਦਾ ਹੈ-

*ਪੋਥੀ ਪੜ੍ਹ-ਪੜ੍ਹ ਜਗ ਮੁਆਂ*
*ਪੰਡਿਤ ਭਯਾ ਨ ਕੋਇ॥*
*ਏਕੈ ਅਖੋਰ ਪ੍ਰੇਮ ਕਾ ਪੜੈ ਸੋ ਪੰਡਿਤ ਹੋਇ॥*

ਜੇ ਬਹੁਤਾ ਪੜ੍ਹਨ ਨਾਲ ਹਉਮੈ ਪੈਦਾ ਹੁੰਦੀ ਹੈ, ਜੇ ਉਸ ਨਾਲ ਮਨੁੱਖਾਂ ਨਾਲ ਪਿਆਰ ਵਧਣ ਦੀ ਥਾਂ ਉਨ੍ਹਾਂ ਨਾਲ ਘਿਰਣਾ ਵਧਦੀ ਹੈ ਤਾਂ ਅਜਿਹੀ ਪੜ੍ਹਾਈ ਨੂੰ ਦੂਰ ਰਖਣਾ ਹੀ ਚੰਗਾ ਹੈ-

*ਕਬੀਰ ਪੜ੍ਹਿਵਾ ਦੂਰ ਕਰ ਪੋਥੀ ਦੇਯ ਬਹਾਇ॥*
*ਬਾਵਨ ਅਖੋਰ ਸੋਧ ਕਰ ਰਮੈ ਮਮੈ ਚਿਤ ਲਾਇ॥*

ਸੰਤ ਕਬੀਰ ਨੇ ਅਜਿਹੇ ਸਾਰੇ ਅਡੰਬਰਾਂ ਦੀ ਨਿਖੇਧੀ ਕੀਤੀ ਜਿਹੜੇ ਮਨੁੱਖਾਂ ਨੂੰ ਸੱਚ ਤੋਂ ਦੂਰ ਲੈ ਜਾਂਦੇ ਹਨ। ਉਨ੍ਹਾਂ ਨੇ ਮੰਦਿਰ, ਮਸਜਿਦ, ਠਾਕੁਰਦੁਆਰੇ ਦੇ ਅੰਦਰ ਪਰਮਾਤਮਾ ਨੂੰ ਸੀਮਿਤ ਕਰਨ ਦੇ ਯਤਨਾਂ ਨੂੰ ਵੀ ਵੰਗਾਰਿਆ। ਮੁੱਲਾਂ ਤੇ ਪੰਡਤ ਨੂੰ ਉਨ੍ਹਾਂ ਨੇ ਸਿੱਧਾ ਸਵਾਲ ਕੀਤਾ-

*"ਨਾ ਜਾਨੇ ਤੇਰਾ ਸਾਹਿਬ ਕੈਸਾ ਹੈ॥*
*ਮਸਜਿਤ ਭੀਤਰ ਮੁੱਲਾ ਪੁਕਾਰੈ*
*ਕਿਆ ਸਾਹਿਬ ਤੇਰਾ ਬਹਿਰਾ ਹੈ॥*
*ਚਿਉਂਟੀ ਕੇ ਪਰਾ ਨੇਵਰ ਬਾਜੇ*
*ਸੋ ਭੀ ਸਾਹਬ ਸੁਨਤਾ ਹੈ॥*
*ਪੰਡਿਤ ਹੋਯ ਕੇ ਆਸਨ ਮਾਰੈ*
*ਲੰਬੀ ਮਾਲਾ ਜਪਤਾ ਹੈ॥*
*ਅੰਤਰ ਤੇਰੇ ਕਪਟ ਕਤਰਨੀ*
*ਸੋ ਭੀ ਸਾਹਿਬ ਲਖਤਾ ਹੈ॥*
*ਮਸੀਤ ਜਾਣ ਵਾਲੇ ਨੂੰ ਉਨ੍ਹਾਂ ਪੁਛਿਆ-*
*ਜੋ ਰੇ ਖੁਦਾਇ ਮਸੀਤ ਬਸਤੁ ਹੈ*
*ਅਵਰ ਮੁਲੁਕ ਕਿਹ ਕੇਰਾ॥*
*ਮੂਰਤੀ ਪੂਜਣ ਵਾਲੇ ਬਾਰੇ ਉਨ੍ਹਾਂ ਕਿਹਾ-*
*ਹਿੰਦੂ ਮੂਰਤਿ ਨਾਮ ਨਿਵਾਸੀ*
*ਦੁਹਮਤਿ ਕੱਤੁ ਨ ਹੇਰਾ॥*

ਬਾਹਰੀ ਭੇਖ ਕਰਨ ਵਾਲੇ ਵੈਸ਼ਣਵ ਬਾਰੇ ਉਨ੍ਹਾਂ ਕਿਹਾ-

*ਵੈਸ਼ਨੋ ਭਯਾ ਤੋਂ ਕਿਆ ਭਯਾ*
*ਬੂਝਾ ਨਹੀਂ ਵਿਵੇਕ॥*
*ਛਾਪਾ ਤਿਲਕ ਬਨਾਇ ਕਰ*
*ਦੁਗਧਿਆਂ ਲੋਕ ਅਨੇਕ॥*

ਸੰਤ ਕਬੀਰ ਚਾਹੁੰਦੇ ਸਨ ਕਿ ਸਾਰੇ ਮਨੁੱਖ ਇਸ ਸੰਸਾਰ ਵਿਚ ਬਰਾਬਰੀ, ਪ੍ਰੇਮ, ਸਵੈਮਾਣ ਦਾ ਜੀਵਨ ਜੀਉਂਦੇ ਹੋਏ ਸੱਚੇ-ਸੁੱਚੇ ਰਾਹ ਤੇ ਤੁਰ ਕੇ ਆਪਣੇ ਪ੍ਰਭੂ ਨੂੰ ਮਿਲ ਸਕਣ। ਜਿਹੜਾ ਬੰਦਾ ਪ੍ਰਭੂ ਦੇ ਪ੍ਰੇਮ- ਰਸ ਨੂੰ ਪੀਣਾ ਚਾਹੁੰਦਾ ਹੈ, ਉਸਨੂੰ ਆਪਣੇ ਅੰਦਰੋਂ ਜਾਤਿ - ਪਾਤਿ, ਅਮੀਰ-ਗਰੀਬ ਦਾ ਹੰਕਾਰ ਕੱਢ ਦੇਣਾ ਚਾਹੀਦਾ

***ਸੰਤ ਕਬੀਰ ਦੀ ਆਲੋਚਨਾ ਬੜੀ ਕਠੋਰ ਸੀ, ਪਰ ਉਨ੍ਹਾਂ ਦੇ ਮਨ ਵਿਚ ਪ੍ਰੇਮ ਦੀ ਨਿਰਮਲ ਧਾਰਾ ਵਗਦੀ ਰਹਿੰਦੀ ਸੀ। ਅਜਿਹੇ ਮਨ ਵਿਚ ਹੰਕਾਰ ਲਈ ਕੋਈ ਥਾਂ ਨਹੀਂ ਸੀ। ਉਹ ਤਾਂ ਪੂਰੀ ਤਰ੍ਹਾਂ ਮਨੁੱਖੀ ਪਿਆਰ ਨਾਲ ਭਰਿਆ ਹੋਇਆ ਸੀ। ਪਰ ਪ੍ਰੇਮ ਦੇ ਰਾਹ ਤੇ ਤੁਰਨਾ ਸੌਖਾ ਕੰਮ ਨਹੀਂ। ਵੱਡੀ ਸਾਧਨਾ ਕਰਨ ਪਿੱਛੋਂ, ਵੱਡੀ ਕੁਰਬਾਨੀ ਦੇਣ ਪਿੱਛੋਂ ਹੀ ਕਿਸੇ ਭਾਗਾਂ ਵਾਲੇ ਨੂੰ ਇਸ ਰਾਹ ਦੀ ਪ੍ਰਾਪਤੀ ਹੁੰਦੀ ਹੈ।***

ਹੈ, ਕਿਉਂਕਿ ਇਹ ਦੋ ਚੀਜ਼ਾਂ ਇਕੱਠੀਆਂ ਨਹੀਂ ਰਹਿ ਸਕਦੀਆਂ-

*ਪੀਯਾ ਚਾਹੇ ਪ੍ਰੇਮ ਰਸ ਰਾਖਾ ਚਾਹੇ ਮਾਨ॥*
*ਏਕ ਮਿਆਨ ਮੈ ਦੋ ਖੜਗ*
*ਦੇਖਾ ਸੁਨਾ ਨ ਕਾਨ॥*
*ਕਬੀਰਾ ਪਿਆਲਾ ਪ੍ਰੇਮ ਕਾ*
*ਅੰਤਰ ਲਿਆ ਲਗਾਇ॥*
*ਰੋਮ ਰੋਮ ਮੈ ਰਮ ਰਹਿਆ*
*ਅਉਰ ਅਮਲ ਕਿਆ ਖਾਇ॥*

ਸੰਤ ਕਬੀਰ ਦੀ ਆਲੋਚਨਾ ਬੜੀ ਕਠੋਰ ਸੀ, ਪਰ ਉਨ੍ਹਾਂ ਦੇ ਮਨ ਵਿਚ ਪ੍ਰੇਮ ਦੀ ਨਿਰਮਲ ਧਾਰਾ ਵਗਦੀ ਰਹਿੰਦੀ ਸੀ। ਅਜਿਹੇ ਮਨ ਵਿਚ ਹੰਕਾਰ ਲਈ ਕੋਈ ਥਾਂ ਨਹੀਂ ਸੀ। ਉਹ ਤਾਂ ਪੂਰੀ ਤਰ੍ਹਾਂ ਮਨੁੱਖੀ ਪਿਆਰ ਨਾਲ ਭਰਿਆ ਹੋਇਆ ਸੀ। ਪਰ ਪ੍ਰੇਮ ਦੇ ਰਾਹ ਤੇ ਤੁਰਨਾ ਸੌਖਾ ਕੰਮ ਨਹੀਂ। ਵੱਡੀ ਸਾਧਨਾ ਕਰਨ ਪਿੱਛੋਂ, ਵੱਡੀ ਕੁਰਬਾਨੀ ਦੇਣ ਪਿੱਛੋਂ ਹੀ ਕਿਸੇ ਭਾਗਾਂ ਵਾਲੇ ਨੂੰ ਇਸ ਰਾਹ ਦੀ ਪ੍ਰਾਪਤੀ ਹੁੰਦੀ ਹੈ। ਅਜਿਹਾ ਪ੍ਰੇਮ ਨਾ ਖੇਤਾਂ ਵਿਚ ਉਪਜਦਾ ਹੈ ਨਾ ਬਾਜ਼ਾਰ ਵਿਚ ਮਿਲਦਾ ਹੈ। ਭਾਵੇਂ ਰਾਜਾ ਹੋਏ ਜਾਂ ਪਰਜਾ, ਜਿਸ ਨੂੰ ਉਸ ਦੀ ਲੋੜ ਹੋਵੇ ਉਹ ਇਹ ਲੈ ਸਕਦਾ ਹੈ। ਪਰ ਇਕ ਸ਼ਰਤ ਹੈ ਕਿ ਉਸਨੂੰ ਆਪਣਾ ਸਿਰ ਦੇਣਾ ਹੋਵੇਗਾ, ਆਪਣੇ ਹੰਕਾਰ ਨੂੰ ਮਾਰਨਾ ਹੋਵੇਗਾ, ਇਹ ਕੋਈ ਖਾਲਾ ਜੀ ਦਾ ਘਰ ਨਹੀਂ ਜਿਹੜਾ ਬੜਾ ਅਸਾਨੀ ਨਾਲ ਮਿਲ ਜਾਏ-

*ਯਹ ਤੋਂ ਘਰ ਹੈ ਪ੍ਰੇਮ ਕਾ ਖਾਲਾ ਕਾ ਘਰ ਨਾਹਿ॥*
*ਸੀਸ ਉਤਾਰੇ ਭੁਇੰ ਧਰੇ ਤਬ ਪੈਠੇ ਘਰ ਮਾਹਿ॥*
*ਦਾਸ ਕਬੀਰਾ ਯੇ ਕਹੇ ਐਸਾ ਹੋ ਤੋਂ ਆਇ॥*
*ਪ੍ਰੇਮ ਨਾ ਬਾੜੀ ਉਪਜੇ ਪ੍ਰੇਮ ਨਾ ਹਾਟ ਬਿਕਾਇ॥*
*ਰਾਜਾ ਪਰਜਾ ਕੈਹਿ ਰੁਚੇ ਸੀਸ ਦੇਹ ਲੈ ਜਾਇ॥*

**ਸੰਤ ਕਬੀਰ ਦੀ ਸਾਰੀ ਵਿਚਾਰਧਾਰਾ ਉਨ੍ਹਾਂ ਦੇ ਆਪਣੇ ਅਨੁਭਵ ਤੇ ਆਧਾਰਤਿ ਸੀ। ਉਹ ਕਾਸ਼ੀ ਵਿਚ ਰਹਿੰਦੇ ਸਨ ਜਿੱਥੇ ਵੱਡੇ -ਵੱਡੇ ਵਿਦਵਾਨ ਪੰਡਿਤ ਵਸਦੇ ਸਨ ਅਤੇ ਜਿਨ੍ਹਾਂ ਨੂੰ ਇਹ ਹੰਕਾਰ ਸੀ ਕਿ ਅਸੀਂ ਸਾਰੇ ਸ਼ਾਸਤਰ ਪੜ੍ਹਕੇ ਗਿਆਨ ਨੂੰ ਪ੍ਰਾਪਤ ਕਰ ਲਿਆ ਹੈ। ਸੰਤ ਕਬੀਰ ਨੇ ਅਜਿਹੇ ਪੜ੍ਹਾਕੂ ਅਖੌਤੀ ਵਿਦਵਾਨਾਂ ਨੂੰ ਕਿਹਾ-ਤੁਸੀਂ ਜੋ ਕੁਝ ਆਖਦੇ ਹੋ ਉਹ ਕਾਗਜ਼ ਤੇ ਲਿਖੀ ਚੀਜ਼ ਨੂੰ ਪੜ੍ਹਕੇ ਆਖਦੇ ਹੋ।**

ਪ੍ਰੇਮ ਦੀ ਗੱਲੀ ਇੰਨੀ ਸੌੜੀ ਹੈ ਕਿ ਉਸ ਵਿਚ ਦੋ ਵਸਤਾਂ-ਮਨੁੱਖ ਤੇ ਉਸਦਾ ਹੰਕਾਰ ਇਕੱਠੇ ਨਹੀਂ ਜਾ ਸਕਦੇ।

*ਜਹ ਮੈ ਹਉ ਤਹ ਹਰਿ ਨਹੀਂ*
*ਜਹ ਹਰਿ ਹੈ ਮੈ ਨਾਹਿ।*
*ਪ੍ਰੇਮ ਗਲੀ ਅਤਿ ਸਾਂਕਰੀ*
*ਤਾਂ ਮੈ ਦੋ ਨ ਸਮਾਇ॥*

ਪਰ ਇਹ ਸੰਸਾਰ ਤਾਂ ਬਉਰਾ ਹੋ ਗਿਆ ਹੈ ਸਚ ਦੀ ਗੱਲ ਸੁਣਕੇ ਲੜਨ ਨੂੰ ਪੈਂਦਾ ਹੈ ਤੇ ਝੂਠ ਨੂੰ ਗਲੇ ਲਗਾ ਕੇ ਬੈਠਾ ਹੈ। ਹਿੰਦੂ ਕਹਿੰਦੇ ਹਨ ਰਾਮ ਸਾਡਾ ਹੈ, ਮੁਸਲਮਾਨ ਕਹਿੰਦੇ ਹਨ ਸਾਡਾ ਰਹਿਮਾਨ ਹੈ। ਦੋਵੇਂ ਆਪਸ ਵਿਚ ਲੜਦੇ-ਮਰਦੇ ਰਹਿੰਦੇ ਹਨ, ਮਰਮ ਦੀ ਗੱਲ ਕੋਈ ਜਾਣਦਾ ਨਹੀ। ਪਾਖੰਡੀ ਲੋਕ ਮਾਲਾ, ਟੋਪੀ ਪਾ ਕੇ ਮੱਥੇ ਤੇ ਤਿਲਕ ਲਗਾ ਕੇ ਪ੍ਰਭੂ ਦਾ ਨਾਮ ਗਾਉਂਦੇ ਫਿਰਦੇ ਹਨ, ਪਰ ਉਨ੍ਹਾਂ ਨੂੰ ਆਪਣੇ ਅੰਦਰ ਬੈਠੇ ਪਰਮਾਤਮਾ ਦੀ ਸੋਝੀ ਕਦੀ ਨਹੀ ਹੋਈ-

*ਸਾਧੋ ਦੇਖੋ ਜਗ ਬੌਰਾਨਾ*
*ਸਾਚੀ ਕਹੋ ਤੌਂ ਮਾਰਨ ਧਾਵੈ*
ਝੂਠੇ ਜਗ ਪਤਿਆਨਾ॥
*ਹਿੰਦੂ ਕਹਤ ਹੈ ਰਾਮ ਹਮਾਰਾ*
*ਮੁਸਲਮਾਨ ਰਹਿਮਾਨਾ॥*
*ਆਪਸ ਮੈ ਦੋਊ ਲੜੈ ਮਰਤੁ ਹੈ*
*ਮਰਮ ਕੋਈ ਨਹਿ ਜਾਨਾ॥*
*ਮਾਲਾ ਪਹਿਰੇ ਟੋਪੀ ਪਹਿਰੈ*
*ਛਾਪ ਤਿਲਕ ਅਨੁਮਾਨਾ॥*
*ਸਾਖੀ ਸਬਦੀ ਗਾਵਤ ਭੂਲੇ*
*ਆਤਮ ਖਬਰ ਨ ਜਾਨਾ॥*

ਸੰਤ ਕਬੀਰ ਦੀ ਸਾਰੀ ਵਿਚਾਰਧਾਰਾ ਉਨ੍ਹਾਂ ਦੇ ਆਪਣੇ ਅਨੁਭਵ ਤੇ ਆਧਾਰਤਿ ਸੀ। ਉਹ ਕਾਸ਼ੀ ਵਿਚ ਰਹਿੰਦੇ ਸਨ ਜਿੱਥੇ ਵੱਡੇ-ਵੱਡੇ ਵਿਦਵਾਨ ਪੰਡਿਤ ਵਸਦੇ ਸਨ ਅਤੇ ਜਿਨ੍ਹਾਂ ਨੂੰ ਇਹ ਹੰਕਾਰ ਸੀ ਕਿ ਅਸੀਂ ਸਾਰੇ ਸ਼ਾਸਤਰ ਪੜ੍ਹਕੇ ਗਿਆਨ ਨੂੰ ਪ੍ਰਾਪਤ ਕਰ ਲਿਆ ਹੈ। ਸੰਤ ਕਬੀਰ ਨੇ ਅਜਿਹੇ ਪੜ੍ਹਾਕੂ ਅਖੌਤੀ ਵਿਦਵਾਨਾਂ ਨੂੰ ਕਿਹਾ-ਤੁਸੀਂ ਜੋ ਕੁਝ ਆਖਦੇ ਹੋ ਉਹ ਕਾਗਜ਼ ਤੇ ਲਿਖੀ ਚੀਜ਼ ਨੂੰ ਪੜ੍ਹਕੇ ਆਖਦੇ ਹੋ। ਮੈਂ ਜੋ ਕੁਝ ਆਖਦਾ ਹਾਂ ਉਹ ਆਪਣੇ ਅਨੁਭਵ ਦੀਆਂ ਅੱਖਾਂ ਨਾਲ ਵੇਖ ਕੇ ਆਖਦਾ ਹਾਂ।

*"ਤੂ ਕਹਤਾ ਕਾਗਦ ਕੀ ਲੇਖੀ*
*ਮੈ ਕਹਤਾ ਆਖਨ ਕੀ ਦੇਖੀ।"*

ਉਨ੍ਹਾਂ ਕਿਹਾ, ਮੈ ਆਪ ਸਾਰੀ ਗੱਲ ਤੇ ਵਿਚਾਰ ਕੀਤੀ ਹੈ। ਇਸ ਨਾਲ ਮੇਰੇ ਮਨ ਵਿਚ ਸਤਿ ਦਾ ਪ੍ਰਕਾਸ਼ ਹੋਇਆ ਹੈ ਅਤੇ ਮੈਨੂੰ ਪ੍ਰਭੂ ਦੀ ਪ੍ਰਾਪਤੀ ਹੋ ਗਈ ਹੈ-

*ਕਹਤ ਵਿਚਾਰ ਮਨ ਹੀ ਮਨ ਉਪਜੀ*
*ਨਾ ਕਹੀ ਗਯਾ ਨਾ ਆਯਾ॥*

ਮੈ ਹੌਲੀ ਹੌਲੀ ਉਸ ਪ੍ਰੇਮ ਜੋਤੀ ਦਾ ਚਿੰਤਨ ਕੀਤਾ। ਉਸ ਨਾਲ ਮੈਨੂੰ ਇਸ ਨਿਰਮਲ ਜਲ ਦੀ ਪ੍ਰਾਪਤੀ ਹੋਈ।

*ਚੇਤਤ ਚੇਤਤ ਨਿਕਸਿਉ ਨੀਰ*
*ਸੋ ਜਲ ਨਿਰਮਲੁ ਕਥਤ ਕਬੀਰੁ॥*

ਕਬੀਰ ਸਾਹਿਬ ਮੰਨਦੇ ਸਨ ਕਿ ਇਕ ਵਾਰੀ ਜਿਹਤਾ ਮਨੁੱਖ ਪ੍ਰੇਮ ਦੀ ਮਦਿਰਾ ਪੀ ਲੈਂਦਾ ਹੈ ਉਸਨੂੰ ਉਸਦਾ ਨਸ਼ਾ ਸਾਰੀ ਉਮਰ ਚੜ੍ਹਿਆ ਰਹਿੰਦਾ ਹੈ। ਉਹ ਉਸ ਨਸ਼ੇ ਵਿਚ ਆਪਣੀ ਸੁਧ-ਬੁਧ ਭੁੱਲ ਕੇ ਪਰਮਾਰਥੀ ਹੋ ਜਾਂਦਾ ਹੈ ਅਤੇ ਸਾਰੇ ਲੋਕਾਂ ਵਿਚ ਉਸਨੂੰ ਪ੍ਰੇਮ ਦਾ ਪ੍ਰਕਾਸ਼ ਦਿੱਸਣ ਲਗ ਪੈਦਾ ਹੈ-

*ਲਾਲੀ ਮੇਰੇ ਲਾਲ ਕੀ ਜਿਤ ਦੇਖੋ ਤਿਤ ਲਾਲ॥*
*ਲਾਲੀ ਦੇਖਨ ਮੇ ਗਈ ਮੈ ਭੀ ਹੋ ਗਈ ਲਾਲ॥*

ਪਰ ਅਜਿਹੇ ਪ੍ਰੇਮ ਦਾ ਸੁਆਦ ਮਨੁੱਖ ਆਪਣੇ ਅੰਦਰ ਹੀ ਮਹਿਸੂਸ ਕਰਦਾ ਹੈ। ਇਹ ਸੁਆਦ ਗੁੰਗੇ ਦੇ ਗੁੜ ਵਰਗਾ ਹੈ, ਜਿਸਦਾ ਆਨੰਦ ਤਾਂ ਉਹ ਮਾਣਦਾ ਹੈ, ਪਰ ਜਿਸਨੂੰ ਦੱਸ ਨਹੀ ਸਕਦਾ-

*ਅਕਥ ਕਹਾਨੀ ਪ੍ਰੇਮ ਕੀ ਕਛੂ ਕਹੀ ਨਾ ਜਾਇ॥*
*ਗੁੰਗੇ ਕੇਰੀ ਸਰਕਰਾਂ ਖਾਯ ਔਰ ਮੁਸਕਾਯ॥*

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤੀ ਸੰਤ ਕਬੀਰ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪ ਇਕਤੱਰ ਕੀਤਾ ਸੀ, ਜਿਸਨੂੰ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਬੜੇ ਸਤਿਕਾਰ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ। ❖

# ਗੁਰਬਾਣੀ ਦੀ ਰੋਸ਼ਨੀ ਵਿਚ
# ਸ੍ਰੀ ਆਦਿ ਗ੍ਰੰਥ ਸਾਹਿਬ ਦੀ ਚੌਥੀ ਸ਼ਤਾਬਦੀ

✍ ਅਮਰ ਭਾਰਤੀ

ਗੁਰੂ ਅਰਜਨ ਦੇਵ ਜੀ ਵੱਲੋਂ ਲਿਖਵਾਈ ਤੇ ਭਾਈ ਗੁਰਦਾਸ ਜੀ ਹੱਥੀਂ ਲਿਖੀ ਬਾਣੀ ਦੀ ਬੀੜ ਬੱਝਿਆਂ ਚਾਰ ਸੌ ਸਾਲ ਪੂਰੇ ਹੋ ਰਹੇ ਨੇ। ਇਨ੍ਹਾਂ ਚਾਰ ਸੌ ਸਾਲਾਂ ਵਿਚ ਇਸ ਬੀੜ ਦੀ ਬਾਣੀ ਨੂੰ ਪਾਠੀਆਂ, ਕੀਰਤਨੀਆਂ, ਸਰੋਤਿਆਂ ਤੇ ਭਗਤਾਂ-ਰਿਸ਼ਤੇਦਾਰਾਂ ਨੇ ਕਿਵੇਂ ਆਪਣੇ ਜੀਵਨ ਵਿਚ ਢਾਲਿਆ ਤੇ ਉਨ੍ਹਾਂ ਦੀ ਸੰਗਤ ਦਾ ਅਸਰ ਬਾਕੀ ਦੇ ਸਮਾਜਾਂ ਉਪਰ ਕਿਹੋ ਜਿਹਾ ਪਿਆ -ਅੱਜ ਦੇ ਸ਼ਤਾਬਦੀ ਉਤਸਵਾਂ ਦਾ ਇਹ ਇਕ ਵਿਚਾਰ ਗੋਚਰਾ ਪੱਖ ਬਣਦਾ ਹੈ।

ਇਸ ਬਾਣੀ ਦੇ ਮੂਲ ਤੱਤ ਨੂੰ ਜੇ ਇਕ ਦੋ ਪੰਕਤੀਆਂ ਵਿਚ ਬਿਆਨ ਕਰਨਾ ਹੋਵੇ ਤਾਂ ਇਹੋ ਕਿਹਾ ਜਾ ਸਕਦਾ ਹੈ ਕਿ ਬਾਣੀ ਦਾ ਮੂਲ ਤੱਤ 'ਨਾਮ' ਹੈ, ਜੋ ਪਰਮਾਤਮਾ ਦਾ ਆਪਣਾ ਨਾਮ ਹੀ ਹੈ। ਉਸ 'ਨਾਮ' ਦਾ ਦਾਤਾ ਤੇ ਵਿਚੋਲਾ ਸਤਿਗੁਰੂ ਹੈ।

**-ਜੇਤਾ ਕੀਤਾ ਤੇਤਾ ਨਾਉ॥**
**ਵਿਣੁ ਨਾਵੈ ਨਾਹੀ ਕੋ ਥਾਉ॥**
**-ਅਜੂਨੀ ਸੈਭੰ ਗੁਰ ਪ੍ਰਸਾਦਿ॥**

ਇਸ ਬੀੜ ਵਿਚ ਸੰਕਲਿਤ ਬਾਣੀ ਦੀ ਵਿਲੱਖਣਤਾ ਇਹ ਹੈ ਕਿ ਇਸ ਵਿਚ ਚੌਹਾਂ ਜੁਗਾਂ ਦੇ ਵਰਤਾਰੇ ਦੀ ਹਰੀ ਕਥਾ ਦੇ ਨਾਲ ਨਾਲ ਮੱਧ ਜੁਗ ਦੇ ਨਾਮ ਜਪਣ-ਜਪਾਣ ਵਾਲੇ ਬਹੁਤ ਸਾਰੇ ਪ੍ਰਭੂ ਭਗਤਾਂ ਦੀ ਬਾਣੀ ਵੀ ਸੰਮਿਲਤ ਹੋਈ ਹੈ। ਉਨ੍ਹਾਂ ਸੰਤਾਂ-ਭਗਤਾਂ ਵਿਚ ਹਿੰਦੂ, ਮੁਸਲਮਾਨ, ਜੁਲਾਹੇ, ਚਮਾਰ, ਬ੍ਰਾਹਮਣ ਖੱਤਰੀ, ਛੀਂਬੇ ਆਦਿ ਸਭਨਾ ਅਖਾਉਤੀ ਜਾਤੀਆਂ ਦੇ ਸੰਤ-ਭਗਤ ਸ਼ਾਮਲ ਹਨ। ਉਨ੍ਹਾਂ ਦੀ ਬਾਣੀ ਉਹਨਾਂ ਦੇ ਨਿਵਾਸ ਅਸਥਾਨਾਂ ਅਨੁਸਾਰ ਪੰਜਾਬੀ, ਹਿੰਦੀ, ਉਰਦੂ, ਫਾਰਸੀ, ਸੰਸਕ੍ਰਿਤ, ਮਰਾਠੀ ਆਦਿ ਭਾਸ਼ਾਵਾਂ ਦੇ ਰੰਗ ਸਹਿਤ ਹੀ ਬੀੜ ਵਿੱਚ ਦਰਜ ਹੈ। ਇਹਨਾਂ ਸੰਤਾਂ ਭਗਤਾਂ ਦੀ ਬਾਣੀ ਇਸ ਬੀੜ ਵਿਚ ਸੰਮਿਲਤ ਹੋ ਜਾਣ ਤੇ ਗੁਰੂ ਸਾਹਿਬਾਨ ਦੀ ਬਾਣੀ ਸਮੇਤ ਬੀੜ ਦੀ ਸਮੁੱਚੀ ਬਾਣੀ ਨੂੰ 'ਗੁਰਬਾਣੀ' ਦਾ ਦਰਜਾ ਮਿਲ ਗਿਆ ਤੇ ਗ੍ਰੰਥ ਨੂੰ ਗੁਰੂਆਂ ਦੇ ਗ੍ਰੰਥ ਦਾ।

ਬਾਣੀ ਦੇ ਇਸ ਸੁਮੇਲ ਕਾਰਨ ਗੁਰਬਾਣੀ ਦਾ ਇਹ ਗ੍ਰੰਥ ਦੁਨੀਆਂ ਦਾ ਸਭ ਤੋਂ ਵਿਲੱਖਣ ਗ੍ਰੰਥ ਬਣ ਗਿਆ। ਇਸ ਗ੍ਰੰਥ ਦੀ ਸ਼ਬਦਾਵਲੀ ਵਿਚ ਸਭ ਮਜ਼ਹਬਾਂ ਦੀ ਚਰਚਾ ਹੋਈ ਹੈ ਪਰ ਕਿਸੇ ਵੀ ਇਕ ਮਜ਼ਹਬ ਦੀ ਸੀਮਾ ਵਿਚ ਪਰਮਾਤਮ ਤੱਤ ਨੂੰ ਹੱਦ ਬੰਦ ਕਰਕੇ ਨਹੀਂ ਵੇਖਿਆ ਗਿਆ। ਪਰਮਾਤਮ ਤੱਤ ਨੂੰ ਮਜ਼ਹਬਾਂ ਦੇ ਬਾਹਰੀ ਆਕਾਰ ਪ੍ਰਕਾਰ ਤੋਂ ਅਲੱਗ ਸਰਬ ਵਿਆਪਕ ਤੱਤ ਦੇ ਰੂਪ ਵਿਚ ਹੀ ਪਛਾਣਿਆਂ ਤੇ ਦੱਸਿਆ ਗਿਆ ਹੈ।

ਇਸ ਤਰ੍ਹਾਂ ਦੀ ਬਹੁਰੰਗੀ ਪਰ ਇਕ ਰੰਗ (ਪ੍ਰਭੂਰੰਗ) ਵਿਚ ਮਿਲਾਉਣ ਵਾਲੀ ਬਾਣੀ ਨੂੰ ਇਕੱਤਰ ਕਰਕੇ ਬੀੜ ਬੰਨ੍ਹਣ ਦਾ ਜੋ ਮਨੋਰਥ ਸਮਝ ਵਿਚ ਆਉਂਦਾ ਹੈ, ਉਹ ਇਹੋ ਹੋ ਸਕਦਾ ਹੈ ਕਿ ਦੁਨੀਆਂ ਵਿਚ ਜੀਵ ਮਾਤਰ ਦੇ ਪ੍ਰਤੀ ਪਿਆਰ ਤੇ ਕਰੁਣਾ ਦੀ ਭਾਵਨਾ ਵਧੇ ਫੁੱਲੇ। ਕਿਸੇ ਮਨੁੱਖ ਜਾਂ ਹੋਰ ਜੀਵ ਜੰਤੂ ਨੂੰ ਕੋਈ ਆਪਣੇ ਅਹੰਕਾਰ, ਸਵਾਦ, ਜਾਂ ਲੋਭ ਲਾਲਚ ਕਾਰਨ ਨਾ ਤੇ ਆਪਣੇ ਅਧੀਨ ਕਰੇ, ਨਾ ਮਾਰੇ, ਨਾ ਨਫ਼ਰਤ ਕਰੇ, ਨਾ ਦੁਰਕਾਰੇ ਤੇ ਨਾ ਹੀ ਦੁਸ਼ਮਣੀ ਕਰੇ। ਹਰ ਕੋਈ ਜੀਵ ਮਾਤਰ ਵਿਚ ਪ੍ਰਭੂ ਦੀ ਹੋਂਦ ਅਨੁਭਵ ਕਰੇ।

ਕੁਲ ਮਿਲਾ ਕੇ ਇਸ ਬੀੜ ਦਾ ਜੋ ਸਰੂਪ ਬਣਦਾ ਤੇ ਬਾਣੀ ਦਾ ਜੋ ਸੁਨੇਹਾ ਉਭਰਦਾ ਹੈ, ਉਹ ਜਾਤਾਂ ਅਤੇ ਮਜ਼ਹਬਾਂ ਦੀਆਂ ਹੱਦਾਂ ਨੂੰ ਨਕਾਰਦਾ ਤੇ ਇਕ ਅਨੰਤ 'ਬੇਹੱਦ' ਅਸੀਮ ਪਰਮਾਤਮਾ ਨਾਲ ਸਤਿਗੁਰੂ ਦੀ ਵਿਚੋਲਗੀ ਰਾਹੀਂ ਸਾਂਝ ਪਵਾਉਣ ਵਾਲਾ ਹੈ।

ਚਾਰ ਸੌ ਸਾਲ ਪਹਿਲਾਂ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੀ ਬੀੜ ਤਿਆਰ ਕਰਨ ਲੱਗਿਆਂ ਅਨੇਕਤਾ ਵਿਚ ਏਕਤਾ ਦੇ ਜਿਸ ਆਸ਼ੇ ਨੂੰ ਜਨ ਜਨ ਤਕ ਪੁਚਾਣ ਦਾ ਵਡੇਰਾ ਜਤਨ ਕੀਤਾ ਸੀ, ਉਸ ਆਸ਼ੇ ਨੂੰ ਉਨ੍ਹਾਂ ਨੇ ਆਪਣੇ ਤੋਂ ਪਹਿਲਾਂ ਵਾਲੇ (ਪੂਰਵਵਰਤੀ) ਗੁਰੂਆਂ ਦੀ ਬਾਣੀ ਵਿਚੋਂ ਜ਼ੋਰਦਾਰ ਢੰਗ ਨਾਲ ਉਭਰਦਾ ਤਾਂ ਵੇਖਿਆ ਸੀ ਪਰ ਨਾਲ ਹੀ ਨਾਲ ਪੂਰਵਵਰਤੀ ਗੁਰੂਆਂ ਦੀ ਸੰਤਾਨ ਵੱਲੋਂ ਉਸ ਆਸ਼ੇ ਦੇ ਪ੍ਰਤੀ ਅਵੱਗਿਆ ਦਾ ਭਾਵ ਵੀ ਵੇਖਿਆ ਸੀ। ਉਸ ਤੋਂ ਪਹਿਲਾਂ ਕੁਝ ਘਟਨਾਵਾਂ

ਇਹੋ ਜਿਹੀਆਂ ਵੀ ਗੁਰੂ ਵੰਸ ਵਿਚ ਹੋ ਚੁੱਕੀਆਂ ਸਨ ਜਿਹੜੀਆਂ ਗੁਰਬਾਣੀ ਦੇ ਆਸ਼ੇ ਦੇ ਬਿਲਕੁਲ ਉਲਟ ਸਨ। ਇਨ੍ਹਾਂ ਘਟਨਾਵਾਂ ਵਿਚ ਬਾਣੀ ਦੀਆਂ ਪੋਥੀਆਂ ਉਪਰ ਕਬਜੇ ਦੀ ਰੁਚੀ ਬੜੀ ਪ੍ਰਤੱਖ ਸੀ ਤੇ ਨਾਲ ਹੀ ਨਾਲ ਬਾਣੀ ਵਿਚ ਮਿਲਾਵਟ ਦੀ ਰੁਚੀ ਵੀ ਸਾਹਮਣੇ ਆਈ ਸੀ। ਇਹ ਰੁਚੀ ਅਨੰਤ ਸਰਬ ਵਿਆਪੀ ਪਰਮਾਤਮਾ ਦਾ ਦਰਸ ਦੇਣ ਵਾਲੀ ਬਾਣੀ ਨੂੰ ਸਵਾਰਥ ਦੀਆਂ ਹੱਦਾਂ ਵਿਚ 'ਹੱਦਬੰਦ' ਕਰ ਦੇਣ ਦੀ ਰੁਚੀ ਸੀ।

ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਤਕ ਉਨ੍ਹਾਂ ਦੀ ਬਾਣੀ ਤੇ ਉਨ੍ਹਾਂ ਦੇ ਕਰਮ ਦਵਾਰਾ ਨਿਰਗੁਣ ਜਾਂ ਨਿਰਾਕਾਰ ਪਰਮਾਤਮਾ ਦਾ ਸਰਗੁਣ ਅਥਵਾ ਸਾਕਾਰ "ਗੁਰੂ ਤੱਤ" ਗੁਰੂ ਰੂਪ ਵਿਚ ਰੂਪਮਾਨ ਹੋ ਰਿਹਾ ਸੀ, ਉਸ 'ਗੁਰੂ ਤੱਤ' ਨਾਲ 'ਗੁਰਗੱਦੀ' ਦਾ ਲੌਕਿਕ ਤੱਤ ਜੁੜਦਿਆਂ ਹੀ 'ਮਾਇਆਮੁਖੀ' ਰੁਚੀਆਂ ਨੇ ਵੀ ਆਪਣੇ ਲਈ ਸਥਾਨ ਲੱਭ ਲਿਆ। ਲਹਿਣਾ ਜੀ ਤੋਂ ਗੱਦੀ ਨਸ਼ੀਨੀ ਦਾ ਸਿਲਸਿਲਾ ਸ਼ੁਰੂ ਹੁੰਦਿਆਂ ਹੀ ਗੁਰਗੱਦੀ ਦੀ ਇਕ ਐਸੀ ਪਛਾਣ ਬਣਨੀ ਸ਼ੁਰੂ ਹੋ ਗਈ ਜਿਹੜੀ ਅਧਿਆਤਮ ਤੱਤ ਦੇ ਨਾਲ ਨਾਲ ਮਾਇਕ ਬਿਰਤੀਆਂ ਨੂੰ ਵੀ ਜਗਾਉਣ ਤੇ ਉਕਸਾਉਣ ਲੱਗੀ। ਇਨ੍ਹਾਂ ਬਿਰਤੀਆਂ ਦਾ ਖੁੱਲ੍ਹਾ ਵਿਖਾਵਾ ਗੁਰੂ ਅੰਗਦ ਦੇਵ ਜੀ ਦੀ ਸੰਤਾਨ ਤੋਂ ਸ਼ੁਰੂ ਹੋ ਕੇ ਗੁਰੂ ਅਮਰਦਾਸ ਜੀ ਤੇ ਫਿਰ ਗੁਰੂ ਰਾਮ ਦਾਸ ਜੀ ਦੇ ਕੁੱਝ ਪੁੱਤਰਾਂ ਤੱਕ ਜਿਵੇਂ ਪੁੱਜਾ ਉਹ ਸਭ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਸੀ।

ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਰੁਚੀਆਂ ਉਪਰ ਰੋਕ ਲਗਾਉਣ ਲਾਈ ਸਾਰੀ ਉਪਲਬਧ ਬਾਣੀ ਨੂੰ ਇਕੱਤਰ ਤੇ ਸੰਪਾਦਿਤ ਕਰਕੇ ਗੁਰਬਾਣੀ ਦੀ ਬੀੜ ਤਿਆਰ ਕਰਨ ਦਾ ਫੈਸਲਾ ਕੀਤਾ । ਪਹਿਲਿਆਂ ਗੁਰੂਆਂ ਦੀ ਬਾਣੀ ਕਿੱਥੋਂ ਤੇ ਕਿਵੇਂ ਹਾਸਿਲ ਹੋਈ- ਇਸ ਬਾਰੇ ਵੱਖ ਵੱਖ ਮਤ ਹਨ। ਪਿੱਛੇ ਜਿਹੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਪਟਿਆਲੇ ਵਾਲਿਆਂ ਨੇ ਉਸ ਬਾਣੀ ਦੀ ਉਪਲਭਧਤਾ ਬਾਰੇ ਗੰਭੀਰ ਖੋਜ ਬੀਣ ਕਰਕੇ ਇਕ ਪੁਸਤਕ ਲਿਖੀ ਹੈ ਜਿਸਦਾ ਨਾਮ ਹੈ-"ਅਹੀਆਪੁਰ ਵਾਲੀ ਪੋਥੀ"। ਇਹ ਪੁਸਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਛਪੀ ਹੈ। ਪ੍ਰੋਫ਼ੈਸਰ ਸਾਹਿਬ ਦੀ ਖੋਜ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂਆਂ ਦੀ ਬਣੀ ਦੀ ਪੋਥੀ ਗੁਰੂ ਅਮਰਦਾਸ ਜੀ ਦੇ ਪੁੱਤਰ 'ਮੋਹਨ ਜੀ' ਕੋਲੋਂ ਨਾ ਮੰਗੀ, ਨਾ ਹਾਸਿਲ ਕੀਤੀ। ਗੁਰੂ ਅਰਜਨ ਦੇਵ ਜੀ ਦੇ ਬਾਣੀ ਪ੍ਰਾਪਤ ਕਰਨ ਦੇ ਆਪਣੇ ਅਲੱਗ ਸੋਮੇ ਸਨ। ਪ੍ਰੋਫੈਸਰ ਸਾਹਿਬ ਦੀ ਖੋਜ ਅਨੁਸਾਰ ਭੱਲੇ ਸਾਹਿਬਜ਼ਾਦਿਆਂ ਦਾ ਸਾਰਾ ਆਚਰਨ ਨਿਜੀ ਸਵਾਰਥਾਂ ਨਾਲ ਭਰਿਆ ਹੋਇਆ ਸੀ। ਆਪ ਲਿਖਦੇ ਹਨ : "ਗੁਰੂ ਅਮਰ ਦਾਸ ਜੀ ਚੜ੍ਹਾਈ ਕਰ ਚੁੱਕੇ ਸਨ ਤੇ ਗੱਦੀ ਉੱਤੇ ਰਾਮਦਾਸ ਜੀ, ਗੁਰੂ ਬਣ ਕੇ ਸਜ ਚੁੱਕੇ ਸਨ, ਪਰ ਗੁਲਾਮ ਕਿਆਂ ਨੂੰ ਭਾਈ ਜੇਠੇ (ਗੁਰੂ ਰਾਮਦਾਸ) ਦੀ ਇਹ ਤਰੱਕੀ ਪਸੰਦ ਨਹੀਂ ਸੀ ਕਿਉਂਕਿ ਸਾਰੀ ਦੁਨਿਆਵੀ ਤੇ ਪਾਰਦੁਨਿਆਵੀ ਸ਼ਕਤੀ ਭੱਲਿਆਂ ਪਾਸੋਂ ਖੁੱਸ ਕੇ ਸੋਢੀਆਂ ਦੇ ਹੱਥਾਂ ਵਿਚ ਜਾਂਦੀ ਲਗਦੀ ਸੀ।

"ਗੁਰੂ ਅਮਰਦਾਸ ਨਾਲ ਆਪਣੇ ਰਿਸ਼ਤੇ ਤੇ ਸਿੱਖ ਸੰਗਤਾਂ ਵਿਚ ਇਸ ਰਿਸ਼ਤੇ ਦੇ ਆਦਰ ਦਾ ਲਾਭ ਉਠਾਕੇ ਗੁਲਾਮ ਆਪਣੀਆਂ ਰਚਨਾਵਾਂ ਵਿਚ ਨਾਨਕ ਵਾਲੀ ਛਾਪ ਵਰਤ ਕੇ ਅਤੇ ਆਪਣੀਆਂ ਰਚਨਾਵਾਂ ਨੂੰ 'ਪੋਥੀ' ਵਿਚ ਗੁਰੂ ਅਮਰਦਾਸ ਦੇ ਬਿਲਕੁਲ ਨਾਲ ਦੇ ਆਸਣ ਉੱਤੇ ਬਿਠਾਕੇ, ਖੁੱਸੀ ਹੋਈ ਗੁਰਿਆਈ ਦਾ ਅੱਧ-ਪਚੱਧ ਸੁਆਦ ਮਾਣਨ ਦਾ ਜਤਨ ਕਰਦਾ ਹੈ।

"ਗੁਲਾਮ ਦੇ ਆਪਣੇ ਇਕਬਾਲੀਆਂ ਬਿਆਨ ਅਨੁਸਾਰ ਉਹ ਗੁਰੂ (ਅਮਰਦਾਸ) ਤੋਂ ਤੀਜੀ ਥਾਂ ਉੱਤੇ ਆਉਂਦਾ ਹੈ- ਗੁਰੂ ਅਮਰਦਾਸ ਜੀ ਦੇ 'ਸੇਵਕ' ਜੋ 'ਪੂਰਾ ਸਤਿਗੁਰੂ' ਹੀ ਸੀ ਤੇ 'ਸੇਵਕ' ਦੇ ਬਾਅਦ ਮੈਂ (ਅਰਥਾਤ ਗੁਲਾਮ) ਹਾਜ਼ਰ ਹਾਂ।"

ਇਸਤੋਂ ਬਾਅਦ ਪ੍ਰੋਫ਼ੈਸਰ ਸਾਹਿਬ ਲਿਖਦੇ ਹਨ- "ਇਹ ਸਾਰੀਆਂ ਸੇਧਾਂ, ਮੈਨੂੰ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਤੇ ਅੱਗੋਂ ਉਨ੍ਹਾਂ ਦੇ ਸਪੁੱਤਰ 'ਸਹੰਸਰ ਰਾਮ ਵੱਲ ਲਿਜਾਂਦੀਆਂ ਦਿਸਦੀਆਂ ਹਨ। ਇਤਿਫਾਕ ਨਾਲ ਗੋਇੰਦਵਾਲ ਵਾਲੀਆਂ ਪੋਥੀਆਂ ਸ਼ੁਰੂ ਤੋਂ ਹੀ ਇਨਾਂ ਦੋਹਾਂ ਨਾਵਾਂ ਨਾਲ ਜੁੜੀਆਂ ਰਹੀਆਂ ਹਨ। ਫਰਕ ਸਿਰਫ ਇਹ ਪਿਆ ਹੈ ਕਿ ਜਿਹੜੀਆਂ ਪੋਥੀਆਂ ਗੱਦੀ ਦੀ ਭਾਕ ਦੇ ਅੱਧ ਵਿਚਾਲਿਉਂ ਟੁੱਟ ਜਾਣ ਤੋਂ ਬਾਅਦ ਪੈਦਾ ਹੋਏ ਜਾਤੀ ਤੇ ਘਰੇਗੀ ਰੋਸ ਦੇ ਮਨੋਰੋਗੀ ਵਿਗਾੜ ਵਾਲੇ ਵਿਰੋਧੀ ਚਲਨ ਦਾ ਚਿੰਨ੍ਹਮਾਤਰ ਸਨ, ਉਨ੍ਹਾਂ ਨੂੰ ਸਰੂਪ ਦਾਸ ਭੱਲੇ ਵਰਗਿਆਂ ਦੀ ਚਤੁਰਾਈ ਨੇ ਸਿੱਖਾਂ ਦੀ ਮੁਖ ਧਾਰਾ ਦੇ ਸੋਮੇ (ਆਦਿ ਬੀੜ) ਦਾ ਸੋਮਾਂ ਦਰਸਾ ਕੇ ਸਤਿਕਾਰਮਈ ਮਾਨਤਾ ਵਾਲੀ ਥਾਂ ਦਿੱਵਾ ਦਿੱਤੀ ਹੈ। ਵਿਪੱਖੀ ਭੱਲੇ ਸਾਹਿਬਜ਼ਾਦੇ, ਸਿਧਾਂਤ ਜਾਂ ਸਾਹਿਤ ਦੇ ਖੇਤਰ ਵਿਚ ਵਿਦਵਾਨਾਂ ਦੀ ਕੋਈ ਉਸ ਤਰ੍ਹਾਂ ਦੀ ਝ੍ਰਿਲਤੀ ਪੈਦਾ ਕਰਨੋ ਅਸਮਰਥ ਰਹੇ ਜਿਸ ਤਰ੍ਹਾਂ ਦੀ ਪੈਦਾ ਕਰਨ ਵਿਚ ਮੀਣੇ ਆਗੂ ਸਫਲ ਹੋਏ। (ਪ੍ਰਿਥੀ ਚੰਦ-ਮਨੋਹਰ ਦਾਸ-ਹਰੀ ਜੀ)। ਇਸ ਲਈ ਜਿੱਥੇ ਮੀਣੇ ਸਾਹਿਬਜ਼ਾਦੇ ਆਪਣੀ ਸੰਪ੍ਰਦਾਇ ਬਣਾ ਕੇ, ਉਸ ਨੂੰ ਕਾਫ਼ੀ ਦੇਰ ਜਿਉਂਦੀ ਰੱਖਣ ਵਿਚ ਅੱਧ -ਪਚੱਧ ਕਾਮਯਾਬੀ ਹਾਸਿਲ ਕਰ ਸਕੇ, ਭੱਲੇ ਸਾਹਿਬਜ਼ਾਦੇ, 'ਪੋਥੀ' ਵਾਲੇ ਜਤਨ ਤੇ ਇੱਛਾ ਦੇ ਬਾਵਜੂਦ ਕੋਈ ਵੱਖਰੀ ਸੰਪ੍ਰਦਾਇ ਖੜ੍ਹੀ ਨਾ ਕਰ ਸਕੇ।"

ਇਤਿਹਾਸ ਵਿਚੋਂ ਜਿਵੇਂ ਪਤਾ ਲਗਦਾ ਹੈ—ਦੂਜੀ,

ਤੀਜੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੀ ਗੁਰੂ ਰੂਪ ਵਿਚ ਮਾਨਤਾ, ਮਹੱਤਤਾ ਤੇ ਪ੍ਰਸਿੱਧੀ ਜਿਉਂ ਜਿਉਂ ਵਧਦੀ ਗਈ ਤਿਉਂ ਤਿਉਂ ਗੁਰੂ ਵੰਸ ਵਿਚ ਹੀ ਕਈਆਂ ਦੇ ਮਨਾਂ ਵਿਚ 'ਗੁਰੂ' ਅਖਵਾਣ ਦੀ ਲਾਲਸਾ ਵੀ ਵਧਦੀ ਗਈ। ਗੁਰੂ ਸਾਹਿਬਾਂ ਨੇ ਤਾਂ ਬਾਣੀ ਦੀ ਰਚਨਾ ਆਪਣੇ ਸਹਿਜ ਅਧਿਆਤਮਕ ਅਨੁਭਵ ਅਨੁਸਾਰ ਵਿਸਮਾਦ ਦੀ ਕਿਸੇ ਖ਼ਾਸ ਅਵਸਥਾ ਵਿਚ ਕੀਤੀ ਸੀ। ਉਸ ਬਾਣੀ ਦਾ ਗੁਰਗੱਦੀ ਨਾਲ ਜਾਂ ਗੁਰਗੱਦੀ ਵਾਲੇ ਗੁਰੂ ਹੋਣ ਦੀ ਸ਼ਰਤ ਨਾਲ ਕੋਈ ਵਾਸਤਾ ਨਹੀਂ ਸੀ। ਪਰ ਜਿਨ੍ਹਾਂ ਗੁਰੂ ਅੰਸੀਆਂ ਨੇ 'ਗੁਰੂ' ਅਖਵਾਣ ਦੀ ਲਾਲਸਾ ਪਾਲੀ, ਉਨ੍ਹਾਂ ਨੂੰ ਲਗਦਾ ਸੀ ਕਿ ਪਿਤਾ ਗੁਰੂ ਜਾਂ ਪਿਤਾਮਾ ਗੁਰੂ ਦੀ ਰਚੀ ਬਾਣੀ ਦੀ ਪੋਥੀ ਉਪਰ ਕਬਜ਼ੇ ਦੇ ਜ਼ੋਰ ਹੀ ਉਨ੍ਹਾਂ ਨੂੰ ਗੁਰਗੱਦੀ ਜਾਂ 'ਗੁਰੂ' ਵਰਗੀ ਮਾਨ ਮਰਯਾਦਾ ਹਾਸਿਲ ਹੋ ਜਾਏਗੀ।

ਏਸੇ ਲਾਲਸਾ ਵਿਚੋਂ ਹੀ 'ਗੁਰੂ ਪਦ' ਦੀ ਪਰੰਪਰਾ ਦੇ ਬਰਾਬਰ (ਸਮਾਨਾਂਤਰ) ਇਕ 'ਪੋਥੀ ਸਹਾਰੇ ਗੁਰਗੱਦੀ' ਦੀ ਪਰੰਪਰਾ ਚਲਾਣ ਦੀ ਰੁਚੀ ਦਾ ਅਰੰਭ ਹੋ ਗਿਆ। ਗੁਰੂ ਅਰਜਨ ਦੇਵ ਜੀ ਵੱਲੋਂ ਸਮੁੱਚੀ ਬਾਣੀ ਦੀ ਬੀੜ ਤਿਆਰ ਕਰ ਦੇਣ ਤੇ ਵੀ ਉਸ ਰੁਚੀ ਵਿਚ ਕਮੀ ਨਹੀਂ ਆਈ, ਸਗੋਂ ਉਸ ਦਾ ਵਿਕਾਸ ਹੀ ਹੁੰਦਾ ਗਿਆ। ਇਸ ਵਿਕਾਸ ਦੇ ਸਾਰੇ ਦੌਰ ਵਿਚ ਜਿਹੜੀ ਅਦਲਾ ਬਦਲੀ ਵੇਖਣ ਵਿਚ ਆਈ ਉਹ ਕੇਵਲ ਇਹ ਸੀ ਕਿ ਪਹਿਲਾਂ ਭੱਲੇ ਵੰਸ ਦੀ ਸੰਤਾਨ ਵੱਲੋਂ ਇਸ ਰੁਚੀ ਅਨੁਸਾਰ ਕੋਸ਼ਿਸ਼ਾਂ ਹੁੰਦੀਆਂ ਆਈਆਂ ਸਨ, ਬਾਅਦ ਵਿਚ ਗੁਰਗੱਦੀ ਸੋਢੀ ਵੰਸ ਵਿਚ ਆ ਜਾਣ ਤੇ ਉਹ ਕੋਸ਼ਿਸ਼ਾਂ ਸੋਢੀ ਵੰਸ ਦੇ ਸਾਹਿਬਜ਼ਾਦਿਆਂ, ਪੁਤਰਾਂ-ਪੋਤਰਿਆਂ ਵੱਲੋਂ ਸ਼ੁਰੂ ਹੋ ਗਈਆਂ ਤੇ ਉਨ੍ਹਾਂ ਕੋਸ਼ਿਸ਼ਾਂ ਦੀ ਬਦੌਲਤ ਗੁਰੂ ਘਰ ਵਿਚ ਹਿੰਸਾ ਦਾ ਵੀ ਪਰਵੇਸ਼ ਹੋ ਗਿਆ। ਪਿਰਥੀਚੰਦ ਤੇ ਫਿਰ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ (ਬਾਬਾ ਗੁਰਦਿੱਤਾ ਦੇ ਸਪੁਤਰ) ਧੀਰ ਮੱਲ ਦੇ ਕਾਰਨਾਮੇ ਇਸ ਰੁਚੀ ਦੀ ਜਿਉਂਦੀ ਜਾਗਦੀ ਮਿਸਾਲ ਬਣ ਗਏ। ਮਿਲਦਾ ਜੁਲਦਾ ਹਾਲ ਰਾਮ ਰਾਏ ਦਾ ਵੀ ਸੀ।

ਗੁਰੂ ਅਰਜਨ ਦੇਵ ਜੀ ਵੱਲੋਂ ਤਿਆਰ ਕਰਵਾਈ ਤੇ ਭਾਈ ਗੁਰਦਾਸ ਜੀ ਹੱਥੀਂ ਲਿਖੀ ਗੁਰਬਾਣੀ ਦੀ ਬੀੜ ਦਾ ਖ਼ਾਸ ਮਹੱਤ੍ਵ ਸੀ ਕਿਉਂਕਿ ਉਸ ਬੀੜ ਨੂੰ ਗੁਰੂ ਜੀ ਦੇ ਹਸਤਕਮਲਾਂ ਦੀ ਛੋਹ ਪ੍ਰਾਪਤ ਸੀ। ਸੋ ਧੀਰ ਮੱਲ ਨੇ ਉਸ ਬੀੜ ਨੂੰ ਏਨੇ ਜ਼ੋਰ ਨਾਲ ਆਪਣੇ ਕਬਜ਼ੇ ਵਿਚ ਰੱਖਿਆ ਕਿ ਨਾ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਬੀੜ ਦਿੱਤੀ, ਨਾ ਉਨ੍ਹਾਂ ਤੋਂ ਬਾਅਦ ਦੇ ਗੁਰੂਆਂ ਨੂੰ। ਗੁਰੂ ਤੇਗ ਬਹਾਦਰ ਸਾਹਿਬ ਉਪਰ ਤਾਂ ਉਸ ਨੇ ਗੋਲੀ ਹੀ ਚਲਵਾ ਦਿੱਤੀ। ਇਕ ਵਾਰ ਜ਼ਰੂਰ ਐਸੀ ਘਟਨਾ ਘਟੀ ਕਿ ਮੱਖਣ ਸ਼ਾਹ ਲੁਬਾਣਾ ਧੀਰਮੱਲ ਦੇ ਡੇਰੇ ਦੀ ਲੁੱਟ ਸਮੇਂ ਭਾਈ ਗੁਰਦਾਸ ਜੀ ਵਾਲੀ ਬੀੜ ਵੀ ਲੁਟ ਲਿਆਇਆ -ਪਰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਉਹ ਬੀੜ ਧੀਰ ਮੱਲ ਨੂੰ ਹੀ ਮੋੜ ਦੇਣ ਦੀ ਕੋਸ਼ਿਸ਼ ਕੀਤੀ। ਬੀੜ ਧੀਰਮੱਲ ਕੋਲ ਪਹੁੰਚੀ ਜਾਂ ਨਹੀਂ, ਇਸ ਬਾਰੇ ਸਿੱਖ ਇਤਿਹਾਸ ਵਿਚ ਨਾਨਾ ਮੱਤ ਹਨ। ਕੁਝ ਕੁ ਇਤਿਹਾਸਕਾਰਾਂ ਦਾ ਮਤ ਹੈ ਕਿ ਕਰਤਾਰਪੁਰ ਵਿਚ ਉਹ ਬੀੜ ਅੱਜ ਵੀ ਮੌਜੂਦ ਹੈ ਤੇ ਕੁਝ ਕੁ ਵਿਦਵਨਾਂ ਦੀ ਰਾਏ ਹੈ ਕਿ ਉਹ ਬੀੜ ਬਿਆਸ ਨਦੀ ਦਾ ਹੀ ਹਿੱਸਾ ਬਣ ਗਈ ਸੀ।

ਪਰਮਾਤਮਾ ਦੀ ਭਗਤੀ ਕਰਨ ਵਾਲੇ ਭਗਤ ਜਗਤ ਵਿਚ ਇਕ ਕਦੀਮੀ ਰੀਤ ਚਲੀ ਆਈ ਹੈ ਜਿਸ ਦਾ ਸੰਬੰਧ ਉਸ ਦੀ ਮਾਨਸਿਕ ਤੇ ਆਤਮਕ ਭਾਵਨਾ ਨਾਲ ਜੁੜਿਆ ਹੋਇਆ ਹੈ। ਪਰਮਾਤਮ ਤੱਤ ਦਾ ਭਗਤ ਜਗਤ ਮੁੱਢ ਕਦੀਮ ਤੋਂ ਹੀ ਰੱਬੀ ਸ਼ਕਤੀ ਤੇ ਰੱਬੀ ਰਹਿਮਤ ਨੂੰ ਕਿਸੇ ਐਸੇ ਵਜੂਦ ਵਿਚ ਵੇਖਣਾ, ਉਸ ਅੱਗੇ ਝੁਕਣਾ ਜਾਂ ਆਪਣੇ ਆਪੇ ਦਾ ਸਮਰਪਨ ਕਰਨਾ ਚਾਹੁੰਦਾ ਹੈ, ਜੋ ਸ਼ਕਲ ਸੂਰਤ ਵੱਲੋਂ ਮਨੁੱਖੀ ਆਕਾਰ ਪ੍ਰਕਾਰ ਵਾਲਾ ਹੋਵੇ। ਜੇ ਉਸ ਨਾਲ ਗੱਲ ਕਰ ਸਕੇ, ਉਸ ਦੇ ਦੁਖ-ਸੁਖ ਨੂੰ ਵੇਖ ਕੇ ਪਰਤੱਖ ਰੂਪ ਵਿਚ ਹੁੰਗਾਰਾ ਦੇ ਸਕੇ, ਜਿਸ ਦੇ ਹਿਰਦੇ ਨਾਲ ਉਹ ਆਪਣੇ ਹਿਰਦੇ ਦੀ ਸਾਂਝ ਅਨੁਭਵ ਕਰ ਸਕੇ। ਏਸੇ ਮਨੁੱਖੀ ਸੁਭਾਅ ਅਨੁਸਾਰ ਭਗਤੀ ਦੇ ਸਾਰੇ ਇਤਿਹਾਸ ਵਿਚ ਮਨੁੱਖ ਨੇ ਦੇਵੀ ਦੇਵਤਿਆਂ ਨੂੰ, ਅਵਤਾਰਾਂ ਨੂੰ, ਗੁਰੂਆਂ ਪੀਰਾਂ ਤੇ ਫ਼ਕੀਰਾਂ ਨੂੰ ਮਨੁੱਖੀ ਰੂਪ ਵਿਚ ਚਿਤਵਿਆ, ਉਨ੍ਹਾਂ ਦੀ ਪੂਜਾ ਅਰਚਨਾ ਕੀਤੀ ਤੇ ਆਪਣੀ ਭਾਵਨਾ ਅਨੁਸਾਰ ਉਨ੍ਹਾਂ ਦੇ ਦਰਸਨ-ਪਰਸਨ ਕੀਤੇ। ਸਿੱਖ ਜਗਤ ਦੇ ਭਗਤਾਂ ਨੇ ਉਸ ਪਰਮਾਤਮਾ ਦੀ ਪਰਤੱਖ ਮੂਰਤ ਨੂੰ 'ਗੁਰੂ' ਰੂਪ ਵਿਚ ਹੀ ਵੇਖਿਆ ਤੇ ਮੰਨਿਆਂ। ਉਸ ਦੇ ਚਰਨਾਂ ਦੀ ਪ੍ਰੀਤ ਦੀ ਹੀ ਕਾਮਨਾ ਕੀਤੀ, ਹੋਰ ਕੁਝ ਨਹੀਂ ਮੰਗਿਆ। ਗੁਰੂ ਸਾਹਿਬਾਂ ਨੇ ਆਪ ਵੀ ਰਾਜ ਨਹੀਂ ਮੰਗਿਆ, ਮੁਕਤੀ ਵੀ ਨਹੀਂ ਮੰਗੀ, ਮੰਗੀ ਤਾਂ ਕੇਵਲ ਗੁਰੂ ਚਰਨਾਂ ਦੀ ਪ੍ਰੀਤ-

**ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥**
**ਅਤਿ ਸੁੰਦਰ ਮਨਮੋਹਨ ਪਿਆਰੇ**
**ਸਭਹੂ ਮਧਿ ਨਿਰਾਰੇ॥ ਰਹਾਉ॥**
**ਰਾਜੁ ਨ ਚਾਹਉ ਮੁਕਤਿ ਨ ਚਾਹਉ**
**ਮਨਿ ਪ੍ਰੀਤਿ ਚਰਨ ਕਮਲਾਰੇ॥**
**ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ**
**ਮੋਹਿ ਠਾਕੁਰ ਹੀ ਦਰਸਾਰੇ॥**
**ਦੀਨੁ ਦੁਆਰੈ ਆਇਓ ਠਾਕੁਰ**
**ਸਰਨਿ ਪਰਿਓ ਸੰਤ ਹਾਰੇ॥**
**ਕਹੁ ਨਾਨਕ ਪ੍ਰਭ ਮਿਲੇ ਮਨੋਹਰ**

**ਸ੍ਰੀ ਆਦਿ ਗ੍ਰੰਥ ਸਾਹਿਬ ਦੀ ਚੌਥੀ ਸ਼ਤਾਬਦੀ ਮਨਾਉਣ ਵੇਲੇ ਜੇ ਇਸ ਗ੍ਰੰਥ ਦੀ ਬਾਣੀ ਨੂੰ ਉਸ ਦੇ ਮੂਲ ਆਧਾਰ ਦੀ ਰੋਸ਼ਨੀ ਵਿਚ ਪੜ੍ਹਣ ਸਮਝਣ ਦੀ ਕੋਸ਼ਿਸ਼ ਵਜੋਂ ਵੇਖਿਆ ਜਾਵੇ, ਤਾਂ ਇਹ ਇਕ ਸਾਰਥਕ ਜਤਨ ਵੀ ਆਖਿਆ ਜਾ ਸਕਦਾ ਹੈ।**

ਮਨੁ ਸੀਤਲ ਬਿਗਸਾਰੇ॥

–ਦੇਵ ਗੰਧਾਰੀ ਮਹਲਾ ੫

ਗੁਰੂ ਨਾਨਕ ਸਾਹਿਬ ਨੇ ਵੀ ਆਪਣੀ ਬਾਣੀ ਵਿਚ ਕੁਝ ਇਹੋ ਜਿਹੀ ਹੀ ਇੱਛਾ ਜਤਾਈ ਹੈ-

ਮੁਲ ਖਰੀਦੀ ਲਾਲਾ ਗੋਲਾ
ਮੇਰਾ ਨਾਉ ਸੁਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ
ਜਿਤੁ ਲਾਇਆ ਤਿਤੁ ਲਾਗਾ॥
ਤੇਰੇ ਲਾਲੇ ਕਿਆ ਚਤੁਰਾਈ॥
ਸਾਹਿਬ ਕਾ ਹੁਕਮ
ਨ ਕਰਣਾ ਜਾਈ॥ ਰਹਾਉ॥
ਮਾ ਲਾਲੀ ਪਿਉ ਲਾਲਾ
ਮੇਰਾ ਹਉ ਲਾਲੇ ਕਾ ਜਾਇਆ॥
ਲਾਲੀ ਨਾਚੈ ਲਾਲਾ ਗਾਵੈ
ਭਗਤਿ ਕਰਉ ਤੇਰੀ ਰਾਇਆ॥
ਪੀਅਹਿ ਤ ਪਾਣੀ ਆਣੀ ਮੀਰਾ
ਖਾਹਿ ਤ ਪੀਸਣ ਜਾਉ॥
ਪਖਾ ਫੇਰੀ ਪੈਰ ਮਲੋਵਾ
ਜਪਤ ਰਹਾ ਤੇਰਾ ਨਾਉ॥
ਲੂਣ ਹਰਾਮੀ ਨਾਨਕੁ ਲਾਲਾ
ਬਖਸਿਹਿ ਤੁਧੁ ਵਡਿਆਈ॥
ਆਦਿ ਜੁਗਾਦਿ ਦਇਆਪਤਿ ਦਾਤਾ
ਤੁਧੁ ਵਿਣੁ ਮੁਕਤਿ ਨਾ ਪਾਈ॥

–ਮਾਰੂ ਮਹਲਾ ੧

ਸਿਖ ਜਗਤ ਨੇ ਗੁਰੂ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਸੱਚਾ ਪਾਤਸ਼ਾਹ ਕਰ ਕੇ ਜਾਣਿਆ ਪਰ ਜਿਨ੍ਹਾਂ ਮੀਣਿਆਂ ਨੇ ਬਾਣੀ ਦੀ ਬੀੜ ਨੂੰ ਆਪਣੇ ਕਬਜੇ ਵਿਚ ਰੱਖਿਆ ਉਨ੍ਹਾਂ ਨੇ ਗੁਰੂ ਨੂੰ ਦੁੰਪਰਿਆਰਾ ਕਰਕੇ ਜਾਣਿਆਂ। ਇਸ ਲਈ ਬੀੜ ਭਾਵੇਂ ਉਨ੍ਹਾਂ ਕੋਲ ਰਹਿ ਗਈ ਪਰ ਗੁਰਸਿੱਖ ਅਤੇ ਗੁਰਸਿੱਖੀ ਗੁਰੂਆਂ ਨਾਲ ਜੁੜੀ ਰਹੀ।

ਬਾਣੀ ਦੀ ਬੀੜ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਵੀ ਧੀਰ ਮੱਲੀਆਂ ਦੇ ਕਬਜ਼ੇ ਵਿਚ ਹੀ ਰਹੀ ਤੇ ਬਾਅਦ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸਮੇਤ ਸਮੁੱਚੀ ਬਾਣੀ ਦੇ ਸੰਗ੍ਰਹਿ ਉਨ੍ਹਾਂ ਰਾਜਸੀ ਅਨਸਰਾਂ ਕੋਲ ਪਹੁੰਚ ਗਏ ਜਿਨ੍ਹਾਂ ਨੇ ਗੁਰੂ ਚਰਨਾਂ ਦੀ ਪ੍ਰੀਤ ਦੀ ਥਾਂ 'ਗ੍ਰੰਥ ਗੁਰੂ' ਦਾ ਸਿਧਾਂਤ ਅਪਣਾ ਲਿਆ ਅਤੇ ਰਾਜ ਪਾਟ ਦੀ ਕਾਮਨਾ ਕੀਤੀ।

ਰਾਜਸੀ ਅਨਸਰਾਂ ਨੂੰ ਜੋ ਰਾਜਪਾਟ ਮਿਲਿਆ ਉਹ ਤਾਂ ਆਇਆ ਗਿਆ ਹੋ ਗਿਆ ਪਰ ਗ੍ਰੰਥ ਦੀ ਬਾਣੀ ਜੋ ਕਿ ਮੰਤਰਮਈ ਹੈ ਉਸ ਦਾ ਕੀਰਤਨ ਪਾਠ ਹੋਲੀ ਹੋਲੀ ਵਧਦਾ ਗਿਆ। ਤੇ ਉਹ ਆਮ ਸਿੱਖਾਂ ਦੀ ਦਿਨਚਰਯਾ ਦਾ ਹਿੱਸਾ ਬਣ ਗਿਆ।

ਬੇਸ਼ੱਕ ਏਹੋ ਜਿਹੇ ਲੋਕ ਸਿਖੀ ਦੇ ਬਾਣੇ ਵਿਚ ਵੇਲੇ ਵੇਲੇ ਸਿਖ ਸਮਾਜ ਉਪਰ ਅਸਰ ਅੰਦਾਜ਼ ਹੁੰਦੇ ਰਹੇ ਜਿੰਨ੍ਹਾਂ ਨੇ ਗ੍ਰੰਥ ਪੰਥ ਗੁਰੂ ਦੇ ਨਾਮ ਉਪਰ ਤੰਗ ਨਜ਼ਰੀ, ਮਜ਼ਹਬੀ ਵਿਤਕਰਿਆਂ ਤੇ ਨਫ਼ਰਤਾਂ ਨੂੰ ਹਵਾ ਦੇਣ ਦੇ ਕੰਮ ਨੂੰ 'ਸਿੱਖੀ' ਦੀ ਸੇਵਾ ਦੇ ਰੂਪ ਵਿਚ ਪਰਚਾਰਨ ਦਾ ਜਤਨ ਕੀਤਾ ਪਰ ਹਮੇਸ਼ਾਂ ਹੀ ਹੋਇਆ ਇਹ ਕਿ ਆਮ ਸਿੱਖਾਂ ਦੇ ਸਰਲ ਮਨ ਵਿਚ ਪਾਇਆ ਗਿਆ ਵਿਤਕਰਿਆਂ, ਨਫ਼ਰਤਾਂ ਦਾ ਭਰਮ ਛੇਤੀ ਹੀ ਟੁਟ ਜਾਂਦਾ ਰਿਹਾ ਤੇ ਸਿਖ ਸਮਾਜ ਏਕ ਨੂਰ ਤੇ ਸਭ ਜਗ ਉਪਜਿਆ ਦੇ ਗੁਰੂ ਸਿਧਾਂਤ ਉਪਰ ਮੁੜ ਆਉਂਦਾ ਰਿਹਾ। ਇਸ ਦਾ ਕਾਰਨ ਹਮੇਸ਼ਾ ਏਹੋ ਹੀ ਬਣਦਾ ਰਿਹਾ ਹੈ ਕਿ ਇਸ ਬੀੜ ਦੀ ਬਾਣੀ ਦਾ ਅਤੇ ਮਜ਼ਹਬੀ ਜਾਂ ਜਾਤੀ ਭਿੰਨ ਭੇਦਾਂ ਦਾ ਆਪਸ ਵਿਚ ਕੋਈ ਰਿਸ਼ਤਾ ਨਹੀਂ ਬਣਦਾ। ਦੂਜੀ ਗੱਲ ਹੈ ਰਾਜ ਦੀ। ਗੁਰਬਾਣੀ ਵਿਚੋਂ ਰਾਜ ਦਾ ਨਹੀ; ਗੁਰੂ ਚਰਨਾਂ ਦੀ ਪ੍ਰੀਤ ਮੰਗਣ ਦਾ ਸੰਦੇਸ਼ ਮਿਲਦਾ ਹੈ। ਰਾਜਪਾਟ ਦੀ ਪਰਾਪਤੀ, ਫਿਰ ਰਾਜ ਪਾਟ ਦੇ ਖੁੱਸ ਜਾਣ ਅਤੇ ਉਸ ਤੋਂ ਬਾਅਦ ਰਾਜ ਕਰੇਗਾ ਖਾਲਸਾ ਵਰਗੇ ਮੰਤਰ ਦੇ ਦਿਨ ਰਾਤ ਕੀਤੇ ਜਾਣ ਵਾਲੇ ਜਾਪ ਦੇ ਸਮੁੱਚੇ ਦੌਰ ਨੇ ਸਿੱਖ ਜਗਤ ਦੇ ਸਾਹਮਣੇ ਇਹ ਗੱਲ ਸਪਸ਼ਟ ਕਰ ਦਿੱਤੀ ਹੈ ਕਿ ਇਸ ਬੀੜ ਦੀ ਬਾਣੀ ਰਾਜਭੋਗ ਨਹੀਂ, ਸਗੋਂ ਰੱਬ ਦੇ ਸਿਰਜੇ ਜੀਆਂ ਨਾਲ ਪ੍ਰੇਮ ਪ੍ਰੀਤ ਦੇ ਰਿਸ਼ਤੇ ਨੂੰ ਮੰਨਣ ਦਾ ਹੁਕਮ ਦੇਂਦੀ ਹੈ।

ਲਗਦਾ ਹੈ ਕਿ ਉਹ ਸਮਾਂ ਛੇਤੀ ਹੀ ਆਏਗਾ ਜਦੋਂ ਗੁਰਬਾਣੀ ਦਾ ਕੀਰਤਨ-ਪਾਠ ਕੇਵਲ ਸੰਸਾਰਕ ਸੁਖਾਂ ਦੀ ਪ੍ਰਾਪਤੀ ਲਈ ਨਾ ਹੋ ਕੇ ਬਾਣੀ ਦੇ ਮੂਲ ਤੱਤ ਨੂੰ ਸਮਝਣ ਲਈ ਹੋਵੇਗਾ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਚੌਥੀ ਸ਼ਤਾਬਦੀ ਮਨਾਉਣ ਵੇਲੇ ਜੇ ਇਸ ਗ੍ਰੰਥ ਦੀ ਬਾਣੀ ਨੂੰ ਉਸ ਦੇ ਮੂਲ ਆਧਾਰ ਦੀ ਰੌਸ਼ਨੀ ਵਿਚ ਪੜ੍ਹਣ ਸਮਝਣ ਦੀ ਕੋਸ਼ਿਸ਼ ਵਜੋਂ ਵੇਖਿਆ ਜਾਵੇ, ਤਾਂ ਇਹ ਇਕ ਸਾਰਥਕ ਜਤਨ ਵੀ ਆਖਿਆ ਜਾ ਸਕਦਾ ਹੈ।❖

# ਅਹੀਆਪੁਰ ਵਾਲੀ ਪੋਥੀ

**ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਜਦੋਂ ਤੋਂ ਪ੍ਰਗਟ ਹੋਈ ਤੇ ਜਿਉਂ ਜਿਉਂ ਇਹ ਲਿਖਤੀ ਸੰਗ੍ਰਹਿ ਦਾ ਰੂਪ ਧਾਰਦੀ, ਸੈਂਚੀਆਂ ਪੋਥੀਆਂ ਦਾ ਆਕਾਰ ਧਾਰਨ ਲੱਗੀ ਓਦੋਂ ਤੋਂ ਹੀ ਇਹ ਸੈਂਚੀਆਂ ਪੋਥੀਆਂ ਵਾਦ-ਵਿਵਾਦ ਵਿਚ ਫਸਣੀਆਂ ਸ਼ੁਰੂ ਹੋ ਗਈਆਂ ਤੇ ਇਨ੍ਹਾਂ ਦੀ ਸ਼ੁੱਧਤਾ ਬਾਰੇ ਸਵਾਲ ਖੜ੍ਹੇ ਹੁੰਦੇ ਚਲੇ ਗਏ।**

✍ ਅਮਰ ਭਾਰਤੀ

ਲੰਮੇ ਸਮੇਂ ਤੋਂ ਗੁਰੂ ਗ੍ਰੰਥ ਸਾਹਿਬ ਦੀ ਪ੍ਰਚੱਲਤ ਬੀੜ ਬਾਰੇ ਇਹ ਧਾਰਨਾ ਬਣੀ ਚਲੀ ਆ ਰਹੀ ਸੀ ਕਿ ਇਸ ਬੀੜ ਦੇ ਮੁੱਢਲੇ ਆਧਾਰ ਗ੍ਰੰਥ, ਜਿਸ ਨੂੰ 'ਆਦਿ ਬੀੜ' ਆਖਿਆ ਜਾਂਦਾ ਹੈ-ਉਸ ਆਦਿ ਬੀੜ ਦਾ ਵੀ ਮੂਲ ਆਧਾਰ ਅਹੀਆਪੁਰ ਵਾਲੀ ਪੋਥੀ ਹੈ। ਇਸ ਪੋਥੀ ਨੂੰ ਬਾਬਾ ਮੋਹਨ-ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਹਨ-ਕੋਲੋਂ ਪ੍ਰਾਪਤ ਕੀਤਾ ਗਿਆ। ਇਸ ਪੋਥੀ ਨੂੰ ਪ੍ਰਾਪਤ ਕਰਨ ਲਈ ਪਹਿਲਾਂ ਬਾਬਾ ਬੁੱਢਾ ਜੀ ਗਏ, ਅਗੋਂ ਹੁੰਗਾਰਾ ਨਾ ਮਿਲਿਆ, ਫਿਰ ਭਾਈ ਗੁਰਦਾਸ ਜੀ ਗਏ, ਉਹ ਵੀ ਨਾਮੁਰਾਦ ਪਰਤ ਆਏ ਅਤੇ ਫਿਰ ਗੁਰੂ ਅਰਜਨ ਦੇਵ ਜੀ ਖੁਦ ਗਏ। ਆਪ ਨੇ ਬਾਬਾ ਮੋਹਨ ਦੇ ਚੁਬਾਰੇ ਹੇਠ ਗਲੀ ਵਿੱਚ ਬੈਠ ਕੇ ਇਹ ਸ਼ਬਦ ਉਚਾਰਿਆ- "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ....।" ਆਪਣੀ ਉਸਤਤ ਸੁਣ ਕੇ ਬਾਬਾ ਮੋਹਨ ਜੀ ਦੀ ਸਮਾਧੀ ਖੁਲ੍ਹੀ, ਪਰਸੰਨ ਹੋਏ ਤੇ ਪੋਥੀ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਹੱਥੋਂ ਆਦਿ ਬੀੜ ਦੀ ਰਚਨਾ ਕਰਵਾਈ। ਜਦੋਂ ਆਦਿ ਬੀੜ ਦੀ ਰਚਨਾ ਹੋ ਰਹੀ ਸੀ ਓਦੋਂ ਭਗਤ ਜਨ ਆਪਣੀ ਆਪਣੀ ਬਾਣੀ ਲਿਖਵਾਣ ਲਈ ਗੁਪਤ ਰੂਪ ਵਿਚ ਸਤਿਗੁਰਾਂ ਕੋਲ ਆਏ, ਵੇਦ ਵੀ ਆਏ। ਕੱਚੀ-ਪੱਕੀ ਬਾਣੀ ਦੀ ਜਾਂਚ ਪਰਖ ਸਤਿਗੁਰਾਂ ਨੇ ਆਪ ਕੀਤੀ। ਜਦੋਂ ਬੀੜ ਤਿਆਰ ਹੋ ਗਈ ਤਾਂ ਸਤਿਗੁਰਾਂ ਦੇ ਇਕ ਸੇਵਕ ਸਿੱਖ ਭਾਈ ਬੰਨੋ ਨੇ ਪਾਠ ਕਰਨ ਲਈ ਬੀੜ ਮੰਗੀ। ਸਤਿਗੁਰਾਂ ਬੀੜ ਦੇ ਦਿੱਤੀ ਤੇ ਭਾਈ ਬੰਨੋ ਬੀੜ ਨੂੰ ਘਰ ਲੈ ਗਿਆ। ਬਿਨਾਂ ਆਗਿਆ ਤੋਂ ਉਸ ਨੇ ਬੀੜ ਦਾ ਉਤਾਰਾ ਵੀ ਕਰ ਲਿਆ ਤੇ ਬਾਣੀ ਨੂੰ ਅਪਰਯਾਪਤ ਸਮਝਦਿਆਂ ਹੋਇਆਂ ਬਾਣੀ ਵਿੱਚ ਕੁਝ ਮਿਲਾਵਟ ਵੀ ਕੀਤੀ। ਸਤਿਗੁਰਾਂ ਨੇ ਇਸ ਕਰਮ ਨੂੰ ਨਾਪੰਸਦ ਕਰਦਿਆਂ ਉਸ ਬੀੜ ਨੂੰ ਖਾਰੀ ਬੀੜ ਦਾ ਨਾਮ ਦਿੱਤਾ।

ਉਸ ਤੋਂ ਬਾਅਦ ਵਾਲੀ ਖੋਜਬੀਨ ਤੋਂ ਇਸ ਗੱਲ ਦਾ ਨਿਰਣਯ ਅੱਜ ਤੱਕ ਨਹੀਂ ਹੋ ਸਕਿਆ ਕਿ ਮੌਜੂਦਾ ਸਮੇਂ ਵਿੱਚ ਪਾਠ-ਪੂਜਾ ਲਈ ਉਪਲਬਧ ਬੀੜ ਦਾ ਆਧਾਰ ਭਾਈ ਗੁਰਦਾਸ ਵਾਲੀ ਬੀੜ ਹੀ ਬਣੀ, ਭਾਈ ਬੰਨੋ ਵਾਲੀ ਬੀੜ ਬਣੀ ਜਾਂ ਕੋਈ ਹੋਰ ਹਸਤਾਖੇਪੀ ਉਤਾਰੇ ਵਾਲੀ ਬੀੜ ਬਣੀ। ਉਪਰੋਕਤ ਧਾਰਨਾ ਨਾਲ ਜੁੜੀ ਅਹੀਆਪੁਰ ਵਾਲੀ ਪੋਥੀ ਤੋਂ ਵਿਗਸਿਤ ਹੋ ਕੇ ਜਿਹੜੀ ਆਦਿ ਬੀੜ ਜ਼ਹੂਰ ਵਿਚ ਆਈ-ਉਸ ਨੂੰ ਭਾਈ ਗੁਰਦਾਸ ਵਾਲੀ ਜਾਂ ਕਰਤਾਰਪੁਰ ਵਾਲੀ ਬੀੜ ਵੀ ਆਖਿਆ ਜਾਂਦਾ ਹੈ। ਆਮ ਧਾਰਨਾ ਅਨੁਸਾਰ ਇਹ ਬੀੜ ਮੱਖਣ ਸ਼ਾਹ ਲੁਬਾਣੇ ਦੇ ਹੱਥੀਂ ਕਰਤਾਰਪੁਰੋਂ ਲੁੱਟੀ ਜਾ ਕੇ ਚੋਰੀ ਚੋਰੀ ਬਾਬੇ ਬਕਾਲੇ ਵੀ ਪੁੱਜੀ ਤੇ ਸਤਿਗੁਰੂ ਤੇਗ ਬਹਾਦਰ ਜੀ ਦੀ ਉਦਾਰਤਾ ਸਦਕਾ ਇਕ ਵਾਰ ਫਿਰ ਕਰਤਾਰਪੁਰ ਪਹੁੰਚ ਗਈ। ਭਾਵੇਂ ਇਸ ਧਾਰਨਾ ਦੇ ਵਿਚਕਾਰ ਇਕ ਵਡੀ ਨਦੀ ਪੈਂਦੀ ਹੈ ਤੇ ਕਈ ਖੋਜੀਆਂ ਦੀ ਖੋਜ ਅਨੁਸਾਰ ਭਾਈ ਗੁਰਦਾਸ ਵਾਲੀ ਉਹ ਬੀੜ ਨਦੀ ਦੀ ਭੇਟ ਹੀ ਹੋ ਗਈ ਸੀ। ਤਰਕ ਵਿਤਰਕ ਕਰਨ ਵਾਲਿਆਂ ਵਿਚਕਾਰ ਇਸ ਪ੍ਰਸੰਗ ਬਾਰੇ ਵੱਖ-ਵੱਖ ਦਾਅਵੇ ਪ੍ਰਤੀ ਦਾਅਵੇ ਹਨ।

ਬੀੜ ਨਾਲ ਸਬੰਧਤ ਏਨੀ ਕੁ ਪਿੱਠ ਭੂਮੀ ਤੋਂ ਜਾਣੂੰ ਕਰਵਾਣ ਦਾ ਮਨੋਰਥ ਇਹ ਦੱਸਣਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਜਦੋਂ ਤੋਂ ਪ੍ਰਗਟ ਹੋਈ ਤੇ ਜਿਉਂ ਜਿਉਂ ਇਹ ਲਿਖਤੀ ਸੰਗ੍ਰਹਿ ਦਾ ਰੂਪ ਧਾਰਦੀ, ਸੈਂਚੀਆਂ ਪੋਥੀਆਂ ਦਾ ਆਕਾਰ ਧਾਰਨ ਲੱਗੀ ਓਦੋਂ ਤੋਂ ਹੀ ਇਹ ਸੈਂਚੀਆਂ ਪੋਥੀਆਂ ਵਾਦ-ਵਿਵਾਦ ਵਿਚ ਫਸਣੀਆਂ ਸ਼ੁਰੂ ਹੋ ਗਈਆਂ ਤੇ ਇਨ੍ਹਾਂ ਦੀ ਸ਼ੁੱਧਤਾ ਬਾਰੇ ਸਵਾਲ ਖੜ੍ਹੇ ਹੁੰਦੇ ਚਲੇ ਗਏ।

**ਪੁਰਾਤਨ ਸਥਾਪਨਾ ਸਿਰਿਓਂ ਹੀ ਰੱਦ**

ਉਪਰੋਕਤ ਵਾਦ-ਵਿਵਾਦ ਦਾ ਇਕ ਹੋਰ ਮੂਰਤ ਰੂਪ 321 ਸਫਿਆਂ ਦਾ ਵਡ ਆਕਾਰੀ ਗ੍ਰੰਥ 'ਅਹੀਆਪੁਰ ਵਾਲੀ ਪੋਥੀ' ਦਾ ਨਾਮ ਧਰਾ ਕੇ ਅੱਜ ਕਲ੍ਹ ਪਾਠਕਾਂ ਦੇ ਹੱਥਾਂ ਵਿਚ ਪੁੱਜਾ ਹੋਇਆ ਹੈ। ਇਸ ਗ੍ਰੰਥ ਦੇ ਲੇਖਕ ਪ੍ਰਸਿੱਧ ਖੋਜੀ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲੇ ਵਾਲੇ ਹਨ ਤੇ ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਹੈ।

ਜਿਨ੍ਹਾਂ ਅਨੇਕ ਵਿਦਵਾਨ ਖੋਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਤੇ ਸੰਪੂਰਨਤਾ ਦਾ ਇਤਿਹਾਸ ਲਿਖਿਆ ਹੈ, ਉਨ੍ਹਾਂ ਰਾਹੀਂ ਪ੍ਰਗਟ ਕੀਤੇ ਸੈਂਕੜੇ ਸਾਲਾਂ ਦੇ ਖੋਜ-ਕਾਰਜਾਂ, ਤੱਥਾਂ ਤੇ ਵਿਚਾਰਾਂ ਨੂੰ ਅਤੇ ਨਾਲ ਹੀ ਪੱਕੀ ਹੋਈ ਹੋਈ ਧਾਰਨਾ ਨੂੰ ਪ੍ਰੋ: ਪ੍ਰੀਤਮ ਸਿੰਘ ਜੀ ਨੇ ਆਪਣੇ ਇਸ ਗ੍ਰੰਥ ਦਵਾਰਾ ਸਿਰਿਓਂ ਹੀ ਰੱਦ ਕਰ ਦਿੱਤਾ ਹੈ। ਇਸ ਸਿਲਸਿਲੇ ਵਿਚ ਆਪ ਨੇ ਬੀਤੀਆਂ ਸਦੀਆਂ ਦੇ ਪ੍ਰਮੁੱਖ ਵਿਦਵਾਨਾਂ ਦੀ ਖੋਜ-ਬੀਨ ਨੂੰ ਨਵੇਂ ਸਿਰੇ ਆਪ ਖੋਜਿਆ-ਪੜਤਾਲਿਆ ਹੈ। ਇਸ ਪੱਖ ਤੋਂ ਆਖਿਆ ਜਾ ਸਕਦਾ ਹੈ ਕਿ ਪ੍ਰੋਫੈਸਰ ਸਾਹਿਬ ਦਾ ਇਹ ਖੋਜ-ਗ੍ਰੰਥ ਪਿਛਲੇ ਸਾਰੇ ਖੋਜ ਕਾਰਜਾਂ ਤੋਂ ਨਵੇਕਲਾ ਤੇ ਨਵਾਂ ਹੈ। ਇਹ ਗ੍ਰੰਥ ਇਕ ਵਡੇ ਸਾਰੇ ਸਵਾਲੀਆ ਨਿਸ਼ਾਨ ਵਜੋਂ ਵੀ ਉੱਭਰ ਕੇ ਸਾਹਮਣੇ ਆਇਆ ਜੋ ਇਕ ਚੁਣੌਤੀ ਵਾਂਗ ਵੀ ਹੈ।

ਏਡੇ ਲੰਮੇ ਸਮੇਂ ਦੇ ਕੈਨਵਸ ਉਪਰ ਪੱਸਰੀ ਧਾਰਨਾ ਨੂੰ ਇਕ ਸਿਰਿਓਂ ਹੀ ਰੱਦ ਕਰਨ ਤੇ ਉਸਨੂੰ ਚੁਣੌਤੀ ਦੇਣ ਲਈ ਜਿਸ ਖੋਜ-ਬੀਨ ਤੇ ਜਿਗਰੇ ਦੀ ਲੋੜ ਹੈ- ਉਸ ਬਾਰੇ ਸੋਚ ਕੇ ਹੀ ਕਿਸੇ ਦਾ ਵੀ ਮਨ ਖ਼ੁਦ ਸੋਚ ਵਿਚ ਪੈ ਸਕਦਾ ਹੈ। ਕਿਉਂਕਿ ਸਿੱਖ ਸਮਾਜ ਦੇ ਸ਼ਰਧਾਲੂ ਨਿਰਦੇਸ਼ਕਾਂ ਦੀ ਲਕੀਰ ਦੀ ਫਕੀਰੀ ਨੂੰ ਅੱਖੋਂ ਪਰੋਖਿਆਂ ਕਰਨਾ ਅੱਜ ਤਕ ਕਿਸੇ ਲਈ ਵੀ ਸਹਿਜ ਨਹੀਂ ਰਿਹਾ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਖ਼ੁਦ ਹੀ ਆਪਣੇ ਇਸ ਗ੍ਰੰਥ ਵਿਚ ਲਿਖਿਆ ਹੈ-

"ਮੈਂ ਸੁਚੇਤ ਹਾਂ ਕਿ 'ਪੋਥੀ' ਦੇ ਡੂੰਘੇ ਅਧਿਐਨ ਨੇ ਮੈਨੂੰ ਅਨੇਕਾਂ ਮਹਾਂ ਇਤਿਹਾਸਕਾਰਾਂ ਤੇ ਮਹਾਂ ਵਿਦਵਾਨਾਂ ਦੀਆਂ ਸਰਬ-ਪਰਵਾਨ ਮਨੌਤਾਂ ਦੇ ਖੰਡਨ ਲਈ ਇਕ ਖੁਲ੍ਹੇ ਥੜ੍ਹੇ ਉਤੇ ਲਿਆ ਖੜ੍ਹਾ ਕੀਤਾ ਹੈ, ਜਿਥੋਂ ਮੈਨੂੰ ਆਪਣੇ ਸਾਹਮਣਿਉਂ ਸਰੂਪ ਦਾਸ ਭੱਲਾ, ਭਾਈ ਸੰਤੋਖ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਵੀਰ ਸਿੰਘ, ਸਰਦਾਰ ਜੀ. ਬੀ. ਸਿੰਘ, ਪ੍ਰੋ. ਤੇਜਾ ਸਿੰਘ, ਬਾਬਾ ਪ੍ਰੇਮ ਸਿੰਘ, ਡਾ. ਮੋਹਨ ਸਿੰਘ ਦੀਵਾਨਾ, ਗਿਆਨੀ ਗਿਆਨ ਸਿੰਘ ਤੇ ਗਿਆਨੀ ਗੁਰਦਿੱਤ ਸਿੰਘ ਵਰਗੇ ਭੈਭੀਤ ਕਰ ਦੇਣ ਵਾਲੀ ਪ੍ਰਤਿਸ਼ਠਾ ਤੇ ਸਮੁੱਚੇ ਪੰਥ ਦੀ ਪ੍ਰਵਾਨਗੀ ਦੇ ਪਾਤਰ ਵਿਦਵਾਨਾਂ ਦਾ ਇਕ ਵੱਡਾ ਸਾਰਾ ਕਾਫਲਾ ਲੰਘਦਾ ਦਿੱਸ ਰਿਹਾ ਹੈ, ਜੋ ਇਕਮਤ ਹੋ ਕੇ 'ਪੋਥੀ' ਤੋਂ ਆਦਿ ਬੀੜ' ਤੇ 'ਆਦਿ ਬੀੜ' ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਗਸਣ ਦੇ ਸਿਧਾਂਤ ਦੇ ਪੱਖ ਵਿਚ ਹਨ। ਇਸ ਪਰਮ ਆਦਰਯੋਗ ਕਾਫਲੇ ਦੇ ਮੁਕਾਬਲੇ ਵਿਚ ਮੈਂ 'ਪੋਥੀ' ਹੱਥ ਵਿਚ ਫੜੀ, ਆਪਣਾ ਵੱਖਰਾ ਰਾਗ ਅਲਾਪਣ ਦਾ ਜਤਨ ਕਰ ਰਿਹਾ ਹਾਂ ਕਿ ਵਿੱਦਿਆ ਦੇ ਸਾਗਰੋ! ਗੁਰਮਤ ਤੇ ਗੁਰ-ਇਤਿਹਾਸ ਦੇ ਮਾਰਤੰਡੋ! ਪੰਥ ਵੱਲੋਂ ਵਰੋਸਾਏ ਪੰਥ ਹਿਤੈਸ਼ੀ-ਵਿਦਵਾਨੋ! ਤੁਸੀਂ ਜੋ ਫ਼ੁਰਮਾ ਰਹੇ ਓ, ਅੱਖਰ ਅੱਖਰ ਸੱਚ ਹੋਵੇਗਾ, ਪਰ ਜੋ ਬੇਨਤੀ 'ਪੋਥੀ' ਖ਼ੁਦ ਕਰ ਰਹੀ ਹੈ, ਆਪ ਕੁਝ ਪਲਾਂ ਲਈ ਉਸ ਵੱਲ ਤਾਂ ਕੰਨ ਧਰਨ ਦੀ ਖੇਚਲ ਕਰੋ! ਮੈਂ ਤਾਂ ਤੁਹਾਡੇ ਚਰਨਾਂ ਦੀ ਧੂੜ ਆਪਣੇ ਮਸਤਕ ਉੱਤੇ ਲਾਉਣ ਨੂੰ ਆਪਣਾ ਸੁਭਾਗ ਸਮਝਦਾ ਹਾਂ, ਮੇਰੀ ਕੋਈ ਗੱਲ ਨਾ ਸੁਣੋ, ਪਰ ਪੋਥੀ ਦੀ ਗੱਲ ਸੁਣਨ ਲਈ ਆਪਣੇ ਕੀਮਤੀ ਵਕਤ ਵਿਚੋਂ ਕੁਝ ਪਲ ਜ਼ਰੂਰ ਕੱਢੋ।"

ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਦੇ ਅੱਖਰ-ਅੱਖਰ, ਪੰਗਤੀ-ਪੰਗਤੀ, ਸ਼ਬਦ ਜੋੜਾਂ, ਰਾਗਾਂ, ਛੰਦਾਂ, ਅੰਕਾਂ ਆਦਿ ਦੀ ਖੋਜ ਪੜਤਾਲ ਕਰਕੇ ਤੇ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਾ ਬੀੜ ਨਾਲ ਉਸ ਸਭ ਦਾ ਮਿਲਾਨ ਕਰਕੇ ਵੇਖਿਆ ਹੈ। ਇਸ ਸਾਰੇ ਕਾਰਜ ਤੋਂ ਆਪ ਇਸ ਪੱਕੇ ਨਤੀਜੇ ਉੱਪਰ ਪੁੱਜੇ ਹਨ ਕਿ ਅਹੀਆਪੁਰ ਵਾਲੀ ਪੋਥੀ ਦਾ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿਚ ਕੋਈ ਯੋਗਦਾਨ ਨਹੀਂ ਹੈ। ਆਪ ਇਸ ਬਾਰੇ ਆਪਣੀ ਅੰਤਿਮ ਰਾਏ ਪ੍ਰਗਟ ਕਰਦਿਆਂ ਦਾਅਵੇ ਨਾਲ ਲਿਖਦੇ ਹਨ- "ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇਹ ਮਨ ਬਿਲਕੁਲ ਨਹੀਂ ਸੀ ਬਣਾਇਆ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਰ ਹਾਲਤ ਵਿਚ 'ਪੋਥੀ' ਦੀ ਲਾਗ ਤੋਂ ਬਚਾਉਣਾ ਹੈ, ਪਰ ਕੰਮ ਜਿਉਂ ਜਿਉਂ ਅੱਗੇ ਵਧਦਾ ਗਿਆ, 'ਪੋਥੀ' ਬਦੋ ਬਦੀ ਮੈਨੂੰ ਇਸ ਨਤੀਜੇ ਵੱਲ ਧੂੰਹਦੀ ਗਈ ਕਿ ਮੇਰੀ ਆਪਣੀ ਇਕ ਸੁਤੰਤਰ ਹਸਤੀ ਹੈ ਜੋ 'ਆਦਿ ਬੀੜ' ਨਾਲੋਂ ਵੱਖਰੀ ਹੈ। ਮੈਂ ਨਿਮਾਣੀ ਸਹੀ, ਮੇਰਾ ਗੁਰੂ ਗ੍ਰੰਥ ਸਾਹਿਬ ਨਾਲ ਕੀ ਮੁਕਾਬਲਾ ਹੈ? ਪਰ ਅਸੀਂ ਦੋਵੇਂ ਵੱਖ-ਵੱਖ ਰਾਹਾਂ ਉੱਤੇ ਤੁਰੇ ਵੱਖ-ਵੱਖ ਪਾਂਧੀ ਹਾਂ, ਤੁਸੀਂ ਮੇਰੀ ਹਸਤੀ ਨੂੰ

**ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਖ਼ੁਦ ਇਸ ਪੋਥੀ ਤੱਕ ਪਹੁੰਚਣ ਲਈ ਜੋ ਤਰੱਦਦ ਕੀਤੇ ਤੇ ਜੱਫਰ ਜਾਲੇ ਨੇ, ਉਨ੍ਹਾਂ ਦੀ ਦਾਸਤਾਨ ਆਪ ਨੇ ਬੜੇ ਰੌਚਕ ਢੰਗ ਨਾਲ ਇਸ ਗ੍ਰੰਥ ਵਿਚ ਲਿਖੀ ਹੈ। ਪਰ ਜਿਨ੍ਹਾਂ ਨੇ ਬਿਨਾਂ ਇਸ ਪੋਥੀ ਦੇ ਦਰਸ਼ਨ ਕੀਤਿਆਂ ਹੀ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਆਧਾਰ ਆਖ ਕੇ ਭੁਲੇਖਿਆਂ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਦੀ ਖੋਜ ਬੀਨ ਦੀ ਵੀ ਪ੍ਰੋਫੈਸਰ ਸਾਹਿਬ ਨੇ ਚੰਗੀ ਖ਼ਬਰ ਲਈ ਹੈ।**

ਮਧੋਲਣ ਤੇ ਨਾਲ ਹੀ ਆਦਿ ਬੀੜ ਦੀ ਪਾਵਨਤਾ ਨੂੰ ਗੰਧਲਾਉਣ ਉੱਤੇ ਕਿਉਂ ਜ਼ੋਰ ਲਾ ਰਹੇ ਹੋ?"

ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਖੋਜਬੀਨ ਅਨੁਸਾਰ ਉਨ੍ਹਾਂ ਦਾ ਦਾਅਵਾ ਹੈ ਕਿ ਜਿਨ੍ਹਾਂ ਵਿਦਵਾਨ ਇਤਿਹਾਸਕਾਰਾਂ ਜਾਂ ਗੁਰਬਾਣੀ ਸੰਗ੍ਰਹਿ ਦੇ ਖੋਜੀਆਂ ਨੇ ਅਹੀਆਪੁਰ ਵਾਲੀ ਪੋਥੀ ਨੂੰ ਭਾਈ ਗੁਰਦਾਸ ਵਾਲੀ 'ਆਦਿ ਬੀੜ' ਦਾ ਆਧਾਰ ਮੰਨਿਆ ਹੈ, ਉਹਨਾਂ ਨੇ ਇਸ ਪੋਥੀ ਦੇ ਨਾ ਤੇ ਦਰਸ਼ਨ ਕੀਤੇ ਨੇ, ਨਾ ਉਸਨੂੰ ਕਿਸੇ ਸਰੋਤ ਤੋਂ ਪੜ੍ਹ ਕੇ ਇਹ ਧਾਰਨਾ ਬਣਾਈ ਹੈ ਕਿ ਇਹ 'ਆਦਿ ਬੀੜ' ਦਾ ਆਧਾਰ ਹੈ। ਪੋਥੀ ਜਿਨ੍ਹਾਂ ਹੱਥਾਂ ਵਿਚ ਸੁਰਖਸ਼ਿਤ ਰਹੀ ਹੈ ਉਹ ਹੱਥ ਲੰਮੇ ਸਮੇਂ ਤਕ ਕਿਸੇ ਵੀ ਖੋਜੀ ਦੇ ਹੱਥਾਂ ਨੂੰ ਪੋਥੀ ਤੱਕ ਪਹੁੰਚਣੋਂ ਰੋਕਦੇ ਰਹੇ ਤੇ ਕਿਸੇ ਵੀ ਕੀਮਤ ਉੱਤੇ ਉਨ੍ਹਾਂ ਦੀ ਪੋਥੀ ਤਕ ਰਸਾਈ ਨਹੀਂ ਹੋਣ ਦਿੱਤੀ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਖ਼ੁਦ ਇਸ ਪੋਥੀ ਤੱਕ ਪਹੁੰਚਣ ਲਈ ਜੋ ਤਰੱਦਦ ਕੀਤੇ ਤੇ ਜੱਫਰ ਜਾਲੇ ਨੇ, ਉਨ੍ਹਾਂ ਦੀ ਦਾਸਤਾਨ ਆਪ ਨੇ ਬੜੇ ਰੌਚਕ ਢੰਗ ਨਾਲ ਇਸ ਗ੍ਰੰਥ ਵਿਚ ਲਿਖੀ ਹੈ। ਪਰ ਜਿਨ੍ਹਾਂ ਨੇ ਬਿਨਾਂ ਇਸ ਪੋਥੀ ਦੇ ਦਰਸ਼ਨ ਕੀਤਿਆਂ ਹੀ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਆਧਾਰ ਆਖ ਕੇ ਭੁਲੇਖਿਆਂ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਦੀ ਖੋਜ ਬੀਨ ਦੀ ਵੀ ਪ੍ਰੋਫੈਸਰ ਸਾਹਿਬ ਨੇ ਚੰਗੀ ਖ਼ਬਰ ਲਈ ਹੈ।

ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਦਾ ਵਿਸਤ੍ਰਿਤ ਅਧਿਐਨ ਕਰਦਿਆਂ ਉਸ ਦੀ ਸ਼ਬਦ-ਸਮਗਰੀ ਦੇ ਸੁਮੇਲ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ-ਬਾਣੀ ਨਾਲ ਮਿਲਾ ਕੇ ਵੇਖਿਆ ਹੈ। ਇਸ ਕੋਸ਼ਿਸ਼ ਵਿਚੋਂ ਦੋ ਪੱਖ ਉੱਭਰ ਕੇ ਸਾਹਮਣੇ ਆਏ ਹਨ। ਇਕ ਤਾਂ ਇਹ ਕਿ ਇਸ ਪੋਥੀ ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਸ਼ਬਦ-ਯੋਜਨਾ, ਸ਼ਬਦ-ਜੋੜਾਂ, ਰਾਗਾਂ, ਪੰਗਤੀਆਂ, ਛੰਦਾਂ ਤੇ ਅੰਕਾਂ ਆਦਿ ਦੀ ਅਗੇਤ-ਪਛੇਤ, ਅਮੇਲਤਾ ਤੇ ਵਾਧ-ਘਾਟ ਉਘੜਦੀ ਦਿੱਸਦੀ ਹੈ। ਦੂਜਾ ਪੱਖ ਹੈ, ਪੋਥੀ ਵਿਚ ਕੁਝ ਐਸੇ ਨਾਵਾਂ ਆਦਿ ਦਾ ਮੌਜੂਦ ਹੋਣਾ ਜੋ ਗ੍ਰੰਥ ਸਾਹਿਬ ਦੀ ਬੀੜ ਵਿਚ ਮੂਲੋਂ ਹੀ ਨਦਾਰਦ ਹਨ। ਇਹੋ ਜਿਹੇ ਫਰਕ ਹੀ ਇਸ ਪੋਥੀ ਤੋਂ ਸ਼ੁਰੂ ਹੋ ਕੇ ਗੁਰੂ ਗ੍ਰੰਥ ਦੀ ਬੀੜ ਅਖਵਾਉਂਦੀਆਂ ਉਨ੍ਹਾਂ ਸਭਨਾਂ ਬੀੜਾਂ ਵਿਚ ਵੀ ਮਿਲਦੇ ਹਨ ਜੋ ਸੈਂਕੜਿਆ ਸਾਲਾਂ ਦੀ ਸ਼ਰਧਾ ਭਾਵਨਾ ਜਾਂ ਲੋਭ-ਲਾਲਚ ਅਧੀਨ ਕੀਤੇ ਗਏ ਬੀੜਾਂ ਦੇ ਅਨੇਕਾਂ ਉਤਾਰਿਆ ਵਜੋਂ ਜ਼ਹੂਰ ਵਿਚ ਆਉਂਦੇ ਰਹੇ ਹਨ। ਇਹੋ ਜਿਹੀਆਂ ਬੀੜਾਂ ਦਾ ਅਧਿਐਨ-ਵਿਵੇਚਨ ਸ੍ਰ: ਜੀ.ਬੀ. ਸਿੰਘ, ਡਾ. ਪਿਆਰ ਸਿੰਘ ਤੇ ਹੋਰ ਬਹੁਤ ਸਾਰੇ ਖੋਜੀ ਵਿਦਵਾਨ ਸਮੇਂ ਸਮੇਂ ਕਰਦੇ ਆਏ ਹਨ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦਾ ਇਹ ਵਿਵੇਚਨ ਹੁਣ ਤੱਕ ਦੇ ਸਾਰੇ ਵਿਵੇਚਨਾਂ ਵਿਚੋਂ ਆਖ਼ਰੀ ਤੇ ਤਾਜ਼ਾ ਹੈ। ਪਰ ਇਸ ਵਿਵੇਚਨ ਦਾ ਆਕਾਰ-ਪ੍ਰਕਾਰ ਇਕ ਗੱਲ ਨੂੰ ਛੱਡ ਕੇ- ਪਹਿਲੇ ਵਿਵੇਚਨਾਂ ਦੀ ਸ਼੍ਰੇਣੀ ਵਿਚ ਹੀ ਆਉਂਦਾ ਹੈ। ਜਿਹੜੀ ਇਕ ਗੱਲ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੇ ਇਸ ਵਿਵੇਚਨ ਨੂੰ ਦੂਜਿਆਂ ਨਾਲੋਂ ਵੱਖਰਿਆਉਂਦੀ ਹੋਈ ਇਕ ਸਪਸ਼ਟ ਤੇ ਦੋ-ਟੂਕ ਨਤੀਜੇ ਉਪਰ ਪੁਚਾਉਂਦੀ ਹੈ-ਉਹ ਹੈ ਇਸ ਪੋਥੀ ਤੋਂ ਗੁਰੂ ਅਰਜਨ ਦੇਵ ਜੀ ਦਾ ਪੂਰੀ ਤਰ੍ਹਾਂ ਅਛੋਹ ਰਹਿਣ ਬਾਰੇ ਦਾਅਵਾ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਦਾਅਵੇ ਨਾਲ ਇਹ ਨਤੀਜਾ ਦੱਸਿਆ ਹੈ ਕਿ ਨਾ ਤਾਂ ਇਹ ਪੋਥੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਮੋਹਨ ਕੋਲੋਂ ਮੰਗੀ, ਨਾ ਮੰਗਵਾਈ। ਨਾ ਬਾਬਾ ਬੁੱਢਾ ਜੀ ਬਾਬਾ ਮੋਹਨ ਕੋਲ ਗਏ, ਨਾ ਭਾਈ ਗੁਰਦਾਸ ਜੀ ਗਏ ਅਤੇ ਨਾ ਹੀ ਖ਼ੁਦ ਗੁਰੂ ਅਰਜਨ ਦੇਵ ਜੀ ਨੇ ਉਸ ਦੇ ਚੁਬਾਰੇ ਹੇਠ ਜਾ ਕੇ 'ਮੋਹਨ ਤੇਰੇ ਊਚੇ ਮੰਦਰ' ਵਾਲਾ ਸ਼ਬਦ ਉਚਾਰਿਆ।

**ਇਕ ਛੁਪੇ ਹੋਏ ਤੱਤ ਦਾ ਉਘੜਣਾ**

ਪ੍ਰੋ. ਪ੍ਰੀਤਮ ਸਿੰਘ ਜੀ ਦੀ ਇਸ ਪੋਥੀ ਬਾਰੇ ਖੋਜ ਨੇ ਸਾਡੇ ਸਾਹਮਣੇ ਇਕ ਐਸੇ ਵਿਚਾਰ-ਤੱਤ ਨੂੰ ਉਘਾੜ ਕੇ ਰੱਖ ਦਿੱਤਾ ਹੈ ਜੋ ਪਹਿਲਾਂ ਮੌਜੂਦ ਤਾਂ ਹੈ ਸੀ, ਪਰ ਛੁਪਿਆ ਹੋਇਆ ਸੀ। ਇਸ ਨਾਲ ਇਕ ਅਜੇਹੇ ਸਿਲਸਿਲੇ ਦੀਆਂ ਕੜੀਆਂ ਵੀ ਆਪਸ ਵਿਚ ਜੁੜ ਗਈਆਂ ਹਨ, ਜਿਹੜਾ ਸਿਲਸਿਲਾ ਭਾਈ ਗੁਰਦਾਸ ਵਾਲੀ ਬੀੜ ਤੋਂ ਸ਼ੁਰੂ ਹੋਇਆ ਮੰਨਿਆ ਜਾਂਦਾ ਰਿਹਾ ਹੈ। ਪਰ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਇਸ ਖੋਜ ਤੋਂ ਪਤਾ ਲਗਦਾ ਹੈ ਕਿ ਇਹ ਸਿਲਸਿਲਾ ਏਸੇ ਅਹੀਆਪੁਰ ਵਾਲੀ ਪੋਥੀ ਤੋਂ ਹੀ ਸ਼ੁਰੂ ਹੋ ਗਿਆ ਸੀ। ਬੇਸ਼ੱਕ ਭੌਤਕ ਪੱਖ ਤੋਂ ਇਹ ਪੋਥੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਆਪਸ ਵਿਚ ਕਦੇ ਰਿਸ਼ਤਾ ਨਾ ਜੁੜਿਆ ਹੋਵੇ, ਪਰ ਇਸ ਪੋਥੀ ਤੇ ਆਦਿ ਬੀੜ ਵੱਲ ਸੰਬੰਧਿਤ ਧਿਰਾਂ ਦੇ ਦ੍ਰਿਸ਼ਟੀਕੋਨ, ਰਵੱਈਏ ਅਤੇ ਪਹੁੰਚ ਤੋਂ ਇਨ੍ਹਾਂ ਦੋਹਾਂ ਵਿਚਕਾਰ ਇਕ ਕ੍ਰਮਿਕਤਾ, ਇਕ ਅਨੁਕਰਨ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਦ੍ਰਿਸ਼ਟੀਕੋਨ ਦੋ

ਸਿਰਿਆਂ ਤੇ ਬੈਠੀਆਂ ਦੋ ਧਿਰਾਂ ਦਾ ਹੈ। ਇਕ ਧਿਰ ਹੈ- ਉਹ ਸਤਿਗੁਰੂ ਸਾਹਿਬਾਨ, ਜਿਨ੍ਹਾਂ ਨੂੰ ਸਿਖ ਸਮਾਜ ਵੱਲੋਂ ਸ੍ਰੀ ਗੁਰੂ ਨਨਕ ਪ੍ਰਪੰਰਾ ਦੇ ਸਤਿਗੁਰੂ ਮੰਨਿਆ ਜਾਂਦਾ ਹੈ- ਅਤੇ ਦੂਜੀ ਧਿਰ ਹੈ-ਇਸ ਪਹਿਲੀ ਪਰੰਪਰਾ ਵਾਲੇ ਸਤਿਗੁਰੂ ਸਾਹਿਬਾਨ ਦੀ ਉਹ ਸੰਤਾਨ, ਜਿਸਨੇ ਆਪਣੇ ਪੂਜਨੀਕ ਸਤਿਗੁਰੂ ਪੁਰਖਿਆਂ ਵੱਲੋਂ ਬੇਮੁਖ ਤੇ ਨਾਬਰ ਹੋ ਕੇ ਆਪਣੀਆਂ ਆਪਣੀਆਂ ਗੁਰ-ਗੱਦੀਆਂ ਚਲਾਉਣ ਦੀ ਕੋਸ਼ਿਸ਼ ਕੀਤੀ। ਇਸ ਦੂਜੀ ਧਿਰ ਨੇ ਪੋਥੀ ਜਾਂ ਆਦਿ ਬੀੜ ਦਾ ਉਪਯੋਗ ਨਿਜੀ ਮਹਿਮਾ ਤੇ ਮਾਇਕ ਮਨੋਰਥਾਂ ਦੀ ਪੂਰਤੀ ਲਈ ਸਹਾਇਕ ਪਦਾਰਥ ਵਜੋਂ ਕੀਤਾ।

ਸਤਿਗੁਰੂ ਸਾਹਿਬਾਨ ਦੀ ਰਸਨਾ ਤੋਂ ਇਹ ਬਾਣੀ ਰੱਬੀ ਰਹਿਮਤ ਵਾਂਗ ਉੱਚਾਰਿਤ ਹੋਈ। ਉਨ੍ਹਾਂ ਨੇ ਇਸ ਉੱਪਰ ਕਬਜ਼ਾ ਨਹੀਂ ਕੀਤਾ, ਲੋਕ ਕਲਿਆਣ ਲਈ ਉਸ ਨੂੰ ਸਤਿਗੁਰਾਂ ਨੇ ਆਪਣੀ ਨਿਜੀ ਜਾਇਦਾਦ ਨਹੀਂ ਸਮਝਿਆ ਤੇ ਨਾ ਹੀ ਉਸ ਨੂੰ ਆਪਣਾ ਉਤਰਾਧਿਕਾਰੀ ਮੰਨਿਆ ਤੇ ਨਾ ਹੀ ਗੁਰਗੱਦੀ ਦੀ ਪ੍ਰਤਿਸ਼ਠਾ ਵਧਾਉਣ ਲਈ ਵਰਤਿਆ। ਸਤਿਗੁਰੂ ਸਾਹਿਬਾਨ ਨੇ ਜਿਨ੍ਹਾਂ ਦਵਾਰਾ ਬਾਣੀ ਪ੍ਰਸਫੁਟਿਤ ਹੋਈ ਜਾਂ ਜਿਨ੍ਹਾਂ ਦਵਾਰਾ ਬਾਣੀ ਦੇ ਇਸ ਰੂਪ ਦੀ ਰਚਨਾ ਨਹੀਂ ਹੋਈ-ਕਦੇ ਵੀ ਪੋਥੀ ਨੂੰ ਜਾਂ ਆਦਿ ਗ੍ਰੰਥ ਸਾਹਿਬ ਦੀ ਬੀੜ ਨੂੰ ਆਪਣੇ ਕੋਲ ਰੱਖਣ ਜਾਂ ਆਪਣੀ ਪਦਵੀ ਦੀ ਪੁਸ਼ਟੀ ਲਈ ਨਹੀਂ ਵਰਤਿਆ। ਅਹੀਆਪੁਰ ਵਾਲੀ ਪੋਥੀ ਬਾਰੇ ਵੀ ਵਿਦਵਾਨ ਇਤਿਹਾਸਕਾਰ ਅੱਜ ਤਕ ਇਹ ਨਹੀਂ ਦੱਸ ਸਕੇ ਕਿ ਇਸ ਪੋਥੀ ਵਾਲੀ ਬਾਣੀ ਦੀ ਰਚਨਾ ਕਿਸ ਕਿਸ ਗੁਰੂ ਦਵਾਰਾ ਹੋਈ, ਜਾਂ ਕਿਸ ਗੁਰੂ ਨੇ ਕਿਸ ਕੋਲੋਂ ਕਿਸ ਗੁਰੂ ਜਾਂ ਭਗਤ ਦੀ ਬਾਣੀ ਲਿਖਵਾਈ। ਕਿਹੜੇ ਸਤਿਗੁਰੂ ਸਾਹਿਬ ਕੋਲ ਇਸ ਬਾਣੀ ਦੇ ਪ੍ਰਾਰੰਭਕ ਅੰਸ਼ ਰਹੇ ਤੇ ਬਾਅਦ ਵਿਚ ਸਮੁੱਚੀ ਪੋਥੀ ਕਿਸ ਗੁਰੂ ਕੋਲ ਰਹੀ। ਗੁਰੂ ਨਾਨਕ ਸਾਹਿਬ ਕੋਲ ? ਗੁਰੂ ਅੰਗਦ ਸਾਹਿਬ ਕੋਲ ? ਗੁਰੂ ਅਮਰਦਾਸ ਜੀ ਕੋਲ ਜਾਂ ਗੁਰੂ ਰਾਮ ਦਾਸ ਜੀ ਕੋਲ ? ਲੈ ਦੇ ਕੇ ਜਿਨ੍ਹਾਂ ਤੱਥਾਂ ਬਾਰੇ ਚਰਚਾ ਹੁੰਦੀ ਹੈ ਉਹ ਇਹੋ ਦੱਸਦੇ ਹਨ ਕਿ ਪੋਥੀ ਉਨ੍ਹਾਂ ਭੱਲੇ ਸਾਹਿਬਜ਼ਾਦਿਆਂ ਕੋਲ ਜਾਂ ਸਾਹਿਬਜ਼ਾਦਿਆਂ ਦੇ ਸਾਹਿਬਜ਼ਾਦਿਆਂ ਦੇ ਕਬਜ਼ੇ ਵਿਚ ਹੀ ਰਹੀ - ਜਿਹੜੇ ਸਾਹਿਬਜ਼ਾਦੇ ਆਪਣੇ ਪਿਤਾ ਪਿਤਾਮਾ ਸਤਿਗੁਰੂਆਂ ਵੱਲੋਂ ਅਸੰਤੁਸ਼ਟ ਤੇ ਨਾਬਰ ਰਹੇ ਅਤੇ ਜਿੰਨ੍ਹਾਂ ਨੇ ਪੋਥੀ ਦੀ ਆਪਣੇ ਨਿੱਜੀ ਭੌਤਿਕ ਸਵਾਰਥਾਂ ਲਈ ਵਰਤੋਂ ਕੀਤੀ। ਗੁਰੂ ਅਰਜਨ ਦੇਵ ਜੀ ਨੇ ਜਾਂ ਉਹਨਾਂ ਦੇ ਪਿਤਾ ਗੁਰੂ ਰਾਮਦਾਸ ਜੀ ਨੇ ਭੱਲੇ ਸਾਹਿਬਜ਼ਾਦਿਆਂ ਬਾਰੇ ਆਪਣੀ ਰਸਨਾ ਤੋਂ ਜਾਂ ਕਲਮ ਦੁਆਰਾ ਕਦੇ ਕੁਝ ਨਹੀਂ ਆਖਿਆ। ਜੋ ਆਖਿਆ ਉਹ ਭਾਈ ਗੁਰਦਾਸ ਜੀ ਨੇ ਆਖਿਆ। ਜੋ ਕਿ ਖੁਦ ਗੁਰੂ ਨਹੀਂ ਸਨ ਤੇ ਲਖਮੀ ਤੇ ਸ੍ਰੀ ਚੰਦ ਤੋਂ ਲੈ ਕੇ ਮੀਣੇ ਸਾਹਿਬਜ਼ਾਦਿਆਂ ਤੱਕ ਬਾਰੇ ਉਨ੍ਹਾਂ ਨੇ ਵਧੀਆ ਬਚਨ ਵਰਤਨ ਤੋਂ ਪੂਰਾ ਪ੍ਰਹੇਜ਼ ਕੀਤਾ ਹੈ।

ਪ੍ਰੋਫੈਸਰ ਪ੍ਰੀਤਮ ਸਿੰਘ ਨੇ ਅਹੀਆਪੁਰ ਵਾਲੀ ਪੋਥੀ ਵਿਚ ਆਏ ਜਿੰਨ੍ਹਾਂ ਕੁਝ ਵਿਅਕਤੀਆਂ ਦੇ ਨਾਵਾਂ ਦੀ ਚਰਚਾ ਕੀਤੀ ਹੈ ਤੇ ਮੋਟੇ ਤੌਰ ਤੇ ਜਿੰਨ੍ਹਾਂ ਨਾਵਾਂ ਕਾਰਨ ਹੀ ਉਸ ਪੋਥੀ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਸੁਤੰਤਰ ਪੋਥੀ ਮੰਨਿਆ ਹੈ, ਉਹ ਨਾਮ ਹਨ 'ਸਦਾ ਸੇਵਕ' ਤੇ 'ਗੁਲਾਮ'। ਇਹਨਾਂ ਦੋਵਾਂ ਦੇ ਨਾਵਾਂ ਨਾਲ ਪੋਥੀ ਵਿਚ ਬਾਣੀ ਵੀ ਦਰਜ ਹੈ ਤੇ ਉਸ ਬਾਣੀ ਵਿਚ ਕਈ ਥਾਈਂ 'ਨਾਨਕ' ਨਾਮ ਦੀ ਛਾਪ ਵੀ ਹੈ। ਪੜ੍ਹਨ ਤੇ ਇਹ ਬਾਣੀ ਇਸ ਪਾਏ ਦੀ ਲਗਦੀ ਹੈ ਕਿ ਬਾਬਾ ਪ੍ਰੇਮ ਸਿੰਘ, ਗਿਆਨੀ ਗੁਰਦਿਤ ਸਿੰਘ ਤੇ ਡਾ. ਪਿਆਰ ਸਿੰਘ ਨੇ ਉਸ ਬਾਣੀ ਨੂੰ 'ਜੇਠਾ' ਜੀ ਦੀ ਉਸ ਵੇਲੇ ਦੀ ਰਚੀ ਬਾਣੀ ਮੰਨ ਲਿਆ ਹੈ—ਜਦੋਂ 'ਜੇਠਾ ਜੀ' ਅਜੇ ਗੁਰੂ ਰਾਮ ਦਾਸ ਦੇ ਰੂਪ ਵਿਚ ਪ੍ਰਤਿਸ਼ਠਿਤ ਨਹੀਂ ਸਨ ਹੋਏ। ਪ੍ਰੰਤੂ ਪ੍ਰੋਫੈਸਰ ਪ੍ਰੀਤਮ ਸਿੰਘ ਆਪਣੀ ਖੋਜ ਅਨੁਸਾਰ ਇਸ ਮਤ ਨਾਲ ਸਹਿਮਤ ਨਹੀਂ ਹਨ।

ਪ੍ਰੋਫੈਸਰ ਪ੍ਰੀਤਮ ਸਿੰਘ ਦੀ ਖੋਜ ਅਨੁਸਾਰ 'ਗੁਲਾਮ' ਤੇ 'ਸਦਾ ਸੇਵਕ' ਗੁਰੂ ਵੰਸ਼ ਵਿਚੋਂ ਤਾਂ ਹੈ ਸਨ ਪਰ ਗੁਰੂ ਨਹੀਂ ਸਨ, ਨਾ ਹੀ ਗੁਰੂ ਬਣਨ ਤੋਂ ਪਹਿਲਾਂ ਦੇ ਕਿਸੇ ਰੂਪ ਵਿਚ ਸਨ।

**ਗੁਲਾਮ ਕੌਣ ਸੀ ?**

ਗੁਲਾਮ ਕੌਣ ਸੀ ? ਦੇ ਸਿਰਲੇਖ ਹੇਠ ਪ੍ਰੋ. ਪ੍ਰੀਤਮ ਸਿੰਘ ਜੀ ਲਿਖਦੇ ਹਨ-

"ਗੁਲਾਮ ਭਾਈ ਜੇਠਾ ਨਹੀਂ ਸੀ।

"ਉਹ ਜੋ ਕੋਈ ਵੀ ਸੀ, ਗੁਰੂ ਅਮਰ ਦਾਸ ਜੀ ਦਾ ਬਾਲ ਗੋਪਾਲ ਸੀ।

"ਗੁਰੂ ਅਮਰਦਾਸ ਜੀ ਚੜ੍ਹਾਈ ਕਰ ਚੁੱਕੇ ਸਨ ਤੇ ਗੱਦੀ ਉਤੇ ਰਾਮਦਾਸ ਜੀ, ਗੁਰੂ ਬਣ ਕੇ ਸਜ ਚੁੱਕੇ ਸਨ। ਪਰ ਗੁਲਾਮ ਕਿਆਂ ਨੂੰ ਭਾਈ ਜੇਠੇ ਦੀ ਇਹ ਤਰੱਕੀ ਪਸੰਦ ਨਹੀਂ ਸੀ ਕਿਉਂਕਿ ਸਾਰੀ ਦੁਨਿਆਵੀ ਤੇ ਪਾਰ-ਦੁਨਿਆਵੀ ਸ਼ਕਤੀ ਭੱਲਿਆਂ ਪਾਸੋਂ ਖੁਸ ਕੇ ਸੋਢੀਆਂ ਦੇ ਹੱਥਾਂ ਵਿਚ ਜਾਂਦੀ ਲਗਦੀ ਸੀ।

"ਗੁਰੂ ਅਮਰਦਾਸ ਨਾਲ ਆਪਣੇ ਰਿਸ਼ਤੇ ਤੇ ਸਿੱਖ ਸੰਗਤਾਂ ਵਿਚ ਇਸ ਰਿਸ਼ਤੇ ਦੇ ਆਦਰ ਦਾ ਲਾਭ ਉਠਾ ਕੇ 'ਗੁਲਾਮ' ਆਪਣੀਆਂ ਰਚਨਾਵਾਂ ਵਿਚ ਨਾਨਕ ਵਾਲੀ ਛਾਪ ਵਰਤ ਕੇ ਅਤੇ ਆਪਣੀਆਂ ਰਚਨਾਵਾਂ ਨੂੰ 'ਪੋਥੀ' ਵਿਚ, ਗੁਰੂ ਅਮਰਦਾਸ ਦੇ ਬਿਲਕੁਲ ਨਾਲ ਦੇ ਆਸਣ ਉੱਤੇ ਬਿਠਾ ਕੇ, ਖੁੱਸੀ ਹੋਈ ਗੁਰਿਆਈ ਦਾ ਅੱਧ-ਪਚੱਧ ਸੁਆਦ ਮਾਣਨ ਦਾ ਜਤਨ ਕਰਦਾ ਹੈ।

"ਗੁਲਾਮ ਦੇ ਆਪਣੇ ਇਕਬਾਲੀਆ ਬਿਆਨ

ਅਨੁਸਾਰ, ਉਹ ਗੁਰੂ (ਅਮਰਦਾਸ) ਤੋਂ ਤੀਜੀ ਥਾਂ ਉੱਤੇ ਆਉਂਦਾ ਹੈ-ਗੁਰੂ ਅਮਰਦਾਸ ਜੀ ਦੇ ਬਾਅਦ 'ਸੇਵਕ' ਜੋ 'ਪੂਰਾ ਸਤਿਗੁਰੂ' ਹੀ ਸੀ ਤੇ 'ਸੇਵਕ' ਦੇ ਬਾਅਦ ਮੈਂ (ਅਰਥਾਤ 'ਗੁਲਾਮ') ਹਾਜ਼ਰ ਹਾਂ।"

ਇਸ ਤੋਂ ਬਾਅਦ ਪ੍ਰੋਫੈਸਰ ਸਾਹਿਬ ਲਿਖਦੇ ਹਨ- "ਇਹ ਸਾਰੀਆਂ ਸੇਧਾਂ, ਮੈਨੂੰ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਤੇ ਅੱਗੋਂ ਉਨ੍ਹਾਂ ਦੇ ਸਪੁੱਤਰ 'ਸਹੰਸਰ ਰਾਮ' ਵੱਲ ਲਿਜਾਂਦੀਆਂ ਦਿਸਦੀਆਂ ਹਨ। ਇਤਫਾਕ ਨਾਲ ਗੋਇੰਦਵਾਲ ਵਾਲੀਆਂ ਪੋਥੀਆਂ ਸ਼ੁਰੂ ਤੋਂ ਹੀ ਇਨ੍ਹਾਂ ਦੁਹਾਂ ਨਾਵਾਂ ਨਾਲ ਜੁੜੀਆਂ ਰਹੀਆਂ ਹਨ। ਫਰਕ ਸਿਰਫ ਇਹ ਪਿਆ ਹੈ ਕਿ ਜਿਹੜੀਆਂ ਪੋਥੀਆਂ ਗੱਦੀ ਦੀ ਝਾਕ ਦੇ ਅੱਧ ਵਿਚਾਲਿਓਂ ਟੁੱਟ ਜਾਣ ਤੋਂ ਬਾਅਦ ਪੈਦਾ ਹੋਏ ਜਾਤੀ ਤੇ ਘਰੇਗੀ ਰੋਸ ਦੇ ਮਨੋਰੋਗੀ ਵਿਗਾੜ ਵਾਲੇ ਵਿਰੋਧੀ ਚਲਨ ਦਾ ਚਿੰਨ੍ਹ ਮਾਤਰ ਸਨ, ਉਨ੍ਹਾਂ ਨੂੰ ਸਰੂਪ ਦਾਸ ਭੱਲੇ ਵਰਗਿਆਂ ਦੀ ਚਤੁਰਾਈ ਨੇ ਸਿੱਖਾਂ, ਸਿੱਖਾਂ ਦੀ ਮੁਖ ਧਾਰਾ ਦੇ ਸੋਮੇ (ਆਦਿ ਬੀੜ) ਦਾ ਸੋਮਾ ਦਰਸਾ ਕੇ, ਸਤਿਕਾਰਮਈ ਮਾਨਤਾ ਵਾਲੀ ਥਾਂ ਦਿਵਾ ਦਿੱਤੀ ਹੈ। ਵਿਪੱਖੀ ਭੱਲੇ ਸਾਹਿਬਜ਼ਾਦੇ, ਸਿਧਾਂਤ ਜਾਂ ਸਾਹਿਤ ਦੇ ਖੇਤਰ ਵਿਚ ਵਿਦਵਾਨਾਂ ਦੀ ਕੋਈ ਉਸ ਤਰ੍ਹਾਂ ਦੀ ਤ੍ਰਿ-ਲੜੀ ਪੈਦਾ ਕਰਨੋ ਅਸਮਰਥ ਰਹੇ ਜਿਸ ਤਰ੍ਹਾਂ ਦੀ ਪੈਦਾ ਕਰਨ ਵਿਚ ਮੀਣੇ ਆਗੂ ਸਫਲ ਹੋਏ (ਪ੍ਰਿਥੀ ਚੰਦ-ਮਨੋਹਰ ਦਾਸ-ਹਰਿ ਜੀ)। ਇਸ ਲਈ ਜਿਥੇ ਮੀਣੇ ਸਾਹਿਬਜ਼ਾਦੇ ਆਪਣੀ ਸੰਪ੍ਰਦਾਇ ਬਣਾ ਕੇ, ਉਸ ਨੂੰ ਕਾਫੀ ਦੇਰ ਜਿਉਂਦੀ ਰੱਖਣ ਵਿਚ ਅੱਧ-ਪਚੱਧ ਕਾਮਯਾਬੀ ਹਾਸਿਲ ਕਰ ਸਕੇ, ਭੱਲੇ ਸਾਹਿਬਜ਼ਾਦੇ, 'ਪੋਥੀ' ਵਾਲੇ ਜਤਨ ਤੇ ਇੱਛਾ ਦੇ ਬਾਵਜੂਦ, ਕੋਈ ਵੱਖਰੀ ਸੰਪ੍ਰਦਾਇ ਖੜ੍ਹੀ ਨਾ ਕਰ ਸਕੇ।

"'ਪੋਥੀ' ਦੇ ਪੱਤਰਾ ੨੫੬ ਉੱਤੇ ਮਿਲਦੀ 'ਗੁਲਾਮ' ਦੀ ਅਹਿਮ ਰਚਨਾ ਗੁਰੂ ਅਮਰਦਾਸ ਦੇ ਬਾਅਦ ਕਿਸੇ "ਪੂਰੇ ਸਤਿਗੁਰੂ" ਵਰਗੇ 'ਸੇਵਕ' ਦੇ ਵਰੋਸਾਏ ਜਾਣ ਦੀ ਸਾਖੀ ਭਰਦੀ ਹੈ। 'ਇਹ ਸੇਵਕ' ਭਾਈ ਜੇਠਾ ਤਾਂ ਹੋ ਨਹੀਂ ਸਕਦਾ ਕਿਉਂਕਿ ਉਹ ਗੁਰੂ ਅਮਰਦਾਸ ਦੇ ਬਾਅਦ ਪਹਿਲਾਂ ਹੀ ਸਤਿਗੁਰੂ ਬਣ ਚੁੱਕਾ ਸੀ ਤੇ ਪੂਰੇ ਸਤਿਗੁਰੂ ਵਰਗਾ ਸੇਵਕ ਨਹੀਂ ਸੀ ਰਿਹਾ। ਹਾਂ, ਇਹ ਸੱਜਣ ਗੁਰੂ ਅਮਰਦਾਸ ਦਾ ਸਾਹਿਬਜ਼ਾਦਾ ਹੋ ਸਕਦਾ ਹੈ, ਕਿਉਂਕਿ ਦੇਸ ਦੇ ਸਮਾਜਿਕ ਰਿਵਾਜ ਅਨੁਸਾਰ ਗੱਦੀ ਦੇ, ਵਿਰਾਸਤ ਵਿਚ ਮਿਲ ਜਾਣ ਦੀ ਝਾਕ, ਉਸੇ ਨੂੰ ਹੋ ਸਕਦੀ ਸੀ। 'ਗੁਲਾਮ' ਤੇ 'ਸਦਾ ਸੇਵਕ' ਦੀ ਭਾਲ ਨੇ ਸਾਨੂੰ ਅਜਿਹੀ ਥਾਂ ਲਿਆ ਖੜ੍ਹਾ ਕੀਤਾ ਹੈ, ਜਿਥੇ ਸ਼ਨਾਖਤ ਦੀ ਸੂਈ ਭੱਲਾ-ਵੰਸ ਦੇ ਸਾਹਿਬਜ਼ਾਦਿਆਂ ਉੱਤੇ ਜਾ ਖੜ੍ਹੀ ਹੁੰਦੀ ਹੈ। ਸਾਹਿਬਜ਼ਾਦੇ ਸਨ, ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ। ਬਾਬਾ ਮੋਹਰੀ ਜੀ ਉਮਰ ਭਰ ਗੁਰੂ-ਘਰ ਨਾਲ ਜੁੜੇ ਰਹੇ। ਇਸ ਪ੍ਰਕਰਣ ਵਿਚ ਬਾਬਾ ਸੁੰਦਰ ਜੀ ਦੀ ਗਵਾਹੀ ਬੜੀ ਮੁੱਲਵਾਨ ਹੈ ਕਿਉਂਕਿ ਉਨ੍ਹਾਂ ਨੇ ਆਪਣੀ 'ਸਦ' ਨਾਂ ਦੀ ਬਾਣੀ ਵਿਚ ਬਾਬਾ ਮੋਹਰੀ ਜੀ ਦੇ ਸਨਮੁਖੀ ਸਿੱਖ ਹੋਣ ਦੀ ਗਵਾਹੀ ਤਾਂ ਭਰ ਦਿੱਤੀ ਹੈ, ਪਰ ਬਾਬਾ ਮੋਹਨ ਜੀ ਬਾਰੇ ਪੂਰੀ ਚੁੱਪ ਸਾਧ ਛੱਡੀ ਹੈ। ਜਿਸ ਕਿਸੇ ਨੂੰ ਪਤਾ ਹੋਵੇ ਕਿ ਭਾਈ ਗੁਰਦਾਸ ਜੀ ਨੇ, ਆਪਣੀ ਇਕ ਵਾਰ ਵਿਚ ਬਾਬਾ ਮੋਹਨ ਨੂੰ, ਗੁਰਿਆਈ ਨਾ ਮਿਲਣ ਪਿਛੋਂ, ਦਿਮਾਗੀ ਰੋਗ ਦਾ ਸ਼ਿਕਾਰ ਬਣਿਆ ਦੱਸਿਆ ਹੋਇਆ ਹੈ, ਉਸ ਲਈ ਬਾਬਾ ਸੁੰਦਰ ਜੀ ਦੀ ਚੁੱਪ ਬੜਬੋਲੀ ਸਾਬਤ ਹੋ ਸਕਦੀ ਹੈ। ਬਾਬਾ ਮੋਹਰੀ ਜੀ ਦੇ ਸਪੁੱਤਰ ਬਾਬਾ ਅਰਜਾਨੀ ਮੱਲ ਜੀ ਵੀ ਆਪਣੇ ਸਮੇਂ ਦੇ ਗੁਰੂ ਸਾਹਿਬਾਨ ਦੇ ਵਿਸ਼ਵਾਸ-ਪਾਤਰ ਸਿੱਖ ਸਨ। ਕੋਈ ਵੱਡੀ ਗੱਲ ਨਹੀਂ ਕਿ 'ਪੋਥੀ' ਦੇ ਸੰਮਤ ਵਾਲੇ ਪੱਤਰੇ ਵਿਚ ਜਿਸ ਸਰਾਪ ਦਾ ਡਰਾਵਾ ਗੈਰ-ਸੋਢੀਆਂ ਦੇ ਲੜ ਲੱਗਣ ਵਾਲੇ ਸਹਿਗੋਤੀਆਂ ਨੂੰ ਦਿੱਤਾ ਹੋਇਆ ਹੈ, ਉਸ ਦਾ ਨਿਸ਼ਾਨਾ ਮੋਹਰੀ ਜੀ ਤੇ ਉਨ੍ਹਾਂ ਦੀ ਸੰਤਾਨ ਹੀ ਹੋਵੇ। ਇਸ ਕਾਂਟ-ਛਾਂਟ ਤੋਂ ਬਾਅਦ ਬਾਕੀ ਰਹਿ ਜਾਂਦੇ ਹਨ ਬਾਬਾ ਮੋਹਨ ਜੀ, ਜਿਨ੍ਹਾਂ ਦੇ ਨਾਂ ਨਾਲ ਅਹੀਆਪੁਰ ਵਾਲੀ ਪੋਥੀ ਤੇ ਗੋਇੰਦਵਾਲ ਵਾਲੀਆਂ ਹੋਰ ਪੋਥੀਆਂ ਜੁੜੀਆਂ ਰਹੀਆਂ ਹਨ ਤੇ ਜੋ ਗੁਰੂ ਅਰਜਨ ਦੇਵ ਜੀ ਦੇ ਗੋਇੰਦਵਾਲ ਤਸ਼ਰੀਫ ਲਿਜਾ ਕੇ ਇਹ ਪੋਥੀਆਂ ਪ੍ਰਾਪਤ ਕਰਨ ਦੀ ਸਾਖੀ ਬੜੇ ਅਹਿਮ ਪਾਤਰ ਅਤੇ, 'ਮੋਹਨ ਤੇਰੇ ਊਚੇ ਮੰਦਰ...' ਵਾਲੇ ਪੰਜਵੇਂ ਗੁਰੂ ਜੀ ਵਾਲੇ ਸ਼ਬਦ ਦੇ ਵੀ ਪਾਤਰ ਮੰਨੇ ਜਾਂਦੇ ਰਹੇ ਹਨ। ਸਾਰਿਆਂ ਪਾਸਿਆਂ ਤੋਂ ਵਿਚਾਰਨ ਉਪਰੰਤ ਲਗਦਾ ਇਹੀ ਹੈ ਕਿ ਜਿਸ 'ਸੇਵਕ' ਦਾ 'ਗੁਲਾਮ' ਜ਼ਿਕਰ ਕਰਦਾ ਹੈ, ਉਹ ਉਸ ਦੇ ਪਿਤਾ ਤੇ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਹੀ ਸਨ ਤੇ ਜ਼ਿਕਰ ਕਰਨ ਵਾਲਾ ਸੀ ਸਹੰਸਰ ਰਾਮ, ਬਾਬਾ ਮੋਹਨ ਜੀ ਦਾ ਸਪੁੱਤਰ, ਜੋ ਆਪਣੇ ਆਪ ਨੂੰ 'ਗੁਲਾਮ' ਦੱਸਦਾ ਹੈ।"

ਗੁਰੂ ਅਰਜਨ ਦੇਵ ਜੀ ਨੂੰ ਆਦਿ ਬੀੜ ਵਿਚ ਸੰਗ੍ਰਹਿ ਕਰਨ ਲਈ ਬਾਣੀ ਕਿਥੋਂ, ਕਿਵੇਂ ਤੇ ਕਿਸ ਸ੍ਰੋਤ ਤੋਂ ਪ੍ਰਾਪਤ ਹੋਈ, ਇਹ ਪ੍ਰਸ਼ਨ ਪ੍ਰੋ. ਪ੍ਰੀਤਮ ਸਿੰਘ ਜੀ ਦੇ ਇਸ ਖੋਜ ਗ੍ਰੰਥ ਵਿਚ ਅਜੇ ਅਣੁੱਤਰਿਤ ਹੈ। ਸ਼ਾਇਦ ਆਪ ਇਸ ਦੀ ਚਰਚਾ ਇਸ ਪੋਥੀ ਦੇ ਦੂਜੇ ਹਿੱਸੇ ਵਿਚ ਕਰਨ।

ਇਕ ਹੋਰ ਵੀ ਗੱਲ ਧਿਆਨ ਖਿੱਚਣ ਵਾਲੀ ਹੈ ਕਿ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਦੇ ਹਰੇਕ ਅੰਗ ਅੱਖਰ ਦੀ ਤੁਲਨਾ ਮੌਜੂਦਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਅੰਗਾਂ-ਅੱਖਰਾਂ ਨਾਲ ਕੀਤੀ ਹੈ। ਪੋਥੀ ਤੇ ਇਸ ਬੀੜ ਵਿਚਕਾਰ ਸਮੇਂ ਦੀ ਬਹੁਤ ਵੱਡੀ

ਵਿੱਥ ਹੈ, ਤੇ ਇਸ ਵਿੱਥ ਵਿਚ ਬੋਲੀ ਉਸ ਦੀ ਜੁਗਤ ਤੇ ਵਿਆਕਰਨ ਦੇ ਪ੍ਰੌੜ ਹੋਣ ਦੀ ਬਹੁਤ ਸਾਰੀ ਗੁੰਜਾਇਸ਼ ਰਹੀ ਹੈ। ਬਾਣੀ ਦੇ ਖੋਜੀ ਵਿਦਵਾਨਾਂ ਨੇ ਇਸ ਵਿਥ ਵਿਚ ਹੋਏ ਬਹੁਭਾਂਤ ਭਾਸ਼ਾ-ਵਿਕਾਸ ਦੀ ਚਰਚਾ ਵੀ ਕੀਤੀ ਹੈ। ਪ੍ਰੋਫੈਸਰ ਸਾਹਿਬ ਇਸ ਸਮੇਂ ਦੀ ਵਿੱਥ ਵਿਚ ਹੋਏ ਸੰਪਾਦਨ ਕਾਰਜਾਂ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਜੇ ਪੋਥੀ ਤੇ ਮੌਜੂਦਾ ਗੁਰੂ ਗ੍ਰੰਥ ਸਾਹਿਬ ਦੇ ਆਪਸੀ ਸੰਬੰਧਾਂ ਦੀ ਅਨਹੋਂਦ ਨੂੰ ਪ੍ਰਮਾਣਤ ਕਰਦੇ ਤਾਂ ਗੱਲ ਹੋਰ ਵਜ਼ਨਦਾਰ ਹੋ ਜਾਂਦੀ ਹੈ।

### ਪ੍ਰੋਫੈਸਰ ਸਾਹਿਬ ਦੀ ਪ੍ਰਾਪਤੀ

ਅਸੀਂ ਏਥੇ ਹੁਣ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਵਿਸ਼ੇਸ਼ ਪ੍ਰਾਪਤੀ ਨੂੰ ਸਮਝਣ ਦੀ ਕੋਸ਼ਿਸ਼ ਕਰਾਂਗੇ।

ਇਸ ਖੋਜ ਗ੍ਰੰਥ ਨੇ ਜਿਸ ਮਹੱਤਵਪੂਰਨ ਵਿਚਾਰ-ਤੱਤ ਨੂੰ ਉਜਾਗਰ ਕੀਤਾ ਹੈ, ਉਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀਆਂ ਪ੍ਰਾਰੰਭਕ ਸੈਂਚੀਆਂ, ਪੋਥੀ ਜਾਂ ਬੀੜ ਬਾਰੇ ਸਤਿਗੁਰੂ ਸਾਹਿਬਾਨ ਦੇ ਰਵੱਈਯੇ, ਤੇ ਉਸ ਵੱਲ ਪਹੁੰਚ ਦਾ ਪਤਾ ਦੇਂਦਾ ਹੈ।

ਪਹਿਲੇ ਤਿੰਨ ਜਾਂ ਚਾਰ ਸਤਿਗੁਰਾਂ ਨੇ ਬਾਣੀ ਦੀ ਰਚਨਾ ਤਾਂ ਕੀਤੀ ਪਰ ਉਸ ਦੀ ਸਾਂਭ-ਸੰਭਾਲ ਦੇ ਦਾਅਵੇਦਾਰ ਸਤਿਗੁਰੂ ਸਾਹਿਬ ਆਪ ਨਹੀਂ ਬਣੇ, ਸਗੋਂ ਉਸ ਦੇ ਦਾਅਵੇਦਾਰ ਉਹ ਲੋਕ ਸਨ ਜਿਹੜੇ ਖੁਦ ਗੁਰੂ ਜਾਂ ਸਤਿਗੁਰੂ ਨਹੀਂ ਸਨ। ਉਹ ਲੋਕ ਬਾਣੀ ਦੇ ਮੂਲ ਤਤ-ਦਰਸ਼ਨ ਤੋਂ ਵੀ ਮੁਕਤ ਵਿਅਕਤੀ ਰਹੇ ਹਨ। ਉਨ੍ਹਾਂ ਦਾ ਤੱਤ ਦਰਸ਼ਨ ਮਾਇਆ, ਅਥਵਾ ਪਦਾਰਥਕ ਪ੍ਰਾਪਤੀਆ ਤੱਕ ਸੀਮਤ ਸੀ-ਜਦੋਂਕਿ ਬਾਣੀ ਆਪਣੇ ਸੁਭਾਵ ਤੋਂ ਰੱਬ ਨਾਲ ਜੋੜਣ ਵਾਲੀ ਅਦੁੱਤੀ ਲਹਿਰ ਵਾਂਗ ਪ੍ਰਗਟੀ ਸੀ ਤੇ ਮਾਇਆ ਤੋਂ ਮੁਕਤੀ ਦਾ ਦਰਸ ਦੇਂਦੀ ਹੈ।

ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਵਲੋਂ ਤਿਆਰ ਕਰਵਾਈ ਬੀੜ ਦੇ ਪਹਿਲੇ ਪਾਠੀ ਭਾਈ ਬੰਨੋ ਨੇ -ਬੀੜ ਦਾ ਉਤਾਰਾ ਕਰ ਲਿਆ ਤੇ ਉਸ ਵਿਚ ਕੁਝ ਮਿਲਾਵਟ ਵੀ ਕਰ ਲਈ - ਜਿਸ ਕਾਰਨ ਉਹ ਦੂਜੀ ਬੀੜ ਖਾਰੀ ਬੀੜ ਬਣ ਗਈ ਤੇ ਨਾਲ ਹੀ ਬਾਣੀ ਸੰਗ੍ਰਹਿ ਦੇ ਦੂਜੇ ਨਿਰਣਾਯਕ ਦੌਰ ਵਿਚ ਬਾਣੀ ਦੇ ਇਸ ਦੂਜੇ ਦੌਰ ਦੇ ਕਬਜ਼ੇਦਾਰਾਂ ਦਾ ਉਦਯ ਵੀ ਹੋ ਗਿਆ।

ਉਸ ਤੋਂ ਅਗਲੇ ਦੌਰ ਵਿਚ ਭਾਈ ਗੁਰਦਾਸ ਜੀ ਵਾਲੀ ਆਦਿ ਬੀੜ ਉੱਪਰ ਜਿਸ ਕਬਜ਼ੇਦਾਰ ਦਾ ਜ਼ਿਕਰ ਖੁਲ੍ਹ ਕੇ ਆਇਆ ਹੈ -ਉਹ ਸੀ ਧੀਰ ਮੱਲ। ਧੀਰ ਮੱਲ ਨੇ ਵੀ ਇਹ ਕਬਜ਼ਾ ਅਧਿਆਤਮਕ ਪ੍ਰਾਪਤੀਆਂ ਲਈ ਨਹੀਂ ਸੀ ਕੀਤਾ। ਇਸ ਬਾਰੇ 'ਸੂਰਜ ਪ੍ਰਕਾਸ਼' ਵਿਚ ਜਿਵੇਂ ਜ਼ਿਕਰ ਆਉਂਦਾ ਹੈ, ਉਹ ਬੀੜ ਬਾਰੇ ਧੀਰ ਮੱਲ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਵੱਖੋ ਵੱਖ ਰਵੱਈਏ ਨੂੰ ਸਪਸ਼ਟ ਕਰਦਾ ਹੈ।

ਜਦੋਂ ਗੁਰੂ ਹਰਗੋਬਿੰਦ ਸਾਹਿਬ ਕਰਤਾਰਪੁਰ ਤੋਂ ਚੱਲਣ ਲਗੇ ਤਾਂ ਬਿਧੀ ਚੰਦ ਨੇ ਆਪ ਜੀ ਅਗੇ ਅਰਜ਼ ਕੀਤੀ-

*"ਸ੍ਰੀ ਗੁਰੂ ਗ੍ਰਿੰਥ ਰਾਖਿ ਕਰਿ ਨੀਨੋ,*
*ਗੁਪਤ ਛਪਾਵਨਿ ਕਿਤਹੂੰ ਕੀਨੋ।*
*ਖੋਜ ਰਹੇ ਜੋ ਹਾਥ ਨ ਆਯੋ,*
*ਤਾਰੋ ਕਠਨ ਕੋਠਰੇ ਲਾਯੋ।*
*ਕਹੈ, ਸੁ-ਮੈਂ ਇਹ ਰਾਖਨਿ ਕਰੋਂ,*
*ਇਸ ਕੀ ਆਸ ਏਕ ਮਨ ਧਰੋਂ।*
*ਜਿਸ ਤੇ ਚਲੈ ਮੋਰ ਗੁਜ਼ਰਾਨਾ,*
*ਖਾਨ ਪਾਨ ਕੋ ਖਰਚ ਮਹਾਨਾ।*
*ਜੋਰ ਪਾਇ ਕਰਿ ਹੋਇ ਬਖੇਰਾ,*
*ਕਹਤੂ ਤ ਲੈ ਆਵਹਿ ਇਸ ਬੇਰਾ।*
*ਸ੍ਰੀ ਹਰਿਗੋਬਿੰਦ ਲਖੀ ਖੁਟਾਈ,*
*ਅਗ੍ਰ ਤੁਰਕ ਢਿਗ ਪੜ੍ਹ ਪਠਾਈ।*
.......... .......... ..........
*ਇਤਿਹਾਦਿਕ ਬਹੁ ਰਿਦੈ ਬਿਚਾਰੀ,*
*ਸ੍ਰੀ ਹਰਿਗੋਵਿੰਦ ਗਿਰਾ ਉਚਾਰੀ।*
*'ਕੁਛ ਨਹਿੰ ਕਹਹੁ, ਚਹਹਿ ਜੋ ਕਰਹਿ,*
*ਗੁਰੂ ਘਰ ਸੋਂ ਇਹ ਮੇਲ ਨ ਧਰਹਿ।*
*ਪ੍ਰਥਮ ਪ੍ਰਿਥਕ ਪ੍ਰਿਥਿਆ ਜਿਮ ਭਯੋ,*
*ਤਿਮ ਇਹ ਰਹੈ ਅਪਰ ਮਗ ਲਯੋ।'*
*ਸੁਨਿ ਬਿਧੀਏ ਕਰ ਜੋਰਿ ਅਲਾਯੋ,*
*'ਤੁਮ ਆਇਸੁ ਲੇ ਗ੍ਰਿੰਥ ਲਿਖਾਯੋ।'*
*ਨਹੀਂ ਸੰਪੂਰਨ ਅਬਿ ਲੌ ਭਯੋ,*
*ਰਾਗ ਬਿਲਾਵਲਿ ਲੌ ਲਿਖ ਲਯੋ।*
*ਆਧੋ ਰਹੇ ਸੁ ਜਾਨੀ ਪਰੈ,*
*ਦੈਬੋ ਇਹੁ ਨਹੀਂ ਕਿਸ ਕਰੈ।......"*

*—ਸੂਰਜ ਪ੍ਰਕਾਸ਼*

ਗੁਰੂ ਤੇਗ ਬਹਾਦਰ ਸਾਹਿਬ ਦੇ ਬਕਾਲਾ ਛੱਡਕੇ ਕਿਤੇ ਹੋਰਥੇ ਡੇਰਾ ਲਗਾਉਣ ਲਈ ਚੱਲਣ ਸਮੇਂ ਸਾਰੇ ਸਾਜ਼ ਸਮਾਨ ਦੀ ਤਿਆਰੀ ਵੇਲੇ ਇਕ ਸਿੱਖ ਦੇ ਸਿਰ ਉੱਪਰ 'ਗ੍ਰੰਥ ਸਾਹਿਬ' ਦੀ ਬੀੜ ਵੇਖ ਕੇ ਸਤਿਗੁਰੂ ਜੀ ਨੇ ਪੁਛਿਆ-

*"ਤੇਗ ਬਹਾਦਰ ਗੁਰੂ ਬਖਾਨਯੋ,*
*'ਕੌਨ ਗ੍ਰਿੰਥ ਸਾਹਿਬ ਇਹ ਆਨਯੋ।*
*ਕਿਤ ਲੇ ਜਾਇ, ਅਹੈ ਕਿਸ ਪਾਸ,*
*ਬੂਝਹੁ ਇਸ ਕੋ ਕਰਹੁ ਪ੍ਰਕਾਸ਼।*
*ਤਬ ਕ੍ਰਿਪਾਲ ਗੁਜਰੀ ਕੋ ਭ੍ਰਾਤ,*
*ਸਰਬ ਸੁਨਾਇ ਭਨਯੋ ਸੁ ਬ੍ਰਿਤਾਂਤ।*
*ਸ੍ਰੀ ਗੁਰੂ ਅਰਜਨ ਪ੍ਰਥਮ ਲਿਖਾਯੋ,*
*ਧੀਰ ਮੱਲ ਸੋ ਛੱਲ ਕਰ ਪਾਯੋ।*

*ਡੇਰਾ ਲੂਟ ਲੀਨਿ ਜਬ ਸਾਰੇ,*
*ਤਬ ਤੇ ਆਯਹੁ ਸਦਨ ਹਮਾਰੇ।*
*ਮਹਾ ਮਹਾਤਮ ਹੈ ਇਸ ਕੇਰਾ,*
*ਜਿਸ ਕੇ ਦਰਸ਼ਨ ਪੁੰਨ ਘਨੇਰਾ।*
*ਰਾਵਰ ਬਡਨਿ ਬਨਾਯੋ ਏਹੀ,*
*ਇਸ ਢਿਗ ਹੁਇ ਪੂਜਾ ਬਹੁ ਲੇਹੀ।*
*ਇਸ ਕਰਿ ਸਰਬ ਸੰਗਤਾਂ ਆਵੈਂ,*
*ਦਰਸਹਿੰ ਅਨਿਕ ਅਕੋਰ ਚੜ੍ਹਾਵੈਂ।*
*ਯਾਂਤੇ ਆਪ ਨਿਕਟਿ ਅਬ ਗਹੈਂ,*
*ਅਪਰ ਥਾਨ ਕੋ ਉਚਿਤ ਨ ਅਹੈਂ।*
*ਸੁਨਿ ਸ੍ਰੀ ਤੇਗਬਹਾਦਰ ਕਹਯੋ,*
*ਹਮਰੇ ਸੰਗ ਕੌਨ ਬਿਧਿ ਰਹਯੋ?*
*ਕਿਨ ਇਹ ਰਾਖਿ ਸਾਥ ਨਿਜ ਆਨਯੋ,*
*ਫੇਰਨਿ ਕਹਯੋ ਨਹੀਂ ਸੋ ਮਾਨਯੋਂ?*
*ਧੀਰ ਮੱਲ ਕੇ ਨਿਕਟਿ ਕਦੀ ਕੋ,*
*ਅਬ ਭੀ ਦੈਬੋ ਬਨਹਿ ਤਿਸੀ ਕੋ।*
*ਛੀਨ ਲੇਨਿ ਇਹੁ ਉਚਿਤ ਨ ਹਮੈ,*
*ਰਿਦੈ ਬਿਸੂਰਹਿ ਦੁਖ ਸਭ ਸਮੈ।"*

ਸਤਿਗੁਰਾਂ ਕਿਹਾ ਕਿ ਗ੍ਰੰਥ ਸਾਹਿਬ ਧੀਰ ਮੱਲ ਕੋਲ ਸੀ, ਉਸੇ ਨੂੰ ਦੇ ਆਓ। ਪਰ ਸਿਖਾਂ ਨੇ ਕਿਹਾ ਕਿ ਅਸਾਂ ਉਸ ਬੇਮੁਖ ਧੀਰ ਮੱਲ ਦੇ ਮੱਥੇ ਹੀ ਨਹੀਂ ਲੱਗਣਾ ਤੇ ਨਾ ਹੀ ਗ੍ਰੰਥ ਦੇਣ ਜਾਣਾ ਹੈ-

*"ਸੁਣਿ ਗੁਰ ਸਿਖਣ ਕੀ ਬਿਨਤੀ,*
*ਮਨ ਮਹਿ ਗਿਨਤ ਰਹੇ ਗਨ ਗਨਤੀ।*
*'ਨਹਿਨ ਗ੍ਰਿੰਥ ਸਾਹਿਬ ਹਮ ਰਾਖੈਂ,*
*ਤਿਮ ਢਿਗ ਪਹੁੰਚੇ-ਚਿਤ ਅਭਿਲਾਖੈਂ।"*

ਫਿਰ ਗੁਰੂ ਜੀ ਨੇ ਗ੍ਰੰਥ ਸਾਹਿਬ ਬੇੜੀ ਵਿੱਚ ਹੀ ਰਖਵਾ ਲਿਆ-

*"ਕਰਨਧਾਰ ਤਬ ਪ੍ਰੇਰਨਿ ਕਰੀ,*
*ਨੀਰ ਗੰਭੀਰ ਸ਼ੀਘ੍ਰ ਚਲਿ ਤਰੀ।*
*ਪਰਲੇ ਤੀਰ ਗਈ ਤਤਕਾਲਾ,*
*ਉਤਰਿ ਪਰੇ ਸਤਿਗੁਰੂ ਕ੍ਰਿਪਾਲਾ।*
*ਇਕ ਨਰ ਸ੍ਰੀ ਕਰਤਾਰਪੁਰੇ,*
*ਉਤਰਾਯੋ ਸੰਗਿ ਉਰੇ ਕੋ।*
*ਬੂਝਨ ਕੀਨੋ, ਤਹਿ ਬਖਾਨਾ,*
*ਮੈਂ ਤਿਸ ਨਗਰ ਬਿਖੈ ਚਲਿ ਜਾਨਾ।'*
*ਸਤਿਗੁਰ ਕਹਯੋ, 'ਕਾਜ ਹਮ ਕੀਜੈ,*
*ਏਕ ਸੰਦੇਸ਼ ਧੀਰ ਮੱਲ ਦੀਜੈ।*
*ਗੁਰੂ ਗ੍ਰਿੰਥ ਜੋ ਤੁਮ ਤੇ ਲਯੋ,*
*ਸੋ ਦਰਿਆਉ ਬਿਖੈ ਧਰਿ ਦਯੋ।*
*ਆਪ ਜਾਇ ਕਰਿ ਲੇਉ ਨਿਕਾਸ,*
*ਪੁਨ ਸਦੀਵ ਤੁਮ ਰਾਖਹੁ ਪਾਸ।"*

*—ਸੂਰਜ ਪ੍ਰਕਾਸ਼*

ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਯਾਤਾਰਾਵਾਂ ਨਾਲ ਜੁੜੀਆਂ ਦੋਵੇਂ ਸਾਖੀਆਂ ਦੱਸਦੀਆਂ ਹਨ ਕਿ ਗ੍ਰੰਥ ਸਾਹਿਬ ਦਾ ਸਥਾਨ ਸਤਿਗੁਰੂ ਸਾਹਿਬਾਨ ਦੇ ਮਨ ਵਿੱਚ ਕੀ ਸੀ-ਤੇ ਉਹਨਾਂ ਲੋਕਾਂ ਦੇ ਮਨ ਵਿੱਚ ਕੀ ਸੀ-ਜੋ ਉਸ ਉਪਰ ਕਬਜ਼ਾ ਤਾਂ ਰੱਖਦੇ ਜਾਂ ਰੱਖਣਾ ਚਾਹੁੰਦੇ ਸਨ, ਪਰ ਆਪ ਗੁਰੂ ਨਹੀਂ ਸਨ। ਕਬਜ਼ਾ ਵੀ ਇਸ ਲਈ ਰੱਖਦੇ ਸਨ ਕਿ ਇਸ ਦੀ ਬਦੌਲਤ ਚੜ੍ਹਾਵਾ ਬਹੁਤ ਚੜ੍ਹ ਜਾਂਦਾ ਹੈ, ਤੇ ਆਪਣਾ ਰੁਜ਼ਗਾਰ ਬਣਿਆ ਰਹਿੰਦਾ ਹੈ।

ਅਗਲੇ ਪੜਾਅ ਉੱਪਰ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਗੁਰੂ ਸਾਹਿਬ ਦੀ ਬਾਣੀ ਚੜ੍ਹੀ-ਉਸ ਬਾਰੇ ਅਜੇ ਤੱਕ ਨਿਰਣਯ ਨਹੀਂ ਹੋ ਸਕਿਆ ਕਿ ਇਹ ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਜਾਂ ਭਾਈ ਮਨੀ ਸਿੰਘ ਜੀ ਨੇ। ਕੋਈ ਇਸ ਨੂੰ ਦਮਦਮੀ ਬੀੜ ਆਖਦਾ ਹੈ ਤੇ ਕੋਈ ਦਿੱਲੀ ਵਾਲੀ, ਜਾਂ ਕਿਸੇ ਹੋਰ ਨਾਮ ਥਾਮ ਨਾਲ ਜੁੜੀ। ਬਾਣੀ ਬਾਰੇ ਵੀ ਅਜੇ ਮਤਭੇਦ ਕਾਇਮ ਹਨ। ਖਾਸ ਕਰਕੇ ਰਾਗਮਾਲਾ ਬਾਰੇ ਅਤੇ ਭਗਤਾਂ ਦੀ ਬਾਣੀ ਬਾਰੇ।

ਪਰ ਇਕ ਗੱਲ ਤੈਅ ਹੋ ਗਈ ਹੈ। ਗੁਰੂ ਗ੍ਰੰਥ ਸਾਹਿਬ ਉੱਪਰ ਕਬਜ਼ਾ ਗੁਰੂ ਸਾਹਿਬਾਂ ਦਾ ਪਹਿਲਾਂ ਵੀ ਨਹੀਂ ਰਿਹਾ ਹੁਣ ਵੀ ਨਹੀਂ ਹੈ। ਕਾਬਜ਼ ਉਸੇ ਬਿਰਤੀ ਵਾਲੇ ਲੋਕ ਹੀ ਹਨ ਭਾਵੇਂ ਵੰਸ਼ ਪਰੰਪਰਾ ਤੋਂ ਗੱਲ ਅਗਾਂਹ ਟੁਰ ਗਈ ਹੈ। ਨਾ ਭੱਲਿਆਂ ਸਾਹਿਬਜ਼ਾਦਿਆਂ ਕੋਲ ਕਬਜ਼ਾ ਰਿਹਾ ਹੈ। (ਮੌਜੂਦਾ ਗੁਰੂ ਗ੍ਰੰਥ ਸਾਹਿਬ ਦਾ), ਨਾ ਸੋਢੀਆਂ ਕੋਲ। ਕਬਜ਼ਾ ਸਿੱਧਾ ਸਿਆਸਤਦਾਨਾਂ ਦਾ ਹੋ ਗਿਆ ਹੈ ਤੇ ਉਨ੍ਹਾਂ ਨੇ ਆਪਣੇ ਆਪ ਨੂੰ ਪੰਥ ਐਲਾਨ ਕੇ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਲਿਖ ਲਿਆ ਹੈ-ਮਿਥ ਲਿਆ ਹੈ। ਗੁਰੂ ਗ੍ਰੰਥ ਸਾਹਿਬ ਉਨ੍ਹਾਂ ਲਈ ਪੂਜਾ ਅਰਚਨਾ ਮੰਗਦੀ ਜਾਗਦੀ ਜੋਤ ਹਨ। ਇਹ ਪੰਥ ਸਭ ਕੁਝ ਭਗਤੀ, ਮੁਕਤੀ ਤੇ ਭੁਗਤੀ, ਗੁਰੂ ਗ੍ਰੰਥ ਸਾਹਿਬ ਕੋਲੋਂ ਹੀ ਮੰਗਦੇ ਹਨ। ਉਸ ਦਾ ਪਾਠ ਕਰਦੇ ਹਨ, ਪੱਖਾ ਝਲਦੇ ਹਨ, ਹੀਟਰ ਤੇ ਏ.ਸੀ. ਉਸ ਦੀ ਸੇਵਾ ਵਿਚ ਰੱਖਦੇ ਹਨ। ਉਸ ਨੂੰ ਭੋਗ ਵੀ ਲਗਾਉਂਦੇ ਹਨ ਤੇ ਉਸ ਦੇ ਦਰਸ਼ਨ ਪਾਠਾਂ ਦੀ ਮਾਯਾ ਵੀ ਵਸੂਲ ਕਰਦੇ ਹਨ।

ਇਸ ਤਰ੍ਹਾਂ ਭੱਲੇ ਸਾਹਿਬਜ਼ਾਦਿਆਂ ਤੋਂ ਪ੍ਰਾਰੰਭ ਹੋਇਆ ਇਕ ਵਿਚਾਰ ਤੱਤ-ਸੋਢੀ ਮੀਣਿਆਂ ਤੱਕ ਵਿਕਸਿਤ ਹੁੰਦਾ-ਹੁੰਦਾ ਅੱਜ ਵਿਕਾਸ ਦੀ ਚਰਮ ਸੀਮਾ ਤੇ ਪੁੱਜ ਗਿਆ ਹੈ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਪੋਥੀ ਬਾਰੇ ਖੋਜ-ਉਸ ਬਿਰਤੀ ਦੀਆਂ ਕੜੀਆਂ ਨੂੰ ਮਿਲਾਨ ਵਿਚ ਸਫਲ ਰਹੀ ਹੈ-ਜਿਹੜੀ ਬਿਰਤੀ ਪਹਿਲਾਂ ਧੀਰ ਮੱਲ ਤੋਂ ਸ਼ੁਰੂ ਹੋਈ ਪ੍ਰਤੀਤ ਹੁੰਦੀ ਸੀ। ◆

# ਸਿੱਖ ਵਿਚਾਰਧਾਰਾ ਦਾ ਕੇਂਦਰੀ ਬਿੰਦੂ

**ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਦਾ ਨਾਮ, ਸ਼ੁਰੂ ਵਿਚ ਨਾਨਕ ਪੰਥੀ ਕਹਾਉਣ ਦੇ ਬਾਵਜੂਦ ਵੀ 'ਸਿੱਖ' ਕਰਕੇ ਮਸ਼ਹੂਰ ਹੋਇਆ। ਇਸ ਦਾ ਕੀ ਕਾਰਨ ਹੈ? ਇਹ ਨਾਮ ਲੋਕਾਂ ਵਲੋਂ ਹੀ ਪ੍ਰਸਿਧ ਕੀਤਾ ਗਿਆ। ਨਾਨਕ ਪੰਥ ਅਤੇ ਫੇਰ ਖਾਲਸਾ ਪੰਥ ਕਹਾਉਣ ਦੇ ਬਾਵਜੂਦ ਮੁਖ ਤੌਰ ਤੇ ਇਸ ਧਰਮ ਦੇ ਅਨੁਯਾਈ 'ਸਿੱਖ' ਹੀ ਕਹਾਉਂਦੇ ਹਨ।**

✍ ਜਗਦੀਸ਼ ਸਿੰਘ ਵਰਿਆਮ

ਜਦੋਂ ਦਾ ਸੰਸਾਰ ਹੋਂਦ ਵਿਚ ਆਇਆ ਹੈ, ਓਦੋਂ ਤੋਂ ਹੀ ਮਨੁੱਖ ਜਾਤੀ ਨੂੰ ਰਾਹ ਵਿਖਾਉਣ ਲਈ ਗੁਰੂ, ਪੀਰ, ਪੈਗ਼ੰਬਰ ਅਤੇ ਰਹਿਨੁਮਾ ਆਉਂਦੇ ਰਹੇ ਹਨ। ਇਤਿਹਾਸ ਵਿਚ ਅਨੇਕਾਂ ਫ਼ਲਸਫੇ ਧਰਮ ਅਤੇ ਪੰਥ ਸਾਹਮਣੇ ਆਏ ਅਤੇ ਅਲੋਪ ਹੋਏ। ਸਮੇਂ ਦੇ ਨਾਲ ਨਾਲ ਮਨੁਖੀ ਸੋਚ ਅਤੇ ਵਿਵਹਾਰ ਵਿਚ ਤਬਦੀਲੀਆਂ ਆਉਂਦੀਆਂ ਰਹੀਆਂ ਹਨ ਅਤੇ ਇਹ ਧਰਮ ਮਾਨਵ ਚੇਤਨਤਾ ਦੇ ਲੰਮੇ ਪੰਧ ਵਿਚ ਮੀਲ-ਪੱਥਰਾਂ ਵਾਂਗ ਸੁਸ਼ੋਭਤ ਹੋ ਗਏ।

ਅੱਜ ਵੀ ਸੰਸਾਰ ਵਿਚ ਅਨੇਕਾਂ ਧਰਮ, ਮਜ਼ਹਬ ਅਤੇ ਜਨ-ਸਮੂਹ ਹਨ ਜਿਨ੍ਹਾਂ ਦੇ ਆਪੋ ਆਪਣੇ ਅਧਾਰ ਹਨ ਅਤੇ ਵਖ-ਵਖ ਭੂਮਿਕਾਵਾਂ ਇਹਨਾਂ ਜਨ-ਸਮੂਹਾਂ ਦੇ ਨਾਮ ਵੀ ਵੱਖ ਵੱਖ ਹਨ, ਜਿਨ੍ਹਾਂ ਦਾ ਆਧਾਰ ਜਾਂ ਤਾਂ ਕੋਈ ਇਲਾਕਾ ਹੈ ਜਾਂ ਉਹਨਾਂ ਦੇ ਧਰਮ ਗੁਰੂ, ਪੈਗੰਬਰ, ਇਸ਼ਟ ਦੇਵ ਦਾ ਨਾਮ ਜਾਂ ਕੋਈ ਹੋਰ ਗੁਣ। ਸਿੰਧ ਦਰਿਆ ਦੇ ਨਾਮ ਤੇ ਭਾਰਤ ਦਾ ਨਾਮ ਹਿੰਦ ਤੇ ਇੰਡੀਆ ਪਿਆ ਅਤੇ ਲੋਕਾਂ ਦਾ ਨਾਮ ਹਿੰਦੂ ਪ੍ਰਚਲਤ ਹੋਇਆ। ਕੋਸ਼ ਦੇ ਅਰਥਾਂ ਵਿਚ ਹਿੰਦੂ ਕੋਈ ਧਰਮ ਨਹੀਂ। ਇਹ ਇਕ ਇਲਾਕੇ ਦੇ ਇਕ ਸਭਿਆਚਾਰ ਵਾਲੇ ਲੋਕਾਂ ਦਾ ਹੀ ਨਾਮ ਹੈ, ਪਰ ਫਿਰ ਵੀ ਇਸ ਨਾਮ ਤੇ ਇਕ ਧਰਮ ਦਾ ਨਾਮ ਸਥਾਪਤ ਹੋ ਚੁਕਾ ਹੈ। ਸੋ ਹਿੰਦੂ ਧਰਮ ਇਕ ਇਲਾਕੇ ਦੇ ਨਾਮ ਨਾਲ ਜੁੜਿਆ ਹੋਇਆ ਹੈ। ਮਹਾਤਮਾ ਬੁੱਧ ਜੀ ਦਾ ਅਸਲੀ ਨਾਮ ਭਾਵੇਂ ਕੁਝ ਹੋਰ ਸੀ, ਪਰ ਉਹ ਮਹਾਤਮਾ ਬੁੱਧ ਦੇ ਨਾਮ ਤੇ ਦੇਸ਼ ਵਿਦੇਸ਼ ਵਿਚ ਵਿਖਿਆਤ ਹੋਏ ਅਤੇ ਉਹਨਾਂ ਦੇ ਮੱਤ ਦਾ ਨਾਮ ਬੁੱਧ ਮੱਤ ਪ੍ਰਚਲਤ ਹੋ ਗਿਆ। ਪੈਗੰਬਰ ਜਰਤੁਸਤ ਦੇ ਨਾਂਅ ਤੇ ਜੋਰਐਸਟਰੀ ਧਰਮ ਅਤੇ ਹਜ਼ਰਤ ਈਸਾ ਦੇ ਨਾਮ ਤੇ ਈਸਾਈ ਧਰਮ ਕਾਇਮ ਹੈ। ਭਾਈ ਕਾਹਨ ਸਿੰਘ ਅਨੁਸਾਰ ਇਸਲਾਮ ਦਾ ਨਾਮ ਸਲਮ ਸ਼ਬਦ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਖੁਦਾ ਦੀ ਰਜ਼ਾ ਨੂੰ ਅੰਗੀਕਾਰ ਕਰਨਾ। ਇਸ ਮਜ਼ਹਬ ਦੇ ਪੈਰੋਕਾਰ ਮੁਸਲਿਮ ਅਥਵਾ ਮੁਸਲਮਾਨ ਕਹਾਏ।

ਪਰ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਦਾ ਨਾਮ, ਸ਼ੁਰੂ ਵਿਚ ਨਾਨਕ ਪੰਥੀ ਕਹਾਉਣ ਦੇ ਬਾਵਜੂਦ ਵੀ 'ਸਿੱਖ' ਕਰਕੇ ਮਸ਼ਹੂਰ ਹੋਇਆ। ਇਸ ਦਾ ਕੀ ਕਾਰਨ ਹੈ? ਇਹ ਨਾਮ ਲੋਕਾਂ ਵਲੋਂ ਹੀ ਪ੍ਰਸਿਧ ਕੀਤਾ ਗਿਆ। ਨਾਨਕ ਪੰਥ ਅਤੇ ਫੇਰ ਖਾਲਸਾ ਪੰਥ ਕਹਾਉਣ ਦੇ ਬਾਵਜੂਦ ਮੁਖ ਤੌਰ ਤੇ ਇਸ ਧਰਮ ਦੇ ਅਨੁਯਾਈ 'ਸਿੱਖ' ਹੀ ਕਹਾਉਂਦੇ ਹਨ। ਸਿੱਖ ਪੰਜਾਬੀ ਭਾਸ਼ਾ ਵਿਚ ਸ਼ਿਸ਼ ਜਾਂ ਏਕੇ ਨੂੰ ਕਹਿੰਦੇ ਹਨ। ਇਕਲੌਤਰੇ ਰੂਪ ਵਿਚ ਸਿਖ ਦੀ ਸੁਤੰਤਰ ਹਸਤੀ ਨਹੀਂ ਹੈ। ਜੇ ਸਿਖ ਹੈ ਤਾਂ ਉਹ ਜ਼ਰੂਰ ਕਿਸੇ ਗੁਰੂ ਦਾ ਹੀ ਸਿੱਖ ਹੈ। ਇਵੇਂ ਜੇ ਕੋਈ ਗੁਰੂ ਹੈ ਤਾਂ ਨਿਸਚੇ ਹੀ ਉਹਦਾ ਕੋਈ ਸਿੱਖ ਹੋਵੇਗਾ। ਸੋ ਇਹ ਸਿਖ ਧਰਮ ਗੁਰੂ ਅਤੇ ਸਿੱਖ ਦੇ ਰਿਸ਼ਤੇ ਦੀ ਬਹੁਤ ਬਾਰੀਕ ਬਹੁਤ ਨਾਜ਼ੁਕ, ਪਰ ਅਤਿ ਹੀ ਮਜ਼ਬੂਤ ਤੰਦ ਉਪਰ ਖੜ੍ਹਾ ਹੈ। ਆਦਿ ਸਤਿਗੁਰੂ ਸ੍ਰੀ

ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ॥**

ਅਤੇ

**ਸਿਖੀ ਸਿਖਿਆ ਗੁਰ ਵੀਚਾਰਿ॥**
**ਨਦਰੀ ਕਰਮ ਲਘਾਏ ਪਾਰਿ॥**

ਸਿੱਖ ਦਾ ਪ੍ਰਮੁਖ ਧਾਰਮਕ ਗ੍ਰੰਥ, ਆਦਿ ਸ੍ਰੀ ਗ੍ਰੰਥ ਸਾਹਿਬ ਸਭ ਤੋਂ ਵੱਡੇ ਆਕਾਰ ਦਾ ਇਕ ਜਿਲਦ ਵਿਚ ਧਾਰਮਕ ਗ੍ਰੰਥ ਹੈ। ੧੪੩੦ ਪੰਨਿਆਂ ਦਾ ਗ੍ਰੰਥ ਧਾਰਮਕ ਚਿੰਤਨ ਅਤੇ ਸਾਹਿਤ ਦੇ ਇਤਿਹਾਸ ਵਿਚ ਇਕ ਅਲੋਕਾਰੀ ਵਰਤਾਰਾ ਹੈ। ਇਸ ਵਿਚ ਆਦਿ ਕਾਲ ਤੋਂ ਵੀ ਪਹਿਲਾਂ ਸੁੰਨ ਸਮਾਧੀ ਦੇ ਸਮੇਂ ਤੋਂ ਲੈ ਕੇ ਭਾਰਤ ਵਿਚ ਪ੍ਰਚਲਤ ਵਿਸ਼ਵਾਸਾਂ, ਮਾਨਤਾਵਾਂ, ਧਰਮਾਂ ਅਤੇ ਲੋਕਾਚਾਰ ਦੇ ਹਵਾਲੇ ਅਤੇ ਟਿਪਣੀਆਂ ਮਿਲਦੀਆਂ ਹਨ। ਇਹ ਗ੍ਰੰਥ ਇਸ ਕਰਕੇ ਵੀ ਵਿਲੱਖਣ ਹੈ ਕਿਉਂਕਿ ਇਹ ਇਕੋ ਇਕ ਧਾਰਮਕ ਗ੍ਰੰਥ ਹੈ ਜਿਸ ਵਿਚ ਧਰਮ ਦੇ ਰਚਨਹਾਰਿਆਂ ਦੀ ਆਪਣੀ ਬਾਣੀ ਹੈ ਅਤੇ ਉਹਨਾਂ ਆਪਣੇ ਸਮੇਂ ਵਿਚ ਹੀ ਦਰਜ ਕੀਤੀ ਹੈ ਅਤੇ ਇਸ ਦੀ ਸੰਪਾਦਨਾ ਵੀ ਖੁਦ ਕੀਤੀ ਹੈ। ਇਸ ਦੀ ਇਕ ਸਭ ਤੋਂ ਵੱਡੀ ਅਤੇ ਅਦੁੱਤੀ ਸਿਫਤ ਹੈ ਕਿ ਇਸ ਵਿਚ ਸਿੱਖ ਮੌਤ ਦੇ ਸੰਸਥਾਪਕ ਸਤਿਗੁਰੂ ਹਸਤੀਆਂ 'ਚੋਂ ਛੇ ਗੁਰੂ ਸਾਹਿਬਾਨ ਦੀ ਆਪਣੀ ਰਚਨਾ ਦੇ ਨਾਲ ਜਿਨ੍ਹਾਂ ਮਹਾਂਪੁਰਖਾਂ ਦੀ ਰਚਨਾ ਦਰਜ ਕੀਤੀ ਗਈ ਹੈ ਉਹਨਾਂ ਸਾਰਿਆਂ ਦਾ ਨਾ ਤਾਂ ਧਰਮ ਇਕ ਸੀ, ਨਾ ਜ਼ਾਤ, ਨਾ ਬੋਲੀ ਅਤੇ ਨਾ ਹੀ ਇਲਾਕਾ ਸਾਂਝਾ ਸੀ।

*ਸਿੱਖ ਦਾ ਪ੍ਰਮੁਖ ਧਾਰਮਕ ਗ੍ਰੰਥ, ਆਦਿ ਸ੍ਰੀ ਗ੍ਰੰਥ ਸਾਹਿਬ ਸਭ ਤੋਂ ਵੱਡੇ ਆਕਾਰ ਦਾ ਇਕ ਜਿਲਦ ਵਿਚ ਧਾਰਮਕ ਗ੍ਰੰਥ ਹੈ। ੧੪੩੦ ਪੰਨਿਆਂ ਦਾ ਗ੍ਰੰਥ ਧਾਰਮਕ ਚਿੰਤਨ ਅਤੇ ਸਾਹਿਤ ਦੇ ਇਤਿਹਾਸ ਵਿਚ ਇਕ ਅਲੋਕਾਰੀ ਵਰਤਾਰਾ ਹੈ। ਇਸ ਵਿਚ ਆਦਿ ਕਾਲ ਤੋਂ ਵੀ ਪਹਿਲਾਂ ਸੁੰਨ ਸਮਾਧੀ ਦੇ ਸਮੇਂ ਤੋਂ ਲੈ ਕੇ ਭਾਰਤ ਵਿਚ ਪ੍ਰਚਲਤ ਵਿਸ਼ਵਾਸਾਂ, ਮਾਨਤਾਵਾਂ, ਧਰਮਾਂ ਅਤੇ ਲੋਕਾਚਾਰ ਦੇ ਹਵਾਲੇ ਅਤੇ ਟਿਪਣੀਆਂ ਮਿਲਦੀਆਂ ਹਨ। ਇਹ ਗ੍ਰੰਥ ਇਸ ਕਰਕੇ ਵੀ ਵਿਲੱਖਣ ਹੈ ਕਿਉਂਕਿ ਇਹ ਇਕੋ ਇਕ ਧਾਰਮਕ ਗ੍ਰੰਥ ਹੈ ਜਿਸ ਵਿਚ ਧਰਮ ਦੇ ਰਚਨਹਾਰਿਆਂ ਦੀ ਆਪਣੀ ਬਾਣੀ ਹੈ।*

ਸਾਰੇ ਬਾਣੀਕਾਰਾਂ ਦੇ ਬਹੁ-ਪਤਿਆਂ ਬਾਰੇ ਇਤਿਹਾਸਕਾਰਾਂ ਵਿਦਵਾਨਾਂ ਦੀ ਰਾਏ ਵਿਚ ਕਿਤੇ ਕਿਤੇ ਭਾਵੇਂ ਕੁਝ ਫਰਕ ਹੈ, ਪਰ ਛੇ ਗੁਰੂ ਸਾਹਿਬ ਹੀ ਪੰਜਾਬ ਦੇ ਖੱਤਰੀ ਸਨ। ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ ਗੁਰੂ ਗ੍ਰੰਥ ਰਤਨਾਵਲੀ ਅਨੁਸਾਰ ਬਾਬਾ ਫ਼ਰੀਦ ਪੰਜਾਬ ਦੇ ਸੂਫ਼ੀ ਮੁਸਲਮਾਨ ਸਨ। ਜੈ ਦੇਵ ਬੰਗਾਲ ਦੇ ਬ੍ਰਾਹਮਣ ਸਨ ਅਤੇ ਸੰਸਕ੍ਰਿਤ ਦੇ ਵਿਦਵਾਨ ਸਨ। ਤ੍ਰਿਲੋਚਨ ਜੀ ਮਹਾਂਰਾਸ਼ਟਰ ਦੇ ਰਹਿਣ ਵਾਲੇ ਵੈਸ਼, ਨਾਮਦੇਵ ਜੀ ਮਹਾਂਰਾਸ਼ਟਰ ਦੇ ਅਤੇ ਜਾਤ ਵਲੋਂ ਛੀਂਬੇ ਸਨ। ਪਹਿਲਾਂ ਕਸਾਈ ਦਾ ਕਿੱਤਾ ਕਰਨ ਵਾਲੇ ਸਦਨਾ ਜੀ ਸਿੰਧ ਨਿਵਾਸੀ ਸਨ। ਬੇਣੀ ਜੀ ਬਾਰੇ ਨਿਸਚਿਤ ਤੌਰ ਤੇ ਕੁਝ ਪਤਾ ਨਹੀਂ। ਹਿੰਦੂ-ਮੁਸਲਮ ਸਾਂਝੇ ਮਜ਼ਹਬ ਵਾਲੇ ਕਬੀਰ ਜੀ ਜਾਤ ਦੇ ਜੁਲਾਹੇ ਅਤੇ ਨਿਵਾਸੀ ਬਨਾਰਸ ਉਤਰ ਪ੍ਰਦੇਸ਼ ਦੇ ਸਨ। ਰਵਿਦਾਸ ਜੀ ਆਪਣੀ ਜਾਤ ਚਮਾਰ ਬਾਰ ਬਾਰ ਕਹਿੰਦੇ ਬਨਾਰਸ ਹੀ ਰਹਿੰਦੇ ਸਨ। ਪੀਪਾ ਜੀ ਮੇਵਾੜ ਰਾਜਸਥਾਨ ਦੇ ਇਕ ਚੌਹਾਨ ਰਾਜਾ ਸਨ। ਅਤੇ ਸੈਨ ਬਿਦਰ ਜਾਂ ਬਾਂਧ ਗੜ ਦੇ ਰਾਜਾ ਦੇ ਨੌਕਰ ਅਤੇ ਨਾਈ ਦਾ ਪੇਸ਼ਾ ਕਰਨ ਵਾਲੇ ਸਨ। ਧੰਨਾ ਜੀ ਰਾਜਸਥਾਨ ਦੇ ਜੱਟ ਸਨ। ਭੀਖਨ ਕਾਕੋਰੀ ਲਖਨਊ ਦੇ ਮੁਸਲਮਾਨ ਸੂਫ਼ੀ ਫ਼ਕੀਰ। ਪਰਮਾਨੰਦ ਕਨੌਜ ਦੇ ਬ੍ਰਾਹਮਣ (ਮੈਕਾਲਫ ਅਨੁਸਾਰ ਮਹਾਂਰਾਸ਼ਟਰ ਨਿਵਾਸੀ) ਸਨ। ਸੂਰਦਾਸ ਅਵਧ (ਉਤਰ ਪ੍ਰਦੇਸ਼) ਦੇ ਬ੍ਰਾਹਮਣ (ਡਾ. ਅਮਰ ਭਾਰਤੀ ਅਨੁਸਾਰ ਪੰਜਾਬ ਦੇ) ਸਨ। ਭਾਈ ਮਰਦਾਨਾ ਪੰਜਾਬ ਦੇ ਮੁਸਲਿਮ ਮਰਾਸੀ, ਬਾਬਾ ਸੁੰਦਰ ਪੰਜਾਬ ਦੇ ਖੱਤਰੀ, ਰਾਏ ਬਲਵੰਡ ਪੰਜਾਬੀ ਭੱਟ ਤੇ ਭਾਈ ਸੱਤਾ ਡੂਮ ਜਾਤ ਦੇ ਹਜ਼ੂਰੀ ਕੀਰਤਨੀਏ ਸਨ। ਗਿਆਰਾਂ ਹਜ਼ੂਰੀ ਭੱਟ ਕਲਸਹਾਰ, ਜਾਲਪ, ਕੀਰਤ, ਭਿੱਖਾ, ਸਲਯ, ਭਲਯ, ਨਲਯ, ਗਯੰਦ, ਮਥੁਰਾ, ਬਲਯ, ਹਰਿਬੰਸ ਇਹ ਸੰਭਾਵਤ ਸੁਲਤਾਨਪੁਰ ਪੰਜਾਬ ਦੇ ਸਨ।

ਇਹਨਾਂ ਸਤਿਕਾਰ ਯੋਗ ਛੱਤੀ ਬਾਣੀਕਾਰਾਂ ਦੀ ਰਚਨਾ ਦਾ ਕੋਈ ਸਾਂਝਾ ਸੂਤਰ ਤਾਂ ਹੋਵੇਗਾ ਜਿਸ ਨਾਲ ਇਹਨਾਂ ਮਹਾਨ ਚਿੰਤਕਾਂ ਦੇ ਵਿਚਾਰਾਂ ਨੂੰ ਪਰੋਇਆ ਗਿਆ ਹੋਵੇਗਾ। ਕੋਈ ਕੇਂਦਰੀ ਬੁਨਿਆਦੀ ਥੰਮ ਤਾਂ ਹੋਵੇਗਾ ਜਿਸ ਉਤੇ ਆਦਿ ਗ੍ਰੰਥ ਦਾ ਇਹ ਮਹਾਨ ਮਹੱਲ ਉਸਾਰਿਆ ਗਿਆ। ਅਸਲ ਵਿਚ ਸਰਬ ਸਾਂਝੇ ਪਰ ਵਿਵਹਾਰ ਵਿਚ ਕੇਵਲ ਸਿੱਖਾਂ ਦੇ ਹੀ ਕਹੇ ਜਾਂਦੇ ਇਸ ਗ੍ਰੰਥ ਦੀ ਬਾਣੀ ਦੇ ਪਾਠ ਅਤੇ ਅਖੰਡ ਪਾਠ ਹਜ਼ਾਰਾਂ ਨਹੀਂ ਲੱਖਾਂ ਦੀ ਗਿਣਤੀ ਵਿਚ ਹੋ ਰਹੇ ਹਨ। ਇਹ ਜ਼ਰੂਰ ਹੀ ਕਿਸੇ ਕੇਂਦਰੀ ਬਿੰਦੂ ਦਾ ਬ੍ਰਹਿਮੰਡੀ ਵਿਸਥਾਰ ਹੈ। ਇਸ ਕੇਂਦਰੀ ਬਿੰਦੂ ਜਾਂ ਤੱਤ ਸਾਰ ਦੀ ਨਿਸ਼ਾਨਦੇਹੀ ਵਾਸਤੇ ਹੀ ਇਕ ਛੋਟੀ ਜਿਹੀ ਸਾਖੀ ਹੀ ਅਸੀਂ ਇਥੇ ਲਿਖਣਾ ਯੋਗ ਸਮਝਦੇ ਹਾਂ।

**ਇਸ ਦੀ ਇਕ ਸਭ ਤੋਂ ਵੱਡੀ ਅਤੇ ਅਦੁੱਤੀ ਸਿਫਤ ਹੈ ਕਿ ਇਸ ਵਿਚ ਸਿੱਖ ਮੱਤ ਦੇ ਸੰਸਥਾਪਕ ਸਤਿਗੁਰੂ ਹਸਤੀਆਂ 'ਚੋਂ ਛੇ ਗੁਰੂ ਸਾਹਿਬਾਨ ਦੀ ਆਪਣੀ ਰਚਨਾ ਦੇ ਨਾਲ ਜਿਨ੍ਹਾਂ ਮਹਾਂਪੁਰਖਾਂ ਦੀ ਰਚਨਾ ਦਰਜ ਕੀਤੀ ਗਈ ਹੈ ਉਹਨਾਂ ਸਾਰਿਆਂ ਦਾ ਨਾ ਤਾਂ ਧਰਮ ਇਕ ਸੀ, ਨਾ ਜ਼ਾਤ, ਨਾ ਬੋਲੀ ਅਤੇ ਨਾ ਹੀ ਇਲਾਕਾ ਸਾਂਝਾ ਸੀ।**

ਆਦਿ ਗ੍ਰੰਥ ਦੀ ਪ੍ਰਥਮ ਬਾਣੀ ਜਪੁਜੀ ਸਾਹਿਬ ਦੇ ਅਨੇਕਾਂ ਹੀ ਟੀਕਿਆਂ ਵਿਚੋਂ ਇਕ ਸਾਧੂ ਸਦਾ ਨੰਦ ਦੀ ਕ੍ਰਿਤ ਹੈ 'ਵਿਗਿਆਨ ਅਰਥ' ਜਿਸ ਦਾ ਜ਼ਿਕਰ 'ਨਿਰੁਕਤ ਸ੍ਰੀ ਗੁਰੂ ਗਰੰਥ ਸਾਹਿਬ' ਦੀ ਭੂਮਿਕਾ ਵਿਚ ਹੈ। ਸੰਨ ੧੯੩੨ ਜਾਂ ਇਸ ਤੋਂ ਪਹਿਲਾਂ ਲਿਖੇ ਇਸ ਟੀਕੇ ਵਿਚੋਂ ਨਿਮਨਲਿਖਤ ਸਾਖੀ ਦਿਤੀ ਜਾ ਰਹੀ ਹੈ :-

"ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਚਲੇ ਥੇ। ਤਬ ਕਹਿਤ ਭਏ ਕਿ ਕੋਊ ਐਸਾ ਸਿਖ ਹੋਇ ਜੋ ਹਮਾਰੇ ਚਰਨ ਰਕਾਬ ਧਰਣ ਮਾਤ੍ਰ ਕਾਲ ਵਿਖੇ ਸੰਪੂਰਣ ਗ੍ਰਿੰਥ ਸਾਹਿਬ ਕਾ ਭੋਗ ਪਾਵੇ। ਤਬ ਸੰਪੂਰਨ ਸਿਖ ਅਚਰਜਮਾਨ ਹੁਏ। ਜੋ ਯਹ ਅਸੰਭਵ ਬਾਤ ਹੈ। ਤਬ ਏਕ ਸਿਖ ਜੋ ਤਿਨ ਕੇ ਰਿਦੇ ਕਾ ਭੇਦੀ ਥਾ ਕਹਿਤ ਭਯਾ ਕਿ ਹੇ ਸਰਵਗਯ ਪੁਰਖ, ਦਾਸ ਕੋ ਆਗਿਆ ਹੋਇ ਤੋ ਐਸੇ ਹੀ ਕਹੋਂ। ਜਬ ਗੁਰੂ ਜੀ ਆਗਿਆ ਦੀਨੀ ਤਬ ਸਿਖ ਕਹਾ- "ਏਕੋ ਅੰਕਾਰ ਸਤਿਗੁਰ ਪ੍ਰਸਾਦਿ"। ਏਤੇ ਕਹਿਣ ਮਾਤ੍ਰ ਵਿਖੇ ਸ੍ਰੀ ਗੁਰੂ ਜੀ ਤੁਰੰਗ ਪਰ ਆਰੂਢ ਹੁਏ। ਅਰ ਬਚਨ ਕੀਆ ਕਿ ਨਿਹਾਲ ਸਿਖਾ। ਤਬ ਸਿਖੋਂ ਅਰਦਾਸ ਕਰੀ ਹੇ ਅਨੰਤ ਪੁਰਖ ਗ੍ਰਿੰਥ ਸਾਹਿਬ ਤੋਂ ਜਿਉ ਕਾ ਤਿਉ ਰਹਯਾ।

ਤਬ ਸ੍ਰੀ ਗੁਰੂ ਜੀ ਕਹਾ ਕਿ "ਗਿਰੰਥ ਸਾਹਿਬ ਏਤਾ ਹੀ ਮਾਤ੍ਰ ਹੈ। ਆਗੇ ਇਸ ਕਾ ਪ੍ਰਮਾਰਥ ਹੈ। ਅਰਥ ਯਹ ਕਿ ਟੀਕਾ ਹੈ।"

ਉਪਰ ਦੱਸੀ ਛੋਟੀ ਜਿਹੀ ਸਾਖੀ ਤੋਂ ਹੁਣ ਸਪਸ਼ਟ ਹੋ ਗਿਆ ਹੈ ਕਿ ਸ੍ਰੀ ਗ੍ਰੰਥ ਸਾਹਿਬ ਦਾ ਕੇਂਦਰੀ ਵਿਚਾਰ ਬਿੰਦੂ, ਸਾਰੇ ਸਿਖ ਮਹੱਲ ਦਾ ਬੁਨਿਆਦੀ ਸਤੰਭ '੧ੴ ਸਤਿਗੁਰ ਪ੍ਰਸਾਦਿ' ਹੀ ਹੈ।

'੧ੴ ਸਤਿਗੁਰ ਪ੍ਰਸਾਦਿ' ਦਾ ਭਾਵ ਇਹ ਹੈ ਕਿ ਅਕਾਲ ਪੁਰਖ ਜਿਸ ਦਾ ਉਪਲਖਣ ਓਅੰਕਾਰ ਹੈ, ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਅਰਥ ਇਹ ਹੈ ਕਿ ਸਤਿਗੁਰੂ ਦੀ ਕਿਰਪਾ ਨਾਲ ਹੀ ਅਕਾਲ ਪੁਰਖ ਮਿਲਦਾ ਹੈ। ਇਹ ਸਤਿਗੁਰੂ ਦੀ ਕਿਰਪਾ ਹੀ ਅਸਲ ਵਿਚ ਬੁਨਿਆਦੀ ਤੱਤ ਹੈ ਸਮੁਚੀ ਸਿੱਖ ਵਿਚਾਰਧਾਰਾ ਦਾ।

'੧ੴ ਸ਼ਬਦ ਦੀ ਬਣਤਰ ਵਲ ਜਾਣਾ ਇਸ ਲੇਖ ਦਾ ਵਿਸ਼ਾ ਨਹੀਂ, ਪਰ ਇਹ ਗੱਲ ਨਿਰਵਿਵਾਦ ਹੈ ਕਿ ਭਾਰਤ ਵਿਚ ਅਨੇਕਾਂ ਮਤ-ਮਤਾਂਤਰਾਂ ਦੇ ਲੰਮੇ ਇਤਿਹਾਸ ਵਿਚ ਓਅੰਕਾਰ ਇਕੋ ਹੀ ਅਰਥ ਵਾਲਾ ਪਰਵਾਨ ਹੈ। ਓਅੰਕਾਰ ਦਾ ਅਰਥ ਈਸ਼ਵਰ ਹੀ ਹੈ। ਗੁਰੂ ਨਾਨਕ ਸਾਹਿਬ ਨੇ ਆਪ ਕਿਹਾ ਹੈ :

**ਓਅੰਕਾਰਿ ਬ੍ਰਹਮਾ ਉਤਪਤਿ॥**
**ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥**
**ਓਅੰਕਾਰਿ ਬੇਦ ਨਿਰਮਏ॥**
**ਓਅੰਕਾਰਿ ਸਬਦਿ ਉਧਰੇ॥**
**ਓਅੰਕਾਰਿ ਗੁਰਮੁਖਿ ਤਰੇ॥**
**ਓਨਮ ਅਖਰ ਸੁਣਹੁ ਬੀਚਾਰੁ॥**
**ਓਨਮ ਅਖਰੁ ਤ੍ਰਿਭਵਣ ਸਾਰੁ॥**
**-ਰਾਮਕਲੀ ਦਖਣੀ ਓਅੰਕਾਰ**
**ਪੰਨਾ ੯੨੯-੩੦**

ਇਸ ਪੱਤਰ ਦਾ ਮੰਤਵ ਇਹ ਦੱਸਣਾ ਵੀ ਨਹੀਂ ਕਿ ਮਨੁਖ ਆਦਿ ਕਾਲ ਤੋਂ ਲੈ ਕੇ ਕਿਹੜੀਆਂ ਕੁਦਰਤੀ ਸ਼ਕਤੀਆਂ ਨੂੰ ਭਗਵਾਨ ਸਮਝਦਾ ਰਿਹਾ। ਕਿਹੜੇ ਕਿਹੜੇ ਦੇਵੀ ਦੇਵਤਿਆਂ ਅਗੇ ਅਰਦਾਸਾਂ ਕਰਦਾ ਰਿਹਾ। ਪਰ ਗੁਰੂ ਨਾਨਕ ਦੇਵ ਜੀ ਨੇ ਈਸ਼ਵਰ ਦੀ ਇਕੋ ਇਕ ਸੁਤੰਤਰ ਤੇ ਸਿਰਮੌਰ ਹਸਤੀ ਮੰਨੀ ਹੈ ਅਤੇ ਇਸ ਨੂੰ ਆਮ ਲੋਕਾਂ ਦੀ ਸਮਝ ਵਾਸਤੇ ੧ੴ ਦੇ ਰੂਪ ਵਿਚ ਅੱਖਰ ਬਧ ਕੀਤਾ ਹੈ। ਆਦਿ ਗ੍ਰੰਥ ਦੇ ਸ਼ੁਰੂ ਵਿਚ ਜੋ ਮੂਲ-ਮੰਤਰ ਵਾਲਾ ਵਾਕ ਲਿਖਿਆ ਹੈ, ਉਹ ਹੈ:

**੧ੴ ਸਤਿਨਾਮ ਕਰਤਾ ਪੁਰਖੁ**
**ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰ ਪ੍ਰਸਾਦਿ॥**

ਉਪ੍ਰੋਕਤ ਵਾਕ ਦੇ ਭਾਵ ਸਪਸ਼ਟ ਹੀ ਹਨ। ਓਅੰਕਾਰ (ਓਅੰ ਜਾ ਓਮ) ਈਸ਼ਵਰ ਇਕ ਹੈ। ਉਸ ਦਾ ਨਾਮ ਸਤਿ ਹੈ, ਸੱਚਾ ਹੈ, ਸਦਾ ਕਾਇਮ ਹੈ। ਉਹ ਸਿਰਜਨਹਾਰਾ ਹੈ। ਉਹ ਨਾ ਹੀ ਡਰਦਾ ਹੈ ਨਾ ਦੁਸ਼ਮਣੀ ਕਰਦਾ ਹੈ। ਉਹ ਸਮੇਂ ਦੀ ਸੀਮਾ ਵਿਚ ਵੀ ਨਹੀਂ ਆਉਂਦਾ ਤੇ ਜੋਨਾਂ ਵਿਚ ਵੀ ਨਹੀਂ। ਉਹ ਆਪਣੇ ਆਪ ਹੀ ਪ੍ਰਗਟ ਹੋਇਆ ਹੈ। ਗੁਰ ਪ੍ਰਸਾਦਿ ਦਾ ਅਰਥ ਹੈ ਗੁਰੂ ਦੀ ਕਿਰਪਾ ਭਾਵ ਉਪਰ ਦੱਸੀਆਂ ਸਿਫਤਾਂ ਵਾਲੇ ਈਸ਼ਵਰ ਤਕ ਪਹੁੰਚ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ।

ਆਦਿ ਗ੍ਰੰਥ ਦੇ ਆਰੰਭ ਵਿਚ ਹੀ ਦਿਤਾ ਇਹ ਈਸ਼ਵਰੀ ਮੰਗਲ ਅੰਦਰ ਵੀ ਕਈ ਥਾਈਂ ਲਿਖਿਆ

ਗਿਆ ਹੈ। ਇਸ ਦੇ ਹੋਰ ਬਦਲਵੇਂ ਤੇ ਸੰਖੇਪ ਰੂਪ ਵੀ ਆਏ ਹਨ, ਸਾਰੇ ਰੂਪ ਇਸ ਪ੍ਰਕਾਰ ਹਨ:

**ਪਹਿਲਾ ਰੂਪ**

**ੴ ਸਤਿਨਾਮ ਕਰਤਾ ਪੁਰਖੁ**
**ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਦੂਜਾ ਰੂਪ**

**ੴ ਸਤਿਨਾਮ ਕਰਤਾ ਪੁਰਖ ਗੁਰ ਪ੍ਰਸਾਦਿ**

**ਤੀਜਾ ਰੂਪ**

**ੴ ਸਤਿਨਾਮੁ ਗੁਰ ਪ੍ਰਸਾਦਿ**

**ਚੌਥਾ ਰੂਪ**

**ੴ ਸਤਿਗੁਰ ਪ੍ਰਸਾਦਿ**

ਇਸ ਨੂੰ ਇਵੇਂ ਵੀ ਪੜ੍ਹਿਆ ਜਾਂਦਾ ਹੈ :

**ੴ ਸਤਿਗੁਰ ਪ੍ਰਸਾਦਿ**

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੰਖੇਪਤਾ ਵਿਚ ਹੋਰ ਈਸ਼ਵਰੀ ਵਿਸ਼ੇਸ਼ਣ ਤਾਂ ਘਟਾਏ ਜਾਂਦੇ ਰਹੇ ਹਨ, ਪਰ ਸਤਿ ਅਤੇ ਗੁਰ ਪ੍ਰਸਾਦਿ ਅੰਤਮ ਰੂਪ ਤਕ ਕਾਇਮ ਹਨ।

ਅਮਰ ਅਜੋਨੀ ਅਰੂਪ ਈਸ਼ਵਰ ਨੂੰ ਗੁਰੂ ਦੀ ਕਿਰਪਾ ਸਦਕਾ ਦੇਖਣ ਦੀ ਗੱਲ ਗੁਰੂ ਨਾਨਕ ਦੇਵ ਜੀ ਨੇ ਖੋਲ੍ਹ ਕੇ ਵੀ ਕੀਤੀ ਹੈ :

**ਬਿਲਾਵਲ ਮਹਲਾ ੧ ਥਿਤੀ ਘਰੁ ੧੦ ਜਤਿ**
**ੴ ਸਤਿਗੁਰ ਪ੍ਰਸਾਦਿ॥**
**ਏਕਮ ਏਕੰਕਾਰੁ ਨਿਰਾਲਾ॥**
**ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ।**
**ਖੋਜਤ ਖੋਜਤ ਘਟਿ ਘਟਿ ਦੇਖਿਆ॥**
**ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ॥**
**ਗੁਰ ਪਰਸਾਦਿ ਪਰਮ ਪਦੁ ਪਾਈ॥**

ਅਸੀਂ ਆਦਿ ਗ੍ਰੰਥ ਦੇ ਆਦਿ ਕਥਨ ਦੀ ਗਲ ਉਪਰ ਵਿਚਾਰੀ ਹੈ ਹੁਣ ਜਰਾ ਅੰਤ ਕਥਨ ਦੀ ਗਲ ਵੀ ਦੇਖ ਲਈਏ। ਇਸ ਮਹਾਨ ਗ੍ਰੰਥ ਦਾ ਨਾਨਕ ਛਾਪ ਵਾਲਾ ਅੰਤਲਾ ਸਲੋਕ ਗ੍ਰੰਥ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਲਿਖਿਆ ਹੈ ਜੋ ਇਸ ਪ੍ਰਕਾਰ ਹੈ :

**ਸਲੋਕ ਮਹਲਾ ੫**
**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥**
**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ**
**ਆਪੇ ਤਰਸੁ ਪਇਓਈ॥**
**ਤਰਸੁ ਪਇਆ ਮਿਹਰਾਮਤਿ ਹੋਈ**
**ਸਤਿਗੁਰੁ ਸਜਣੁ ਮਿਲਿਆ॥**
**ਨਾਨਕ ਨਾਮੁ ਮਿਲੈ ਤਾਂ ਜੀਵਾਂ**
**ਤਨੁ ਮਨੁ ਥੀਵੈ ਹਰਿਆ॥**

ਇਸ ਅੰਤਲੇ ਸਲੋਕ ਵਿਚ ਵੀ ਸਤਿਗੁਰ ਸਜਨ ਦੇ ਤਰਸ ਮਿਹਰਾਮਤ ਭਾਵ ਕਿਰਪਾ ਦੀ ਗਲ ਕੀਤੀ ਗਈ ਹੈ। ਸਤਿਗੁਰੂ ਸਜਨ ਤੋਂ ਨਾਮ ਪ੍ਰਾਪਤ ਕਰਕੇ ਤਨ ਮਨ ਹਰਿਆ ਕਰਨ ਦੀ ਕਾਮਨਾ ਹੈ।

ਸੋ ਅਸੀਂ ਇਹ ਨਿਰਣਾ ਕਢ ਸਕਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਫਰ ਗੁਰੂ ਕਿਰਪਾ ਦੀ ਯਾਚਨਾ ਤੋਂ ਗੁਰੂ ਦੀ ਕਿਰਪਾ ਦੀ ਪ੍ਰਾਪਤੀ ਤਕ ਦਾ ਸਫਰ ਹੈ।

ਅਤੇ ਇਹਨਾ ਆਦਿ-ਅੰਤ ਦੇ ਸਲੋਕਾਂ ਦੇ ਅੰਦਰ ਜੋ ਅੰਮ੍ਰਿਤ ਦਾ ਸਾਗਰ ਬੰਦ ਹੈ ਉਹ ਤਾਂ ਗੁਰੂ ਸਤਿਗੁਰੂ ਦੇ ਸ਼ਬਦਾਂ, ਉਹਨਾਂ ਦੀ ਮਹਿਮਾ, ਉਹਨਾਂ ਦੇ ਗੁਣਾਂ ਨਾਲ ਭਰਿਆ ਪਿਆ ਹੈ। ਕਿਤੇ ਵੀ ਟੁਭੀ ਮਾਰੋ, ਕਿੰਨੀ ਡੂੰਘੀ ਮਾਰੋ ਜੋ ਰਤਨ ਉਹ ਅਮੋਲਕ ਹੋਵੇਗਾ ਅਤੇ ਉਸ ਵਿਚੋਂ ਗੁਰੂ ਕ੍ਰਿਪਾ ਦੀ ਮੋਹਰ ਦਿਸੇਗੀ :

ਜੇ ਤੱਥਾਂ ਦੇ ਆਧਾਰ ਤੇ ਹੀ ਗਲ ਕਰਨੀ ਹੋਵੇ ਤਾਂ ੧੪੩੦ ਪੰਨਿਆਂ ਦੀਆਂ ਕੋਈ ਪੌਣੇ ਛੱਬੀ ਹਜ਼ਾਰ ਸਤਰਾਂ ਬਣਦੀਆਂ ਹਨ। ਤੁਕਾਂ ਵਧ ਬਣਦੀਆਂ ਹਨ। ਇਹਨਾਂ ਵਿਚੋਂ ਉਹ ਸਤਰਾਂ ਜਿਨ੍ਹਾਂ ਦਾ ਆਰੰਭ ਹੀ ਗੁਰੂ ਜਾਂ ਸਤਿਗੁਰੂ ਸ਼ਬਦ ਨਾਲ ਹੁੰਦਾ ਹੈ ਉਹਨਾਂ ਦੀ ਗਿਣਤੀ ਹੀ ਸਾਢੇ ਤਿੰਨ ਹਜ਼ਾਰ ਹੋ ਜਾਂਦੀ ਹੈ। ਬੇਅੰਤ ਤੁਕਾਂ ਦੇ ਅੰਦਰ ਇਹ ਸ਼ਬਦ ਗੁਰੂ ਸਤਿਗੁਰੂ ਆਏ ਹਨ। ਪੂਰੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਕਿੰਨੀ ਵਾਰ ਗੁਰੂ, ਗੁਰ ਅਤੇ ਸਤਿਗੁਰੂ ਸ਼ਬਦ ਲਿਖੇ ਗਏ ਹਨ। ਇਹ ਗਿਣਤੀ ਵੀ ਕਰਨੀ ਬਣਦੀ ਹੈ ਪਰ ਇਕ ਹਕੀਕਤ ਨਿਰਵਿਵਾਦ ਹੈ ਕਿ ਗੁਰੂ ਅਤੇ ਸਤਿਗੁਰੂ ਸ਼ਬਦ ਵੱਖ-ਵੱਖ ਪਰਸੰਗਾਂ ਵਿਚ ਆਦਿ ਗ੍ਰੰਥ ਸਾਹਿਬ ਦੀ ਸਮੁਚੀ ਬਾਣੀ ਵਿਚ ਇਵੇਂ ਵਿਆਪਕ ਹੈ ਜਿਵੇਂ ਆਕਾਸ਼ ਵਿਚ ਤਾਰੇ। ਕੇਵਲ ਗੁਰ ਪ੍ਰਸਾਦਿ ਨਾਲ ਸ਼ੁਰੂ ਹੋਣ ਵਾਲੀਆਂ ਤੁਕਾਂ ਦੀ ਗਿਣਤੀ ਇਕ ਦੋ ਜਾਂ ਦਸ ਵੀਹ ਨਹੀਂ ਇਹ ਤਿੰਨ ਸੌ ਤੋਂ ਉਤੇ ਚਲੀ ਜਾਂਦੀ ਹੈ। ਤੱਥਾਂ ਵਿਚ ਗਿਣਤੀ ਮਿਣਤੀ ਸਾਡਾ ਮੁਖ ਪਰਯੋਜਨ ਨਹੀਂ ਇਹ ਵੱਧ ਘੱਟ ਵੀ ਹੋ ਸਕਦੀ ਹੈ ਪਰ ਸੰਸਾਰ ਦਾ ਮਹਾਨ ਧਾਰਮਕ ਗ੍ਰੰਥ ਗੁਰੂ ਦੀ ਹਸਤੀ, ਗੁਰੂ ਦੀ ਮਾਨਤਾ ਅਤੇ ਗੁਰੂ ਪ੍ਰਸਾਦਿ ਦੀ ਧਾਰਨਾ ਨੂੰ ਸਥਾਪਤ ਕਰਨ ਵਾਲਾ ਚਹੁ ਜੁਗਾਂ ਵਿਚੋਂ ਹੀ ਸਭ ਤੋਂ ਵਡਾ ਗ੍ਰੰਥ ਹੈ।

ਸਤਿਗੁਰੂ ਜਾਂ ਗੁਰੂ ਪ੍ਰਸਾਦਿ ਨਾਲ ਆਰੰਭ ਹੁੰਦੀਆਂ ਤੁਕਾਂ ਦਸਦੀਆਂ ਹਨ ਕਿ ਗੁਰੂ ਦੀ ਕ੍ਰਿਪਾ ਮਨੁੱਖ ਦੇ ਹਰ ਕੰਮ ਹਰ ਲੋੜ ਲਈ ਜ਼ਰੂਰੀ ਹੈ। ਈਸ਼ਵਰ ਪ੍ਰਾਪਤੀ ਲਈ ਵੀ ਤੇ ਸਚਾ ਰਾਹ ਵੇਖਣ ਵਾਸਤੇ ਇਸ ਕਿਰਪਾ ਦੇ ਮਹਾਂ ਸਾਗਰ ਚੋਂ ਕੁਝ ਬੂੰਦਾਂ ਨਮੂਨੇ ਵਾਸਤੇ ਇਥੇ ਪ੍ਰਾਪਤ ਕੀਤੀਆਂ ਹਨ।

**ਗੁਰ ਪ੍ਰਸਾਦਿ ਓਇ ਆਨੰਦ ਪਾਵੈ॥**

ਜਿਸੁ ਸਿਮਰਤ ਮਨਿ ਹੋਇਆ ਪ੍ਰਗਾਸਾ
ਤਾ ਕੀ ਗਤਿ ਮਿਤਿ ਕਹਨੁ ਨਾ ਜਾਵੈ॥
-ਆਸਾ ਮ: ੫-੩੯੩
ਸੋ ਸਿਮਰਨ ਕਰਿ ਨਹੀ ਰਾਖੁ ਉਤਾਰਿ
ਗੁਰ ਪਰਸਾਦੀ ਉਤਰਹਿ ਪਾਰਿ॥
—ਕਬੀਰ : ੯੭੧
ਗੁਰ ਪਰਸਾਦੀ ਉਤਰੇ ਪਾਰਿ॥
ਭਉ ਭਰਮੁ ਬਿਨਸੇ ਬਿਕਾਰ॥
ਮਨ ਤਨ ਅੰਤਰਿ ਬਸੇ ਗੁਰ ਚਰਨਾ॥
ਨਿਰਭੈ ਸਾਧ ਪਰੇ ਹਰਿ ਸਰਨਾ॥
—ਗੁਰੂ ਅਰਜਨ ਦੇਵ ੧੩੪੦
ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ॥
ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ॥
—ਮ: ੧:੧੦੧੧
ਬਾਬਾ ਜਗੁ ਫਾਥਾ ਮਹਾ ਜਾਲਿ॥
ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ॥
—ਮ: ੧:੧੦੦੯
ਅਗਿਆਨੀ ਅੰਧੁ ਨ ਬੂਝਈ॥
ਸਿਰ ਊਪਰਿ ਜਮ ਖੜਗੁ ਕਲਖਾ॥
ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ॥
—ਮ: ੩:੧੦੮੭
ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥
—ਮ: ੧: ੨੨੯
ਪੰਡਿਤ ਪੜਿ ਪੜਿ ਮੋਨੀ ਸਭਿ ਥਾਕੇ
ਭ੍ਰਮਿ ਭੇਖ ਥਕੇ ਭੇਖਧਾਰੀ॥
ਗੁਰ ਪਰਸਾਦਿ ਨਿਰੰਜਨੁ ਪਾਇਆ
ਸਾਚੈ ਸਬਦਿ ਵੀਚਾਰੀ॥ —ਮ: ੩:੧੨੩੪
ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ
ਬੋਲਹਿ ਅੰਮ੍ਰਿਤ ਬਾਣੀ॥ —ਮ: ੩ ਅਨੰਦ
ਕੁਰਬਾਣੁ ਜਾਈ ਗੁਰ ਪੂਰੇ ਅਪਨੇ॥
ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ।
—ਮ: ੫: ੧੩੪੦
ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ॥
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ॥
—ਮ: ੫:੧੨੩੭
ਗੁਰ ਪਰਸਾਦਿ ਐਸੀ ਬੁਧਿ ਸਮਾਨੀ॥
ਚੂਕਿ ਗਈ ਫਿਰਿ ਆਵਨ ਜਾਨੀ॥
—ਕਬੀਰ ਜੀ: ੩੩੭
-ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ
ਚਲਤੁ ਨਦਰੀ ਆਇਆ॥

*ਜੇ ਤੱਥਾਂ ਦੇ ਆਧਾਰ ਤੇ ਹੀ ਗਲ ਕਰਨੀ ਹੋਵੇ ਤਾਂ ੧੪੩੦ ਪੰਨਿਆਂ ਦੀਆਂ ਕੋਈ ਪੌਣੇ ਛੱਬੀ ਹਜ਼ਾਰ ਸਤਰਾਂ ਬਣਦੀਆਂ ਹਨ। ਤੁਕਾਂ ਵਧ ਬਣਦੀਆਂ ਹਨ। ਇਹਨਾਂ ਵਿਚੋਂ ਉਹ ਸਤਰਾਂ ਜਿਨ੍ਹਾਂ ਦਾ ਆਰੰਭ ਹੀ ਗੁਰੂ ਜਾਂ ਸਤਿਗੁਰੂ ਸ਼ਬਦ ਨਾਲ ਹੁੰਦਾ ਹੈ ਉਹਨਾਂ ਦੀ ਗਿਣਤੀ ਹੀ ਸਾਢੇ ਤਿੰਨ ਹਜ਼ਾਰ ਹੋ ਜਾਂਦੀ ਹੈ। ਬੇਅੰਤ ਤੁਕਾਂ ਦੇ ਅੰਦਰ ਇਹ ਸ਼ਬਦ ਗੁਰੂ ਸਤਿਗੁਰੂ ਆਏ ਹਨ। ਪੂਰੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਕਿੰਨੀ ਵਾਰ ਗੁਰੂ, ਗੁਰ ਅਤੇ ਸਤਿਗੁਰੂ ਸ਼ਬਦ ਲਿਖੇ ਗਏ ਹਨ।*

*-ਜਲ ਅਗਨੀ ਵਿਚ ਘਤਿਆ*
*ਜਲੈ ਨ ਡੁਬੈ ਗੁਰਪ੍ਰਸਾਦਿ। -ਭਾਈ ਗੁਰਦਾਸ*
-ਨਾਨਕ ਸਚਿ ਨਾਮਿ ਨਿਸਤਾਰਾ
ਕੋ ਗੁਰ ਪਰਸਾਦਿ ਅਘੁਲੈ॥ —ਮ: ੧:੧੩੪੪
ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪਰਗਟੁ ਹੋਇ॥
-ਗੁਰੂ ਨਾਨਕ ਦੇਵ ਜੀ

ਅਣਗਿਣਤ ਤੁਕਾਂ ਹਨ ਜੋ ਗੁਰੂ ਕਿਰਪਾ ਦੀ ਮਹਿਮਾ ਦਾ ਬਖਾਨ ਕਰਦੀਆਂ ਹਨ। ਤੁਕਾਂ ਨਹੀਂ ਪੂਰੇ ਦੇ ਪੂਰੇ ਸ਼ਬਦ ਹਨ ਜੋ ਗੁਰੂ ਦੀ ਪ੍ਰੀਭਾਸ਼ਾ ਦਸਦੇ ਹਨ। ਗੁਰੂ ਦੀਆਂ ਸਿਫਤਾਂ ਅਤੇ ਕਾਰਜ ਦਸਦੇ ਹਨ ਗੁਰੂ ਕਿਰਪਾ ਦੀਆਂ ਬਰਕਤਾਂ ਦਰਸਾਉਂਦੇ ਹਨ। ਇਥੇ ਕੇਵਲ ਇਕ ਸ਼ਬਦ ਸ੍ਰੀ ਆਦਿ ਗ੍ਰੰਥ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅੰਕਿਤ ਕਰਦੇ ਹਾਂ।

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥
ਮਤ ਕੋ ਭਰਮਿ ਭੁਲੈ ਸੰਸਾਰਿ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ ਰਹਾਉ॥
ਭੂਲੇ ਕਉ ਗੁਰਿ ਮਾਰਗਿ ਪਾਇਆ॥
ਅਵਰ ਤਿਆਗਿ ਹਰਿ ਭਗਤੀ ਲਾਇਆ॥
ਜਨਮ ਮਰਨ ਕੀ ਤ੍ਰਾਸ ਮਿਟਾਈ॥
ਗੁਰ ਪੂਰੇ ਕੀ ਬੇਅੰਤ ਵਡਾਈ॥

ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥
ਅੰਧਕਾਰ ਮਹਿ ਭਇਆ ਪ੍ਰਗਾਸ॥
ਜਿਨਿ ਕੀਆ ਸੋ ਗੁਰ ਤੇ ਜਾਨਿਆ॥
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥
ਗੁਰੁ ਕਰਤਾ ਗੁਰੁ ਕਰਣੈ ਜੋਗੁ॥
ਗੁਰੁ ਪਰਮੇਸਰੁ ਹੈ ਭੀ ਹੋਗੁ॥
ਕਹੁ ਨਾਨਕ ਪ੍ਰਭਿ ਇਹੈ ਜਨਾਈ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ॥

ਵੱਖ ਵੱਖ ਸਮਿਆਂ ਤੇ ਗੁਰੂ ਵਿਅਕਤੀ ਸਿਖ ਸੇਵਕਾਂ ਨੂੰ ਪੱਤਰ ਲਿਖਦੇ ਰਹੇ ਹਨ ਜਿਨ੍ਹਾਂ ਨੂੰ ਸਿਖ ਜਗਤ ਸਤਿਕਾਰ ਨਾਲ ਹੁਕਮਨਾਮੇ ਆਖਦਾ ਹੈ। ਅਜਿਹੇ ਹੁਕਮਨਾਮਿਆਂ ਨੂੰ ਡਾ: ਗੰਡਾ ਸਿੰਘ ਨੇ ਇਕ ਪੁਸਤਕ ਰੂਪ ਵਿਚ ਸੰਕਲਿਤ ਕੀਤਾ ਹੈ। ਉਹਨਾਂ ਹੁਕਮਨਾਮਿਆਂ ਦੀ ਇਸ ਪੁਸਤਕ ਵਿਚ ਛਪੀਆਂ ਫੋਟੋ ਪ੍ਰਤੀਆਂ ਤੋਂ ਪਤਾ ਲਗਦਾ ਹੈ ਕਿ ਆਪਣੇ ਪਤਰਾਂ ਦਾ ਆਰੰਭ ਗੁਰੂ ਸਾਹਿਬ ਈਸ਼ਵਰੀ ਮੰਗਲਾਂ ਦੁਆਰਾ ਕਰਦੇ ਸਨ ਜਿਨ੍ਹਾਂ ਦਾ ਸਰੂਪ ਇਹ ਹੈ।

ੴ ੴ ਗੁਰਸਤਿ, ੴ ਸਤਿਗੁਰੁ,
ੴ ਸਤਿਗੁਰੂ ਜੀ, ੴ ਸਤਿਗੁਰੂ ਜੀਓ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਅੰਤ ਤੇ ਸਾਰੀ ਗਲ ਦੋ ਹੀ ਹਸਤੀਆਂ ਦੀ ਰਹਿ ਜਾਂਦੀ ਹੈ। ਇਕ ਅਕਾਲ ਪੁਰਖ ਹੈ ਅਤੇ ਇਕ ਸਤਿਗੁਰੂ ਪੁਰਖ। ਅਕਾਲ ਪੁਰਖ ਨੂੰ ਜਾਣਿਆਂ ਹੀ ਸਤਿਗੁਰੂ ਰਾਹੀਂ ਜਾ ਸਕਦਾ ਹੈ। ਇਸੇ ਕਰਕੇ ਸਤਿਗੁਰੂ ਅਕਾਲ ਪੁਰਖ ਦਾ ਪ੍ਰਤੀਨਿਧ ਹੀ ਨਹੀਂ ਖੁਦ ਅਕਾਲ ਪੁਰਖ ਦਾ ਰੂਪ ਵੀ ਲਗਣ ਲਗ ਪੈਂਦਾ ਹੈ।

ਕਿਸੇ ਜ਼ਮਾਨੇ ਵਿਚ ਦੇਵਤਿਆਂ ਅਤੇ ਦੈਂਤਾਂ ਨੇ ਸਮੁੰਦਰ ਰਿੜਕ ਕੇ ੧੪ ਰਤਨ ਵਿਚੋਂ ਕੱਢੇ ਸਨ। ਇਸੇ ਪਰਸੰਗ ਨੂੰ ਧਿਆਨ ਵਿਚ ਰਖਦਿਆਂ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਭਾਈ ਅਸਾਂ ਵੀ ਸਮੁੰਦਰ ਫਰੋਲ ਕੇ ਉਸ ਵਿਚੋਂ ਜੋ ਵਸਤ ਦੇਖੀ ਹੈ ਉਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਉਹ ਹੈ ਕਿ ਗੁਰੂ ਤਾਂ ਗੋਵਿੰਦ ਹੈ। ਅਤੇ ਗੋਵਿੰਦ ਗੁਰੂ ਹੈ ਇਸ ਵਿਚ ਕੋਈ ਭੇਦ ਹੈ ਹੀ ਨਹੀਂ।

*ਸਮੁੰਦ ਵਿਰੋਲ ਹਮ ਦੇਖਿਆ ਭਾਈ*
*ਇਕ ਵਸਤੁ ਅਨੂਪ ਦਿਖਾਈ*
*ਗੁਰ ਗੋਵਿੰਦੁ ਗੋਵਿੰਦ ਗੁਰੂ ਹੈ*
*ਨਾਨਕ ਭੇਦ ਨ ਭਾਈ॥*

ਗੁਰੂ ਅਰਜਨ ਦੇਵ ਜੀ ਦਾ ਕਥਨ ਹੈ।

ਗੁਰ ਗੋਬਿੰਦ ਗੋਪਾਲ ਗੁਰ
ਗੁਰ ਪੂਰਾ ਨਾਰਾਇਣਹ॥

ਜਾਂ

ਗੁਰ ਕੀ ਮਹਿਮਾ ਕਿਆ ਕਹਾ
ਗੁਰ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ
ਜੁਗਹ ਜੁਗੁ ਪੂਰਾ ਪਰਮੇਸਰੁ॥ (੩੯੭)

ਅਤੇ ਭੱਟ ਤਾਂ ਸਤਿਗੁਰਾਂ ਦੀ ਉਸਤਤ ਕਰਦਾ ਮਸਤੀ ਵਿਚ ਆ ਕੇ ਕਹਿੰਦਾ ਹੈ।

ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ॥

ਗੋਬਿੰਦ ਅਤੇ ਸਤਿਗੁਰੂ ਦੇ ਪਰਿਯਾਯਵਾਚੀ ਸ਼ਬਦਾਂ ਤੋਂ ਕੁਝ ਲੋਕ ਖਾਸਾ ਭੁਲੇਖਾ ਖਾਂਦੇ ਵੀ ਹਨ ਅਤੇ ਪਾਂਦੇ ਵੀ ਹਨ। ਉਹ ਇਹ ਸਾਬਤ ਕਰਨ ਵਲ ਤੁਰ ਪੈਂਦੇ ਹਨ ਕਿ ਪਰਮਾਤਮਾ ਅਕਾਲ ਪੁਰਖ ਹੀ ਗੁਰੂ ਹੈ ਅਤੇ ਮਨੁਖੀ ਕਾਇਆ ਵਾਲਾ ਪ੍ਰਾਣਧਾਰੀ, ਦੇਹਧਾਰੀ ਵਿਅਕਤੀ ਗੁਰੂ ਨਹੀਂ ਹੋ ਸਕਦਾ। ਉੱਝ ਤਾਂ ਸਿਖਾਂ ਦੇ ਸਾਰੇ ਗੁਰੂ ਵਿਅਕਤੀਆਂ ਦੇ ਪ੍ਰਾਣਧਾਰੀ ਮਾਤਾ ਪਿਤਾ ਅਤੇ ਪਰਿਵਾਰ ਵਾਲੇ ਹੁੰਦਿਆਂ ਸੁੰਦਿਆਂ ਇਹ ਗਲ ਆਪਣੀ ਹਾਸੋਹੀਣੀ ਲਗਦੀ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਅਜੋਨੀ ਈਸ਼ਵਰ ਅਤੇ ਗੁਰੂ ਦੀ ਆਜ਼ਾਦ ਹਸਤੀ ਦਾ ਨਿਖੇੜਾ ਸਪਸ਼ਟ ਰੂਪ ਵਿਚ ਕੀਤਾ ਹੈ।

ਧਨੁ ਧਰਣੀਧਰੁ ਆਪਿ ਅਜੋਨੀ
ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ
ਕੈ ਜਾਣੈ ਗੁਰੁ ਸੂਰਾ॥ -ਰਾਮਕਲੀ ਮਹਲਾ ੧

ਕੈ ਦਾ ਅਰਥ ਹੈ ਜਾਂ। ਭਾਵ ਸਪਸ਼ਟ ਹੈ ਕਿ ਕਰਤਾਰ ਦੀ ਗੱਲ ਜਾਂ ਤਾਂ ਕਰਤਾਰ ਆਪ ਜਾਣਦਾ ਹੈ ਜਾਂ ਸੂਰਮਾ ਗੁਰੂ। ਸੋ ਕਰਤਾਰ ਅਤੇ ਗੁਰੂ ਸੁਤੰਤਰ ਹਸਤੀਆਂ ਦਿਸਦੀਆਂ ਹਨ।

ਇਸੇ ਹੀ ਪ੍ਰਸੰਗ ਵਿਚ ਇਕ ਔਖੀ ਗੱਲ ਸੰਖੇਪ ਰੂਪ ਵਿਚ ਹੋਰ ਕਰ ਲਈਏ। ਜਿਵੇਂ ਪ੍ਰਮਾਤਮਾ ਨੂੰ ਹੀ ਗੁਰੂ ਆਖਿਆ ਜਾਣ ਲਗ ਪਿਆ ਹੈ ਇਵੇਂ ਹੀ ਗੁਰੂ ਦੇ ਸ਼ਬਦ (ਨਾਮ ਹੁਕਮ) ਨੂੰ ਹੀ ਗੁਰੂ ਕਰਕੇ ਪ੍ਰਚਾਰਦਿਆਂ ਮੁੜ ਦੇਹ ਵਾਲੇ, ਪ੍ਰਾਣਾਂ ਵਾਲੇ ਗੁਰੂ ਨੂੰ ਨਕਾਰਨ ਦੀ ਰੁਚੀ ਵੀ ਹੈ। ਇਹ ਮਜ਼ਮੂਨ ਤਾਂ ਬਹੁਤ ਵੱਡਾ ਹੈ, ਪਰ ਅਸੀਂ ਗੁਰੂ ਨਾਨਕ ਦੇਵ ਜੀ ਦੀਆਂ ਕੇਵਲ ਦੋ ਤੁਕਾਂ ਹੀ ਦਰਜ ਕਰਦੇ ਹਾਂ, ਜੋ ਸਾਬਤ ਕਰਦੀਆਂ ਹਨ ਕਿ ਅਕੱਥ ਨੂੰ ਕਥਾਉਣ ਵਾਲਾ ਤੇ ਸ਼ਬਦ ਨੂੰ ਮਿਲਾਉਣ ਵਾਲਾ ਤਾਂ ਗੁਰੂ ਹੈ - ਸਰੀਰਧਾਰੀ ਤੇ ਪ੍ਰਾਣਧਾਰੀ ਤੁਕਾਂ ਹਨ :

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥
ਅਕਥੁ ਕਥਾਵੈ ਸਬਦਿ ਮਿਲਾਵੈ॥ ਪੰਨਾ ੬੮੬

ਗੁਰੂ ਅਮਰਦਾਸ ਜੀ ਦੀਆਂ ਤੁਕਾਂ ਦਰਜ ਕਰਦੇ ਹਾਂ ਜੋ ਦੱਸਦੀਆਂ ਹਨ ਕਿ ਬਾਣੀ, ਸਬਦ ਨਾਮ ਸਭ ਗੁਰੂ

ਦੀ ਕਿਰਪਾ ਤੇ ਮਿਲਦੇ ਹਨ :

**ਸਚੁ ਬਾਣੀ ਸਚੁ ਸਬਦੁ ਹੈ ਭਾਈ**
**ਗੁਰ ਕਿਰਪਾ ਤੇ ਹੋਇ॥**
**ਨਾਨਕ ਨਾਮੁ ਹਰਿ ਮਨਿ ਵਸੈ ਭਾਈ**
**ਤਿਸੁ ਬਿਘਨੁ ਨ ਲਾਗੈ ਕੋਇ॥ ਪੰਨਾ ੬੩੮**

ਗੁਰਬਾਣੀ ਤਾਂ ਗੁਰੂ ਤਕ ਜਾਣ ਲਈ ਪਹੁੰਚ ਮਾਰਗ ਹੈ। ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਡਾ: ਬਲਬੀਰ ਸਿੰਘ ਵਲੋਂ ਉਰਹਾਰੀ ਸ਼ਬਦ ਦੀ ਵਿਆਖਿਆ ਇਹਨਾਂ ਸ਼ਬਦਾਂ ਵਿਚ ਦਰਜ ਹੈ :

**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ॥**
**—ਆਸਾ ਮ: ੫ ਪੰਨਾ ੪੦੪**

ਉਰਹਾਰੀ : ਹਿਰਦੇ ਰੂਪ ਗਲੇ ਪਾਉਣ ਦਾ ਹਾਰ।

ਹਿਰਦੇ ਕੰਠ ਦੁਆਲੇ ਹਾਰ ਵਾਂਗ ਪਰੋਇਆ ਰਹਿੰਦਾ ਹੈ।

ਭਾਵ- ਇਹ ਬਾਣੀ ਦੀ ਮਹਿਮਾ ਬਾਰੇ ਤੁਕਾਂ ਹਨ। ਜੇ ਖਿਨ ਭਰ ਇਸ ਨੂੰ ਉਚਾਰੀਏ ਤਾਂ ਇਸ ਦਾ ਫਲ ਗੁਰਗਮ ਹੈ। ਗੁਰੂ ਤਕ ਪਹੁੰਚਾ ਦੇਣ ਦੇ ਸਮਰਥ ਹੈ। ਜੇ ਹਰਦਮ ਉਸ ਵਿਚ ਰਹੀਏ ਤਾਂ ਜਮ ਨੇੜੇ ਨਹੀਂ ਢੁਕਦਾ ਅਤੇ ਹਰੀ ਕੰਠ ਦੁਆਲੇ ਹਾਰ ਵਾਂਗ ਪਰੋਇਆ ਰਹਿੰਦਾ ਹੈ।"

ਸਿੱਖ ਧਰਮ ਵਿਚ ਚੌਅਖਰੇ ਭਜਨ ਦਾ ਮਹਾਤਮ ਬਹੁਤ ਹੈ। ਇਸ ਨੂੰ ਗੁਪਤ ਜਪਣ ਦਾ ਆਦੇਸ਼ ਤਾਂ ਸਤਿਗੁਰੂ ਸਾਹਿਬਾਨ ਵਲੋਂ ਹੀ ਹੈ, ਪਰ ਅਜ ਕਲ ਇਸ ਨੂੰ ਪ੍ਰਗਟ ਉੱਚੀ ਉੱਚੀ ਉਚਾਰਣ ਦਾ ਵੀ ਆਮ ਰਿਵਾਜ ਹੈ। ਈਸ਼ਵਰ ਵਾਚੀ ਇਸ ਸ਼ਬਦ ਦੀ ਰਚਨਾ ਪ੍ਰਕ੍ਰਿਆ ਵਲ ਵੀ ਜਰਾ ਗਹੁ ਕਰ ਲਈਏ-

**ਗੁਰੂ ਦਾ ਮਹਾਤਮ, ਗੁਰੂ ਦੀ ਲੋੜ ਕਿੰਨੀ ਵਿਸ਼ੇਸ਼ ਗੱਲ ਹੈ ਇਸ ਦਾ ਇਕ ਹੀ ਪਰਮਾਣ ਗੁਰਬਾਣੀ ਵਿਚੋਂ ਦਿਤਾ ਜਾਂਦਾ ਹੈ। ਭਾਵੇਂ ਸਾਰੇ ਹੀ ਬਾਣੀਕਾਰ ਗੁਰੂ ਵਿਅਕਤੀਆਂ ਦੇ ਆਪਣੇ ਸਰੀਰਧਾਰੀ ਗੁਰਦੇਵ ਸਨ, ਪਰ ਇਥੇ ਮਿਸਾਲ ਗੁਰੂ ਰਾਮਦਾਸ ਜੀ ਨੇ ਦੁਆਪਰ ਯੁੱਗ ਦੀ ਦਿਤੀ ਹੈ ਕਿ ਭਗਵਾਨ ਕ੍ਰਿਸ਼ਨ ਨੂੰ ਹਰੀ ਅਵਿਤਾਰ ਅਤੇ ਜੁਗ ਸਤਿਗੁਰੂ ਹੋਣ ਦੇ ਬਾਵਜੂਦ ਸੰਦੀਪਨ ਰਿਸ਼ੀ ਨੂੰ ਗੁਰੂ ਧਾਰਨਾ ਪਿਆ।**

ਗੁਰਮਤਿ ਦੇ ਅਧਿਕਾਰਤ ਵਿਆਖਿਆਕਾਰ, ਆਦਿ ਗ੍ਰੰਥ ਦੇ ਲਿਖਾਰੀ ਤੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਨਿਸ਼ਠਾਵਾਨ ਸਿੱਖ ਮਿੱਤਰ ਅਤੇ ਰਿਸ਼ਤੇਦਾਰ ਭਾਈ ਗੁਰਦਾਸ ਜੀ ਕਥਨ ਕਰਦੇ ਹਨ :

*ਸਤਿਜੁਗ ਸਤਿਗੁਰੁ ਵਾਸਦੇਵ*
*ਵਵਾ ਵਿਸ਼ਨਾ ਨਾਮ ਜਪਾਵੈ॥*

ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ॥

*ਤ੍ਰੇਤੇ ਸਤਿਗੁਰ ਰਾਮ ਜੀ*
*ਰਾਰਾ ਰਾਮ ਜਪੇ ਸੁਖੁ ਪਾਵੈ॥*
*ਕਲਿਜੁਗ ਨਾਨਕ ਗੁਰ ਗੋਬਿੰਦ*
*ਗਗਾ ਗੋਬਿੰਦ ਨਾਮੁ ਅਲਾਵੈ॥*
*ਚਾਰੋ ਜਾਗੇ ਚਹੁ ਜੁਗੀ*
*ਪੰਚਾਇਣ ਵਿਚ ਜਾਇ ਸਮਾਵੈ॥*
*ਚਾਰੋ ਅਛਰ ਇਕੁ ਕਰ*
*ਵਾਹਿਗੁਰੁ ਜਪੁ ਮੰਤ੍ਰ ਜਪਾਵੈ॥*
*ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ।*

ਉਪ੍ਰੋਕਤ ਪਉੜੀ ਤੋਂ ਤਾਂ ਇਹ ਹੀ ਸਿਧ ਹੁੰਦਾ ਹੈ ਕਿ ਚੌਅੱਖਰਾ ਭਜਨ (ਵਾਹਿਗੁਰੂ ਸ਼ਬਦ) ਸਮੇਂ ਦੇ ਸਤਿਗੁਰੂ ਸਾਹਿਬਾਨ ਦੀ ਹੀ ਮਹਿਮਾ ਹੈ। ਇਹ ਸਤਿਗੁਰੂ ਸਾਹਿਬਾਨ ਦਾ ਹੀ ਸਿਮਰਨ ਹੈ। ਸਤਿਗੁਰੂ ਜੀ ਦੀ ਧੰਨਤਾ ਪ੍ਰਗਟਾਉਣ ਲਈ ਉਹਨਾਂ ਨੂੰ ਵਾਹੁ ਵਾਹੁ ਕਹਿਣ ਵਾਸਤੇ ਵੀ ਇਹ ਸ਼ਬਦ ਭੱਟਾਂ ਨੇ ਵਰਤਿਆ ਹੈ:

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥**
**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ**
**ਦਹੀ ਭਾਤੁ ਖਾਹਿ ਜੀਉ॥**
**ਸਤਿ ਸਾਚੁ ਸ੍ਰੀ ਨਿਵਾਸੁ**
**ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥**

ਗੁਰੂ ਰਾਮਦਾਸ ਜੀ ਦੀ ਉਪਮਾ ਕਰਦਿਆਂ, ਉਹਨਾਂ ਨੂੰ ਕੰਵਲਾਂ ਵਰਗੇ ਨੈਣਾਂ ਵਾਲੇ, ਮਿੱਠੇ ਬੋਲਾਂ ਵਾਲੇ, ਮਾਂ ਜਸ਼ੋਦਾਂ ਕੋਲੋਂ ਦਹੀਂ ਚੌਲ ਖਾਣ ਵਾਲੇ ਕ੍ਰਿਸ਼ਨ ਨਾਲ ਤੁਲਨਾ ਕਰਦਿਆਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ਆਖਿਆ ਹੈ। ਗੁਰੂ ਦੀ ਸਿਫਤ ਅੰਤ ਹਰੀ ਦੀ ਸਿਫਤ ਹੋ ਨਿਬੜੀ ਹੈ।

ਗੁਰੂ ਦਾ ਮਹਾਤਮ, ਗੁਰੂ ਦੀ ਲੋੜ ਕਿੰਨੀ ਵਿਸ਼ੇਸ਼ ਗੱਲ ਹੈ ਇਸ ਦਾ ਇਕ ਹੀ ਪਰਮਾਣ ਗੁਰਬਾਣੀ ਵਿਚੋਂ ਦਿਤਾ ਜਾਂਦਾ ਹੈ। ਭਾਵੇਂ ਸਾਰੇ ਹੀ ਬਾਣੀਕਾਰ ਗੁਰੂ ਵਿਅਕਤੀਆਂ ਦੇ ਆਪਣੇ ਸਰੀਰਧਾਰੀ ਗੁਰਦੇਵ ਸਨ,

ਪਰ ਇਥੇ ਮਿਸਾਲ ਗੁਰੂ ਰਾਮਦਾਸ ਜੀ ਨੇ ਦੁਆਪਰ ਯੁੱਗ ਦੀ ਦਿਤੀ ਹੈ ਕਿ ਭਗਵਾਨ ਕ੍ਰਿਸ਼ਨ ਨੂੰ ਹਰੀ ਅਵਿਤਾਰ ਅਤੇ ਜੁਗ ਸਤਿਗੁਰੂ ਹੋਣ ਦੇ ਬਾਵਜੂਦ ਸੰਦੀਪਨ ਰਿਸ਼ੀ ਨੂੰ ਗੁਰੂ ਧਾਰਨਾ ਪਿਆ।

ਚੌਥੇ ਗੁਰੂ ਪ੍ਰਮਾਣ ਦਿੰਦੇ ਹਨ :

**ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ॥**

**—ਆਦਿ ਗ੍ਰੰਥ ਪੰਨਾ ੧੬੫**

ਕ੍ਰਿਸ਼ਨ ਬਾਬਤ ਕੋਈ ਭੁਲੇਖਾ ਨਾ ਰਹੇ ਇਸ ਵਾਸਤੇ ਉਹਨਾਂ ਦੇ ਭਰਾ ਬਲਭਦ੍ਰ ਦਾ ਨਾਮ ਵੀ ਅੰਕਿਤ ਕਰ ਦਿਤਾ ਹੈ।

ਹੁਣ ਤਕ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਦੇ ਆਧਾਰ ਤੇ ਹੀ ਗੱਲ ਕੀਤੀ ਹੈ। ਗੁਰ ਗੋਬਿੰਦ ਸਿੰਘ ਜੀ ਦੀ ਬਾਣੀ ਨਾ ਤਾਂ ਆਦਿ ਗ੍ਰੰਥ ਵਿਚ ਦਰਜ ਹੈ ਨਾ ਉਹਨਾਂ ਆਪਣੇ ਨਾਮ ਨਾਲ ਨਾਨਕ ਮੋਹਰ-ਛਾਪ ਲਾਈ ਹੈ। ਪੁਰਾਣੇ ਸਮਿਆਂ ਵਿਚ ਕਵੀ ਆਪਣੀ ਰਚਨਾ ਆਪਣੇ ਗੁਰੂ ਨੂੰ ਸਮਰਪਤ ਕਰਦੇ ਤੇ ਗੁਰੂ ਦੇ ਨਾਮ ਤੇ ਲਿਖਦੇ ਛਾਪਦੇ ਸਨ। ਬਾਅਦ ਵਿਚ ਇਹ ਰਿਵਾਜ ਹਟ ਗਿਆ। ਇਹ ਵਿਕਾਸ ਦਾ ਇਕ ਪੜਾਅ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਾਨਕ ਛਾਪ ਆਪਣੀ ਰਚਨਾ ਨਾਲ ਨਹੀਂ ਲਾਈ। ਹੋ ਸਕਦਾ ਹੈ ਇਹ ਵੀ ਕਾਰਨ ਹੋਵੇ ਕਿ ਉਹਨਾਂ ਦੀ ਬਹੁਤੀ ਰਚਨਾ ਇਤਿਹਾਸ ਦੇ ਸਾਹਿਤ ਨਾਲ ਸੰਬੰਧਤ ਹੈ। ਉਹਨਾਂ ਦੀ ਬਾਣੀ ਦੇ ਉਪਰ ਜੋ ਮੰਗਲ ਆਏ ਹਨ, ੧ਓ ਸਤਿਗੁਰ ਪ੍ਰਸਾਦਿ; ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ, ਤ੍ਵ ਪ੍ਰਸਾਦਿ, ਸ੍ਰੀ ਭਗਉਤੀ ਜੀ ਸਹਾਇ। ਦਸਮ ਗ੍ਰੰਥ ਦੀ ਸੰਪਾਦਨਾ ਦਸਮ ਗੁਰੂ ਜੀ ਨੇ ਆਪ ਨਹੀਂ ਕੀਤੀ; ਨਹੀਂ ਤਾਂ ਸ਼ਾਇਦ ਕੋਈ ਇਕਸਾਰਤਾ ਉਹ ਕਰ ਦਿੰਦੇ। ੧ਓ ਵਾਹਿਗੁਰੂ ਅਤੇ ਭਗੌਤੀ ਤਾਂ ਈਸ਼ਵਰ ਜਾਂ ਈਸ਼ਵਰ ਦੀ ਸ਼ਕਤੀ ਦੀਆਂ ਹੀ ਵਾਚਕ ਹੋਈਆਂ, ਸਤਿਗੁਰੂ ਪ੍ਰਸਾਦਿ ਤਾਂ ਸਤਿਗੁਰੂ ਕਿਰਪਾ ਹੀ ਹੈ, ਤ੍ਵ ਪ੍ਰਸਾਦਿ ਦਾ ਭਾਵ ਵੀ ਉਸਦੀ ਕਿਰਪਾ ਹੈ, ਭਾਵ ਜੋ ਉਪਰ ਦਸਿਆ ਗਿਆ ਹੈ ਭਾਵ ਸਤਿਗੁਰੂ ਕਿਰਪਾ ਹੀ। ਦਸਮ ਗੁਰੂ ਜੀ ਦਾ ਸਮਾਂ ਇਤਿਹਾਸ ਅਤੇ ਸਾਹਿਤ ਦੇ ਰੁਪਾਂਤਰਨ ਦਾ ਸਮਾਂ ਸੀ। ਗੁਰੂ ਸਾਹਿਬ ਨੇ ਉੱਚ ਗੁਰ ਪ੍ਰਸਾਦਿ ਦੀ ਧਾਰਨਾ ਨੂੰ ਚੰਡੀ ਦੀ ਵਾਰ ਦੇ ਸ਼ੁਰੂ ਵਿਚ ਹੀ ਖੋਲ੍ਹ ਕੇ ਲਿਖ ਦਿਤਾ ਹੈ-

**ਪ੍ਰਿਥਮ ਭਗੌਤੀ ਸਿਮਰਿ ਕੈ**
**ਗੁਰ ਨਾਨਕ ਲਈ ਧਿਆਇ॥**
**ਫਿਰਿ ਅੰਗਦ ਗੁਰ ਤੇ ਅਮਰਦਾਸ**
**ਰਾਮਦਾਸੈ ਹੋਈ ਸਹਾਇ॥**
**ਅਰਜਨ ਹਰਿ ਗੋਬਿੰਦ ਨੂ**
**ਸਿਮਰੌ ਸ੍ਰੀ ਹਰਿਰਾਇ।**
**ਸ੍ਰੀ ਹਰਿ ਕ੍ਰਿਸਨ ਧਿਆਈਐ**
**ਜਿਸੁ ਡਿਠੇ ਸਭ ਦੁਖੁ ਜਾਇ॥**
**ਤੇਗ ਬਹਾਦਰ ਸਿਮਰੀਐ**
**ਘਰ ਨਉਨਿਧਿ ਆਵੈ ਧਾਇ॥**
**ਸਭ ਥਾਈਂ ਹੋਇ ਸਹਾਇ॥੧॥**

ਇਸ ਤਰ੍ਹਾਂ ਕੇਵਲ ਗੁਰੂ, ਸਤਿਗੁਰੂ ਪ੍ਰਸਾਦਿ ਕਹਿਣ ਦੀ ਥਾਂ ਦਸਮ ਗੁਰੂ ਜੀ ਨੇ ਸਤਿਗੁਰੂ ਸਾਹਿਬਾਨ ਦੇ ਨਾਮ ਲੈ ਲੈ ਕੇ ਸਹਾਈ ਹੋਣ ਲਈ ਅਰਦਾਸ ਕੀਤੀ। ਸਾਹਿਤਕ ਮੁਹਾਵਰਾ ਬਦਲ ਗਿਆ ਪਰ ਭਾਵ ਸਤਿਗੁਰ ਪ੍ਰਸਾਦਿ ਦਾ ਹੈ।

ਤਬਦੀਲੀ ਕੁਦਰਤ ਦਾ ਨਿਯਮ ਹੈ। ਸਤਿਗੁਰੂ ਪ੍ਰਸਾਦਿ ਦੀ ਥਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਲਿਖਣਾ ਗਲ ਨੂੰ ਖੋਹਲ ਕੇ ਕਰਨਾ ਹੈ। ਭਾਸ਼ਾ ਛੰਦ ਨਾਮ ਥਾਂ ਵਿਚ ਪਰਵਰਤਨ ਸਮੇਂ ਦੀ ਤੋਰ ਦੀ ਨਿਸ਼ਾਨੀ ਹੈ।

ਜਪ ਤਪ ਨੇਮ ਸੁਚ ਸੰਜਮ ਗੁਰਬਾਣੀ ਕੀਰਤਨ ਪੂਜਾ ਅਰਚਾ ਸਤਿਗੁਰੂ ਦੀ ਕ੍ਰਿਪਾ ਪ੍ਰਾਪਤ ਕਰਨ ਵਾਸਤੇ ਹਨ। ਜੱਪ ਹੀਣ ਤੱਪ ਹੀਣ ਕੁਲ ਹੀਣ ਕਰਮ ਹੀਣ ਜੀਵਾਂ ਤੇ ਜਦੋਂ ਗੁਰੂ ਦੀ ਕ੍ਰਿਪਾ ਹੋ ਗਈ ਤਾਂ ਉਹ ਕਹਿੰਦੇ ਕਹਾਉਂਦੇ ਮਹਾਂ ਪੁਰਖਾਂ ਤੇ ਉਚ ਵਿਅਕਤੀਆਂ ਤੋਂ ਉਪਰ ਹੋ ਗਏ। ਇਹ ਉਹ ਪ੍ਰਾਣੀ ਹਨ ਜੋ ਸਤਿਗੁਰੂ ਦੀ ਆਗਿਆ ਮੰਨਣ ਨੂੰ ਹੀ ਭਗਤੀ ਸਮਝਦੇ ਹਨ। ਇਸੇ ਵਿਸ਼ਵਾਸ ਦੇ ਆਸਰੇ ਉਹ ਭੋਲੇ ਭਾਅ ਪਾਰ ਲੰਘ

**ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਾਨਕ ਛਾਪ ਆਪਣੀ ਰਚਨਾ ਨਾਲ ਨਹੀਂ ਲਾਈ। ਹੋ ਸਕਦਾ ਹੈ ਇਹ ਵੀ ਕਾਰਨ ਹੋਵੇ ਕਿ ਉਹਨਾਂ ਦੀ ਬਹੁਤੀ ਰਚਨਾ ਇਤਿਹਾਸ ਦੇ ਸਾਹਿਤ ਨਾਲ ਸੰਬੰਧਤ ਹੈ। ਉਹਨਾਂ ਦੀ ਬਾਣੀ ਦੇ ਉਪਰ ਜੋ ਮੰਗਲ ਆਏ ਹਨ, ੧ਓ ਸਤਿਗੁਰ ਪ੍ਰਸਾਦਿ; ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ, ਤ੍ਵ ਪ੍ਰਸਾਦਿ, ਸ੍ਰੀ ਭਗਉਤੀ ਜੀ ਸਹਾਇ। ਦਸਮ ਗ੍ਰੰਥ ਦੀ ਸੰਪਾਦਨਾ ਦਸਮ ਗੁਰੂ ਜੀ ਨੇ ਆਪ ਨਹੀਂ ਕੀਤੀ; ਨਹੀਂ ਤਾਂ ਸ਼ਾਇਦ ਕੋਈ ਇਕਸਾਰਤਾ ਉਹ ਕਰ ਦਿੰਦੇ।**

'ਅਧਿਆਤਮਕ ਚਿੰਤਨ ਦੇ ਇਤਿਹਾਸਕ ਅਮਲ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਗੁਰੂ ਪਰੰਪਰਾ ਦਾ ਸਭ ਤੋਂ ਵਡਾ ਯੋਗਦਾਨ ਹੈ 'ਸਤਿਗੁਰ ਪ੍ਰਸਾਦਿ' ਦੀ ਧਾਰਨਾ ਦੀ ਸਥਾਪਨਾ ਅਤੇ ਉਸ ਲਈ ਲਗਾਤਾਰ ਅੰਦੋਲਨ ਕਰਨ ਵਾਲੇ ਗੁਰਮੁਖ ਸੰਗਠਨ ਦੀ ਕਾਇਮੀ। ਅਧਿਆਤਮਕ ਖੇਤਰ ਵਿਚ ਸਤਿਗੁਰ ਨਾਨਕ ਦੇਵ ਜੀ ਦਾ ਇਹ ਸੰਗਠਨ ਸਭ ਤੋਂ ਨਵੀਨ ਹੈ ਤੇ ਸਾਰੇ ਜੁਗਾਂ ਦੇ ਪੂਰੇ ਅਧਿਆਤਮ-ਚਿੰਤਨ ਦਾ ਵਿਕਸਿਤ ਪ੍ਰਤੀਨਿਧੀ। ਸੰਗਠਨ ਦੀ ਅਗਵਾਈ ਸਦ ਪੀੜੀ ਗੁਰ ਚਲੰਦੀ ਦੇ ਸਿਧਾਂਤ ਅਨੁਸਾਰ ਹਮੇਸ਼ਾਂ ਸਤਿਗੁਰੂ ਪੁਰਖ ਕਰਦਾ ਹੈ।'

ਜਾਂਦੇ ਹਨ। ਕਰਮ ਧਰਮ ਤਦ ਹੀ ਸਫਲ ਹੈ ਜੇ ਗੁਰੂ ਦੀ ਆਗਿਆ ਵਿਚ ਹੋਵੇ। ਗੁਰੂ ਸਾਹਿਬ ਨੇ ਸਪਸ਼ਟ ਰੂਪ ਵਿਚ ਫੁਰਮਾਇਆ ਹੈ:

**ਸੇਵਕ ਸਿਖ ਪੂਜਣ ਸਭਿ ਆਵਹਿ**
**ਸਭ ਗਾਵਹਿ ਹਰਿ ਹਰਿ ਊਤਮ ਬਾਨੀ॥**
**ਗਾਵਿਆ ਸੁਣਿਆ ਤਿਨ ਕਾ**
**ਹਰਿ ਥਾਇ ਪਾਵੈ**
**ਜਿਨ ਸਤਿਗੁਰ ਕੀ ਆਗਿਆ**
**ਸਤਿ ਸਤਿ ਕਰਿ ਮਾਨੀ॥**

**-ਗੁਰੂ ਰਾਮ ਦਾਸ ਜੀ**

ਭਾਈ ਗੁਰਦਾਸ ਜੀ ਜੋ ਗੁਰਬਾਣੀ ਦੇ ਕੁੰਜੀ ਬਰਦਾਰ ਹਨ ਗਲ ਨੂੰ ਹੋਰ ਵੀ ਸਰਲ ਕਰਦੇ ਹਨ ਉਹ ਗੁਰੂ ਅਤੇ ਸਿਖ ਦਾ ਇਹ ਹੀ ਕਰਮ ਦਸਦੇ ਹਨ ਕਿ ਗੁਰੂ ਨੇ ਕਹਿਣਾ ਹੈ ਅਤੇ ਸਿਖ ਨੇ ਮੰਨਣਾ ਹੈ।

ਗੁਰ ਸਿਖੀ ਦਾ ਕਰਮ ਏਹ
ਗੁਰ ਫੁਰਮਾਏ ਗੁਰ ਸਿਖ ਕਰਣਾ

ਗੁਰੂ ਦੇ ਦਰਸ਼ਨ, ਗੁਰੂ ਵਲੋਂ ਨਾਮ ਦਿਤਾ ਜਾਣਾ, ਧਰਮ-ਅਰਥ ਕਾਮ ਮੋਕਸ਼ ਦੀ ਬਖਸ਼ਿਸ਼, ਗੁਰੂ ਦਾ ਹੁਕਮ ਗੁਰੂ ਦੀ ਨਦਰ ਸਭ ਗੁਰੂ ਕਿਰਪਾ ਹੀ ਹੈ। ਇਹ ਗੁਰ ਪ੍ਰਸਾਦ ਹੀ ਹੈ।

ਅਤੇ ਗੁਰੂ ਵਲੋਂ ਬੇਮੁਖਤਾ ਦਾ ਸਿਟਾ ਵੀ ਬੜਾ ਭਿਆਨਕ ਦਸਿਆ ਹੈ।

**ਹੋਵੈ ਪਰਤਖਿ ਗੁਰੂ ਜੋ ਵਿਛੁੜੇ**
**ਤਿਨ ਕਉ ਦਰਿ ਢੋਈ ਨਾਹੀ॥**

**-ਗੁਰ ਰਾਮਦਾਸ ਜੀ ਪੰਨਾ ੩੦੮**

ਗੁਰੂ ਗੋਬਿੰਦ ਸਿੰਘ ਜੀ ਜਰਾ ਸਖਤ ਭਾਸ਼ਾ ਵਿਚ ਵੀ ਸਮਝਾ ਦਿੰਦੇ ਹਨ।

**ਜੇ ਅਪਨੇ ਗੁਰ ਤੇ ਮੁਖ ਫਿਰ ਹੈ॥**
**ਈਹਾਂ ਊਹਾਂ ਤਿਨ ਕੇ ਗ੍ਰਿਹ ਗਿਰ ਹੈ॥**
**ਇਹਾਂ ਉਪਹਾਸ ਨ ਸੁਰਪੁਰ ਬਾਸਾ॥**
**ਸਭ ਬਾਤਨ ਤੇ ਰਹੈ ਨਿਰਾਸਾ॥**

**ਗੁਰ ਪਗ ਤੇ ਜੇ ਬਿਮੁਖ ਸਿਧਾਰੇ॥**
**ਈਹਾਂ ਊਹਾਂ ਤਿਨ ਕੇ ਮੁਖ ਕਾਰੇ॥**
**ਪੁਤ੍ਰ ਪਉਤ੍ਰ ਤਿਨ ਕੇ ਨਹੀ ਫਰੈ॥**
**ਦੁਖ ਦੈ ਮਾਤ ਪਿਤਾ ਕੋ ਮਰੈ॥**
**ਗੁਰ ਦੋਖੀ ਸਗ ਕੀ ਮ੍ਰਿਤ ਪਾਵੈ॥**
**ਨਰਕ ਕੁੰਡ ਡਾਰੇ ਪਛੁਤਾਵੈ॥**

ਬੇਮੁਖਾਂ ਦੀ ਇਹ ਤਸਵੀਰ ਹੈ ਤਾਂ ਬਹੁਤ ਡਰਾਉਣੀ ਪਰ ਇਸ ਵਿਚ ਬਚਾਓ ਦਾ ਪੱਖ ਕੇਵਲ ਇਤਨਾ ਹੀ ਹੈ ਕਿ ਹਮੇਸ਼ਾਂ ਸਤਿਗੁਰੂ ਔਗੁਣਹਾਰਿਆਂ ਨੂੰ ਬਖਸ਼ਦੇ ਹੀ ਆਏ ਹਨ। ਵੈਸੇ ਕਿਤੇ ਅਤਿ ਹੀ ਹੋ ਜਾਏ ਤਾਂ ਫਿਰ ਇਹਨਾਂ ਦਾ ਕੋਈ ਥਾਂ ਨਹੀਂ।

ਇਸ ਲੇਖ ਵਿਚ ਗੁਰ ਪ੍ਰਸਾਦਿ ਦਾ ਸਿਧਾਂਤਕ ਪੱਖ ਹੀ ਕੁਝ ਹੱਦ ਤਕ ਪੇਸ਼ ਹੋ ਸਕਿਆ ਹੈ। ਵਿਵਹਾਰਕ ਪੱਖ ਇਤਿਹਾਸ ਦਾ ਭਾਗ ਹੈ। ਗੁਰੂ ਦੀ ਕਿਰਪਾ ਦੇ ਅਮਲੀ ਨਮੂਨੇ ਇਸ ਵਿਚ ਨਹੀਂ ਆ ਸਕੇ। ਉਹ ਵਖਰੇ ਲੇਖ ਜਾਂ ਵਖਰੇ ਗ੍ਰੰਥ ਦਾ ਭਾਗ ਹੋ ਸਕਦੇ ਹਨ।

ਤੱਤ ਰੂਪ ਵਿਚ ਅਪਣੀ ਗਲ ਨੂੰ ਡਾ. ਅਮਰ ਭਾਰਤੀ ਜੀ ਦੇ ਇਹਨਾਂ ਸ਼ਬਦਾਂ ਵਿਚ ਅੰਤ ਤੇ ਪੇਸ਼ ਕਰਦੇ ਹਾਂ।

'ਅਧਿਆਤਮਕ ਚਿੰਤਨ ਦੇ ਇਤਿਹਾਸਕ ਅਮਲ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਗੁਰੂ ਪਰੰਪਰਾ ਦਾ ਸਭ ਤੋਂ ਵਡਾ ਯੋਗਦਾਨ ਹੈ 'ਸਤਿਗੁਰ ਪ੍ਰਸਾਦਿ' ਦੀ ਧਾਰਨਾ ਦੀ ਸਥਾਪਨਾ ਅਤੇ ਉਸ ਲਈ ਲਗਾਤਾਰ ਅੰਦੋਲਨ ਕਰਨ ਵਾਲੇ ਗੁਰਮੁਖ ਸੰਗਠਨ ਦੀ ਕਾਇਮੀ। ਅਧਿਆਤਮਕ ਖੇਤਰ ਵਿਚ ਸਤਿਗੁਰ ਨਾਨਕ ਦੇਵ ਜੀ ਦਾ ਇਹ ਸੰਗਠਨ ਸਭ ਤੋਂ ਨਵੀਨ ਹੈ ਤੇ ਸਾਰੇ ਜੁਗਾਂ ਦੇ ਪੂਰੇ ਅਧਿਆਤਮ-ਚਿੰਤਨ ਦਾ ਵਿਕਸਿਤ ਪ੍ਰਤੀਨਿਧੀ। ਸੰਗਠਨ ਦੀ ਅਗਵਾਈ ਸਦ ਪੀੜੀ ਗੁਰ ਚਲੰਦੀ ਦੇ ਸਿਧਾਂਤ ਅਨੁਸਾਰ ਹਮੇਸ਼ਾਂ ਸਤਿਗੁਰੂ ਪੁਰਖ ਕਰਦਾ ਹੈ।' ❖

# ਸ੍ਰੀ ਆਦਿ ਗ੍ਰੰਥ ਸਾਹਿਬ ਦਾ ਇਤਿਹਾਸਕ ਮਹੱਤਵ

**ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਧਾਰਮਿਕ ਵਿਚਾਰਧਾਰਾ ਦਾ ਸਿਧਾਂਤਕ ਪੱਖ ਪ੍ਰਸਤੁਤ ਕੀਤਾ। ਆਪ ਜੀ ਨੇ ਉਸ ਵੇਲੇ ਦੇ ਅਗਿਆਨ 'ਚ ਗ੍ਰਸਤ ਲੋਕਾਂ ਨੂੰ ਕਰਮ ਕਾਂਡ, ਪਾਖੰਡ ਅਤੇ ਰਿਧੀਆਂ ਸਿਧੀਆਂ ਜਾਂ ਕਰਾਮਾਤਾਂ ਦੀ ਨਿਰਾਰਥਕਤਾ ਦਸ ਕੇ ਇਹਨਾਂ ਨੂੰ ਤਿਆਗਣ, ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਅਤੇ ਸੰਜਮਮਈ, ਜੀਵਨ ਜਿਉਣ ਦੀ ਪ੍ਰੇਰਨਾ ਦਿਤੀ।**

✍ ਸੂਬਾ ਸੁਰਿੰਦਰ ਕੌਰ ਖਰਲ

ਸ੍ਰੀ ਆਦਿ ਗ੍ਰੰਥ ਸਾਹਿਬ ਇਕ ਪਵਿਤਰ ਸਰਬ ਸਾਂਝਾ ਧਰਮ ਗ੍ਰੰਥ ਹੈ। ਇਸ ਵਿਚ ਗੁਰੂ ਸਾਹਿਬਾਨ ਵਲੋਂ ਰਾਗਾਂ ਵਿਚ ਬਾਣੀ ਦਰਜ ਕੀਤੀ ਗਈ ਹੈ। ਸੰਨ ੨੦੦੪ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਚੌਥੀ ਸ਼ਤਾਬਦੀ ਮਨਾਈ ਜਾ ਰਹੀ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮ ਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਗੁਰੂ, ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਹੈ। ਇਸ ਤੋਂ ਇਲਾਵਾ ਇਸ ਗ੍ਰੰਥ ਸਾਹਿਬ ਵਿਚ ਚਾਰ ਗੁਰੂ ਘਰ ਦੇ ਨਿਕਟਵਰਤੀਆਂ, ੧੫ ਹਿੰਦੂ ਮੁਸਲਮਾਨ ਭਗਤਾਂ ਅਤੇ ੧੧ ਭੱਟਾਂ ਦੀਆਂ ਮਨੋਹਰ ਰਚਨਾਵਾਂ ਰਾਹੀਂ ਰੂਹਾਨੀ ਸਾਹਿਤ ਨੂੰ ਇਕੱਠਾ ਕਰਕੇ ਤਰਤੀਬ ਦਿਤੀ ਗਈ ਹੈ। ਇਸ ਵਿਚ ਉਹਨਾਂ ਸਭ ਭਗਤਾਂ ਦੀ ਭਾਵੇਂ ਉਹ ਕਿਸੇ ਵੀ ਧਰਮ ਜਾਂ ਜਾਤ ਦੇ ਸਨ, ਬਾਣੀ ਨੂੰ ਥਾਂ ਦਿਤੀ ਗਈ ਜਿਨ੍ਹਾਂ ਦੀ ਫਿਲਾਫਸੀ ਇਹ ਸੀ ਕਿ ਰੱਬ ਇੱਕ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਸਕਦਾ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਬਹੁਤ ਇਤਿਹਾਸਕ ਮਹੱਤਵ ਰਖਦੀ ਹੈ। ਬਾਣੀ ਪੜ੍ਹ ਕੇ ਉਸ ਵੇਲੇ ਦੇ ਇਤਿਹਾਸ ਅਤੇ ਸਮਾਜਿਕ, ਧਾਰਮਿਕ, ਰਾਜਨੀਤਕ ਤੇ ਸਭਿਆਚਾਰਕ ਅਤੇ ਨੈਤਿਕ ਹਾਲਤ ਦਾ ਪਤਾ ਲਗਦਾ ਹੈ ਕਿ ਉਸ ਵੇਲੇ ਕਿਸ ਬਾਦਸ਼ਾਹ ਦਾ ਰਾਜ ਚਲ ਰਿਹਾ ਸੀ। ਸਮਾਜ ਵਿਚ ਕਿਹੜੀਆਂ ਕੁਰੀਤੀਆਂ ਪ੍ਰਚਲਤ ਸਨ। ਗੁਰੂ ਸਾਹਿਬਾਨ ਨੇ ਕਿਸ ਤਰ੍ਹਾਂ ਉਹਨਾਂ ਦਾ ਖੰਡਨ ਕਰਕੇ ਲੋਕਾਂ ਨੂੰ ਜਾਗਰੂਕ ਕੀਤਾ, ਨਵੀਂ ਸੇਧ ਦਿਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਸਿਖ ਧਰਮ ਦੇ ਮੋਢੀ ਹੋਣ ਤੋਂ ਛੁਟ ਇਕ ਮਹਾਨ ਤੇ ਮਸ਼ਹੂਰ ਯੁਗ ਪੁਰਸ਼ ਵੀ ਸਨ। ਆਪ ਜੀ ਦੇ ਲਗਭਗ ੯੭੪ ਸ਼ਬਦ, ੧੯ ਰਾਗਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਜੀ ਦੀ ਰਚੀ ਬਾਣੀ ਹੈ ਜਪੁਜੀ, ਆਸਾ ਦੀ ਵਾਰ, ਸਿੱਧ ਗੋਸ਼ਟ, ਬਾਰਮਾਂਹ, ਰਾਗ ਤੁਖਾਰੀ, ਪੱਟੀ, ਮਲਾਰ ਤੇ ਮਾਝ ਦੀ ਵਾਰ ਅਤੇ ਨਸੀਹਤ ਨਾਮਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਧਾਰਮਿਕ ਵਿਚਾਰਧਾਰਾ ਦਾ ਸਿਧਾਂਤਕ ਪੱਖ ਪ੍ਰਸਤੁਤ ਕੀਤਾ। ਆਪ ਜੀ ਨੇ ਉਸ ਵੇਲੇ ਦੇ ਅਗਿਆਨ 'ਚ ਗ੍ਰਸਤ ਲੋਕਾਂ ਨੂੰ ਕਰਮ ਕਾਂਡ, ਪਾਖੰਡ ਅਤੇ ਰਿਧੀਆਂ ਸਿਧੀਆਂ ਜਾਂ ਕਰਾਮਾਤਾਂ ਦੀ ਨਿਰਾਰਥਕਤਾ ਦਸ ਕੇ ਇਹਨਾਂ ਨੂੰ ਤਿਆਗਣ, ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਅਤੇ ਸੰਜਮਮਈ, ਜੀਵਨ ਜਿਉਣ ਦੀ ਪ੍ਰੇਰਨਾ ਦਿਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਉਸ ਵੇਲੇ ਦੇ ਹਾਲਾਤ ਰਾਜਨੀਤਕ ਅਸਥਿਰਤਾ, ਸਮਾਜਿਕ ਪਛੜੇਪਨ, ਪ੍ਰਬੰਧਕੀ ਭ੍ਰਿਸ਼ਟਾਚਾਰ, ਨੈਤਿਕ ਦੁਰਗਤੀ ਨੂੰ ਬੜੀ ਦਲੇਰੀ ਨਾਲ ਬਿਆਨ ਕੀਤਾ।

**ਕਲਿ ਕਾਤੀ ਰਾਜੇ ਕਾਸਾਈ**
**ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ॥**

**-ਸ੍ਰੀ ਆਦਿ ਗ੍ਰੰਥ ਸਾਹਿਬ ਪੰਨਾ ੧੪੫**

ਰਾਜੇ ਸੀਹ ਮੁਕਦਮ ਕੁਤੇ॥
ਜਾਇ ਜਗਾਇਨ੍ਹਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨ੍ਹਿ ਘਾਉ॥
ਰਤੁ ਪਿਤੁ ਕੁਤਿਹੋ ਚਟਿ ਜਾਹੁ॥

-ਸ੍ਰੀ ਆਦਿ ਗ੍ਰੰਥ ਪੰਨਾ ੧੨੮੮

ਗੁਰੂ ਜੀ ਨੇ ਰਾਜਿਆਂ ਮਹਾਰਾਜਿਆਂ ਨੂੰ ਨਾਮ ਜਪਣ ਵਾਸਤੇ ਪ੍ਰੇਰਿਆ ਤੇ ਉਹਨਾਂ ਨੂੰ ਦਸਿਆ ਕਿ ਜਿਹੜਾ ਵੀ ਰਾਜਾ ਸੰਸਾਰ ਅੰਦਰ ਪ੍ਰਮਾਤਮਾ ਦਾ ਨਾਮ ਜਪੇਗਾ, ਉਹੀ ਪ੍ਰਮਾਤਮਾ ਦੀ ਦਰਗਾਹ ਅੰਦਰ ਸਤਿਕਾਰਿਆ ਜਾਵੇਗਾ।

ਤਖਤਿ ਰਾਜਾ ਸੋ ਬਹੈ
ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ
ਸਚੁ ਰਾਜੇ ਸੇਈ॥
ਏਹਿ ਭੂਪਤਿ ਰਾਜੇ ਨ ਆਖੀਅਹਿ
ਦੂਜੈ ਭਾਇ ਦੁਖੁ ਹੋਈ॥

-ਸ੍ਰੀ ਆਦਿ ਗ੍ਰੰਥ ਪੰਨਾ ੧੦੮੮

ਗੁਰੂ ਜੀ ਨੇ ਆਪਣੀ ਬਾਣੀ ਵਿਚ ਖੁਲ੍ਹੇ ਤੌਰ ਤੇ ਸੇਖਾਂ, ਕਾਜ਼ੀਆਂ, ਮੁੱਲਾਂ, ਜੋਗੀਆਂ, ਸਿਧਾਂ ਅਤੇ ਪੰਡਤਾਂ ਦੇ ਦਿਖਾਵੇ ਦੀ ਆਲੋਚਨਾ ਕੀਤੀ। ਬਾਬਰ ਦੇ ਹਮਲੇ ਸਮੇਂ ਗੁਰੂ ਜੀ ਦਾ ਹਿਰਦਾ ਵਲੂੰਧਰਿਆ ਗਿਆ ਤੇ ਉਹਨਾਂ ਨੇ ਇਸ ਪ੍ਰਤੀ ਬੁਲੰਦ ਆਵਾਜ਼ ਉਠਾਈ-

ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ॥

-ਸ੍ਰੀ ਆਦਿ ਗ੍ਰੰਥ ਪੰਨਾ ੭੨੨

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਮ ਜੀਵਾਂ ਦੇ ਉਧਾਰ ਵਾਸਤੇ ਭ੍ਰਮਣ ਤਾਂ ਕੀਤਾ ਹੀ ਤੇ ਨਾਲ ਹੀ ਦੁਨੀਆਂ ਦਾ ਤਿਆਗ ਕਰ ਕੇ ਤਪ ਕਰਨ ਲਈ ਪਰਬਤਾਂ ਤੇ ਜਾਣ ਵਾਲੇ ਸਿੱਧ ਨਾਥਾਂ ਨੂੰ ਦੁਨੀਆਂ 'ਚ ਰਹਿੰਦਿਆਂ ਹੋਇਆਂ ਗ੍ਰਿਹਸਥ ਮਾਰਗ ਵਿਚ ਰਹਿ ਕੇ ਭਜਨ ਬਾਣੀ ਕਰਨ ਦੀ ਸਿਖਿਆ ਦਿਤੀ।

ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ॥

-ਸ੍ਰੀ ਆਦਿ ਗ੍ਰੰਥ ਸਾਹਿਬ ਪੰਨਾ ੭੩੦

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਮਾਜ ਵਿਚ ਇਸਤਰੀ ਜਾਤੀ ਦੀ ਹਾਲਤ ਬਹੁਤ ਨਿਘਰ ਗਈ ਸੀ। ਔਰਤ ਦਾ ਸਮਾਜ ਵਿਚ ਪਹਿਲਾਂ ਜਿਹਾ ਸਤਿਕਾਰ ਨਹੀਂ ਸੀ ਰਿਹਾ। ਇਸਤਰੀ ਨੂੰ ਪੈਰ ਦੀ ਜੁਤੀ ਆਖਿਆ ਤੇ ਨਿੰਦਿਆ ਜਾਣ ਲਗਿਆ। ਸਮਾਜ ਵਿਚ ਪ੍ਰਚਲਤ ਸੀ—

*ਢੋਲ ਗਵਾਰ ਸ਼ੂਦਰ ਪਸ਼ੂ ਔਰ ਨਾਰੀ*
*ਪਾਂਚੋ ਤਾੜਨ ਕੇ ਅਧਿਕਾਰੀ। ਤੁਲਸੀ ਦਾਸ*

ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਆਸਾ ਦੀ ਵਾਰ ਵਿਚ ਇਸਤਰੀਆਂ ਦੀ ਵਡਿਆਈ ਕਰਦਿਆਂ ਅਤੇ ਇਸਤਰੀ ਜਾਤੀ ਦੀ ਹੋ ਰਹੀ ਭੰਡੀ ਦੀ ਨਿੰਦਿਆ ਕਰਦਿਆਂ ਇੰਝ ਲਿਖਿਆ ਹੈ-

ਭੰਡਿ ਜੰਮੀਐ ਭੰਡਿ ਨਿੰਮੀਐ
ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ
ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ
ਜਿਤੁ ਜੰਮਹਿ ਰਾਜਾਨ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਦੀ ਲੋੜ ਅਤੇ ਗੁਰੂ ਦੀ ਕਿਰਪਾ ਦੇ ਮਹੱਤਵ ਨੂੰ ਦਰਸਾਇਆ। ਸੇਵਕ ਦਾ ਨਿਸਤਾਰਾ ਆਪੇ ਹੀ ਨਹੀਂ ਹੁੰਦਾ ਸਗੋਂ ਦੇਹਧਾਰੀ ਗੁਰੂ ਦੀ ਸ਼ਰਨ ਵਿਚ ਪਇਆਂ ਹੀ ਜੀਵ ਭਵਜਲ ਸਾਗਰ ਤੋਂ ਪਾਰ ਹੁੰਦਾ ਹੈ ਅਤੇ ਪ੍ਰਮਾਤਮਾ ਨੂੰ ਮਿਲਦਾ ਹੈ। ਜੁਗਾਂ ਜੁਗਾਂਤਰਾਂ ਤੋਂ ਗੁਰੂ ਪ੍ਰਨਾਲੀ ਚਲਦੀ ਆ ਰਹੀ ਹੈ ਅਤੇ ਚਲਦੀ ਰਹੇਗੀ।

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ
ਸਦ ਪੀੜੀ ਗੁਰੂ ਚਲੰਦੀ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ॥

-ਸ੍ਰੀ ਆਦਿ ਗ੍ਰੰਥ ਪੰਨਾ ੭੯

ਸਾਰੇ ਗੁਰੂ ਸਾਹਿਬਾਨ ਨੇ ਯੋਗ ਅਧਿਕਾਰੀ ਨੂੰ ਆਪਣਾ ਉਤਰਾਧਿਕਾਰੀ ਬਣਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਾਂ ਦੇ ਕੇ ੨੩ ਅੱਸੂ ਸੰਮਤ ੧੫੯੬ ਸੰਨ ੧੫੩੯ ਈ ਨੂੰ ਆਪਣੀ ਗੱਦੀ ਦਾ ਵਾਰਸ ਸਥਾਪਿਤ ਕਰ ਦਿਤਾ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ੯ ਰਾਗਾਂ ਵਿਚ ੬੩ ਸਲੋਕਾਂ ਦੀ ਰਚਨਾ ਕੀਤੀ। ਜੋ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ। ਆਪ ਨੇ ਦੇਹਧਾਰੀ ਸਤਿਗੁਰੂ ਦੀ ਸਰਣ ਵਿਚ ਆ ਕੇ ਨਾਮ ਦੀ ਦਾਤ ਪ੍ਰਾਪਤ ਕਰਕੇ ਉਸ ਦੇ ਸਿਮਰਨ ਦਾ ਉਪਦੇਸ਼ ਕੀਤਾ। ਆਪ ਨੇ ਦਸਿਆ ਕਿ ਦੇਹਧਾਰੀ ਸਤਿਗੁਰੂ ਦੀ ਸਰਨ ਵਿਚ ਪਇਆਂ ਹੀ ਜਨਮ ਜਨਮ ਦੀ ਲੱਗੀ ਕਾਲਖ ਨੂੰ ਲਾਹ ਕੇ ਗਿਆਨ ਰੂਪੀ ਅਵਸਥਾ ਵਿਚ ਪ੍ਰਵੇਸ਼ ਕੀਤਾ ਜਾ ਸਕਦਾ ਹੈ। ਉਸ ਸਮੇਂ ਮੁਗਲ ਬਾਦਸ਼ਾਹ ਹਮਾਯੂੰ ਦਾ ਰਾਜ ਸੀ।

ਚੇਤ ਸੁਦੀ ੪ ਸੰਮਤ ੧੬੦੯ (੨੯ ਮਾਰਚ ੧੫੫੨) ਨੂੰ ਆਪ ਨੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਾ ਮੱਥਾ ਟੇਕਿਆ। ਤੀਜੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਮਹਲਾ ਤੀਜਾ ਦੇ ਸਿਰਲੇਖ ਹੇਠ ੧੭ ਰਾਗਾਂ ਵਿਚ, ੮੬੯ ਸ਼ਬਦ ਤੇ ਸਲੋਕ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹਨ। ਅਨੰਦ, ਸੋਹਲੇ ਤੇ ਪੱਟੀ ਆਪ ਜੀ ਦੀਆਂ ਪ੍ਰਮੁੱਖ ਰਚਨਾਵਾਂ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਕਾਲ ਵਿਚ ਗੋਇੰਦਵਾਲ ਵਿਖੇ ਰਹਿ ਕੇ ੨੨ ਸਾਲ ਗੁਰਿਆਈ ਦੀ ਮਹਾਨ ਜ਼ੁੰਮੇਵਾਰੀ ਨੂੰ ਬੜੀ ਦੂਰ ਦ੍ਰਿਸ਼ਟੀ ਨਾਲ ਨਿਭਾਉਂਦਿਆਂ ਸਿਖ ਧਰਮ ਨੂੰ ਇਕ ਵਖਰਾ, ਵਿਸ਼ੇਸ਼ ਤੇ ਵਿਲੱਖਣ ਸਥਾਨ ਬਖਸ਼ਿਆ। ਆਪ ਜੀ ਦੇ ਸਮੇਂ ਵਿਚ ਮੁਗਲ ਬਾਦਸ਼ਾਹ ਅਕਬਰ ਦਾ ਰਾਜ ਸੀ। ਅਕਬਰ ਨੇ ਸ਼ਾਸਨ ਪ੍ਰਬੰਧ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਦੇਸ਼ ਨੂੰ ੨੨ ਪ੍ਰਾਂਤਾਂ ਵਿਚ ਵੰਡਿਆ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਦੇਸ਼ ਭਰ ਵਿਚ ਧਰਮ ਪ੍ਰਚਾਰ ਨੂੰ ਸੰਗਠਿਤ ਕਰਨ ਲਈ ੨੨ ਪ੍ਰਚਾਰਕਾਂ ਦੀ ਨਿਯੁਕਤੀ ਕੀਤੀ। ਇਸ ਦੇ ਸਿੱਟੇ ਵਜੋਂ ਪੂਰੇ ਭਾਰਤ ਵਿਚ ਸਿਖ ਧਰਮ ਬੜੀ ਤੇਜੀ ਨਾਲ ਵਧਣ ਫੁਲਣ ਲਗਾ। ਗੋਇੰਦਵਾਲ ਸਾਹਿਬ ਇਕ ਨਵੇਂ ਤੀਰਥ ਧਾਮ ਦੇ ਰੂਪ ਵਿਚ ਉਜਾਗਰ ਹੋਇਆ। ਇਸ ਦੀ ੮੪ ਪੌੜੀਆਂ ਵਾਲੀ ਬਉਲੀ ਦੇ ਇਸ਼ਨਾਨ ਦਾ ਵਡਾ ਮਹਾਤਮ ਗਿਣਿਆਂ ਜਾਣ ਲਗਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਕੇ ਲੰਗਰ ਨੂੰ ਸਿਖ ਧਰਮ ਦੀ ਰਹਿਤ ਮਰਯਾਦਾ ਦਾ ਇਕ ਜ਼ਰੂਰੀ ਤੇ ਅਨਿਖੜਵਾਂ ਅੰਗ ਬਣਾ ਦਿਤਾ। ਵਡੇ ਛੋਟੇ ਦੇ ਵਿਤਕਰੇ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਹੁਕਮ ਦਿਤਾ ਕਿ ਜੋ ਵੀ ਉਹਨਾਂ ਦੇ ਦਰਸ਼ਨਾਂ ਲਈ ਆਵੇ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕੇ। ਜਦ ਬਾਦਸ਼ਾਹ ਅਕਬਰ ਗੋਇੰਦਵਾਲ ਆਇਆ ਤਾਂ ਉਹ ਵੀ ਗੁਰੂ ਕੇ ਲੰਗਰ ਦਾ ਪ੍ਰਸ਼ਾਦ ਛਕ ਕੇ ਅਨੰਦਿਤ ਹੋਇਆ।

ਸਤੇ ਬਲਵੰਡ ਦੀ ਵਾਰ ਅਨੁਸਾਰ ਗੁਰੂ ਘਰ ਵਿਚ ਲੰਗਰ ਦੋ ਤਰ੍ਹਾਂ ਦੇ ਚਲਦੇ ਸਨ। ਇਕ ਨਾਮ ਸਿਮਰਨ ਦਾ ਤੇ ਦੂਜਾ ਦਾਲੇ ਪ੍ਰਸ਼ਾਦੇ ਦਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਸਤਰੀਆਂ ਵਿਚ ਪਰਦੇ ਦੀ ਰਸਮ ਨੂੰ ਦੂਰ ਕਰਨ ਲਈ ਹੁਕਮ ਕੀਤਾ ਕਿ ਸੰਗਤ ਵਿਚ ਕੋਈ ਔਰਤ ਘੁੰਡ ਕਢ ਕੇ ਨਹੀਂ ਆਵੇਗੀ। ਸ੍ਰੀ ਸਤਿਗੁਰੂ ਜੀ ਨੇ ਉਸ ਸਮੇਂ ਔਰਤਾਂ ਵਿਚ ਪ੍ਰਚਲਤ ਸਤੀ ਦੀ ਰਸਮ ਦੀ ਨਿਖੇਧੀ ਕੀਤੀ। ਸਤੀ ਦੀ ਰਸਮ ਨੂੰ ਬੰਦ ਕਰਨ ਦੇ ਯਤਨ ਕਰਨੇ ਗੁਰੂ ਅਮਰਦਾਸ ਜੀ ਦੀ ਬਹੁਤ ਵਡੀ ਦੇਣ ਹੈ। ਪ੍ਰਚਲਤ ਰਿਵਾਜ ਅਨੁਸਾਰ ਆਪਣੇ ਪਤੀ ਦੇ ਵਿਛੋੜੇ ਵਿਚ ਸਤੀ ਹੋਣ ਜਾ ਰਹੀ ਵਿਧਵਾ ਨੂੰ ਗੁਰੂ ਅਰਮਦਾਸ ਜੀ ਨੇ ਸਮਝਾਇਆ—

**ਭੀ ਸੋ ਸਤੀਆ ਜਾਣੀਅਨਿ**
**ਸੀਲ ਸੰਤੋਖਿ ਰਹੰਨਿ॥**
**ਸੇਵਨਿ ਸਾਈ ਆਪਣਾ**
**ਨਿਤ ਉਠਿ ਸੰਮਾਲੰਨਿ॥**

**–ਸ੍ਰੀ ਆਦਿ ਗ੍ਰੰਥ ਪੰਨਾ ੭੮੭**

ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਨੂੰ ਖੁਸ਼ੀਆਂ ਬਖਸ਼ਦਿਆਂ ੨ ਅੱਸੂ ਸੰਮਤ ੧੬੩੧ (ਸਤੰਬਰ ੧੫੭੪) ਨੂੰ ਗੁਰੂ ਰਾਮਦਾਸ ਬਣਾ ਕੇ ਗੁਰਗੱਦੀ ਸੌਂਪ ਦਿਤੀ।

ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ— ੩੦ ਰਾਗਾਂ ਵਿਚ ੬੩੫ ਸ਼ਬਦ ਪੌੜੀਆਂ ਤੇ ਸਲੋਕਾਂ ਸਮੇਤ ਸੋਹਿਲੇ, ਘੋੜੀਆਂ ਕਰਹਲੇ, ਸੋਹਿਲੇ ਤੇ ਛੰਦ, ੮ ਵਾਰਾਂ, ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਸਤ ਸਾਲਾਂ ਦੇ ਕਾਰਜਕਾਲ ਦੌਰਾਨ ਸਿਖ ਧਰਮ ਨੂੰ ਹੋਰ ਵਿਕਸਿਤ ਕੀਤਾ ਤੇ ਮਜਬੂਤ ਬਣਾਇਆ। ਆਪ ਜੀ ਨੇ ਮਸੰਦ ਪ੍ਰਥਾ ਚਾਲੂ ਕੀਤੀ। ਸ੍ਰੀ ਗੁਰੂ ਜੀ ਨੇ ਅੰਮ੍ਰਿਤਸਰ ਸ਼ਹਿਰ ਵਸਾਇਆ ਤੇ ਇਸੇ ਨੂੰ ਆਪਣਾ ਮੁਖ ਕੇਂਦਰ ਬਣਾਇਆ। ਏਥੇ ਹੀ ਆਪ ਜੀ ਨੇ ਰਾਮਦਾਸ ਸਰੋਵਰ ਬਣਵਾਇਆ। ਇਸ ਸਰੋਵਰ ਦਾ ਜਿਕਰ ਗੁਰਬਾਣੀ ਵਿਚ ਆਉਂਦਾ ਹੈ। ਆਪ ਜੀ ਨੇ ਸੰਗਤ ਨੂੰ ਸਤਿਗੁਰੂ ਨਾਲ ਜੁੜੇ ਰਹਿਣ ਦੀ ਲੋੜ ਤੇ ਜ਼ੋਰ ਦਿਤਾ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਛੋਟੇ ਸਪੁਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਦੇ ਲਾਇਕ ਸਮਝਦਿਆਂ ਭਾਦੋਂ ਸੁਦੀ ਤੀਜ ਸੰਮਤ ੧੬੩੮ (ਸਤੰਬਰ ੧੫੮੧) ਨੂੰ ਗੱਦੀਨਸ਼ੀਨ ਕਰ ਦਿਤਾ। ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਨੇ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਇਸ ਮਹਾਨ ਕੰਮ ਵਿਚ ਭਾਈ ਗੁਰਦਾਸ ਜੀ ਆਪ ਜੀ ਦੇ ਸਹਿਯੋਗੀ ਤੇ ਸਹਾਇਕ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਗੁਰੂਆਂ ਦੀ ਬਾਣੀ ਅਤੇ ਆਪਣੀ ਰਚੀ ਬਾਣੀ ਨੂੰ ਤਰਜੀਹ ਦੇ ਕੇ ਲਿਖਵਾਉਣ ਦੀ ਕਿਰਪਾ ਕੀਤੀ। ਇਸ ਵਿਚ ੧੫ ਭਗਤਾਂ, ੧੧ ਭੱਟ ਕਵੀਆਂ ਅਤੇ ੪ ਗੁਰੂ ਘਰ ਦੇ ਨਿਕਟਵਰਤੀ ਰਬਾਬੀਆਂ ਦੀ ਬਾਣੀ ਵੀ ਅੰਕਿਤ ਕੀਤੀ ਗਈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ ੨੨੧੬ ਸ਼ਬਦ ੩੦ ਰਾਗਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਜੀ ਦੀ ਲਿਖੀ ਬਾਣੀ ਹੈ-ਸੁਖਮਨੀ ਸਾਹਿਬ, ਬਾਰਾਮਾਂਹ, ਮਾਝ, ਥਿਤੀ, ਬਾਵਨ ਅੱਖਰੀ, ਗਾਥਾ,

ਫੁਨਹੇ, ਚੌਬੋਲੇ, ਪਹਿਰੇ, ਸੋਹਲੇ, ਸਲੋਕ, ਸਹਸਕ੍ਰਿਤੀ ਤੇ ਵਾਰਾਂ ਅਤੇ ਸਲੋਕ ਵਾਰਾਂ ਤੇ ਵਧੀਕ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਮਾਂ ਸਿਖ ਧਰਮ ਦੇ ਇਤਿਹਾਸ ਵਿਚ ਅਤੀ ਮਹੱਤਵਪੂਰਨ ਹੈ। ਗੁਰੂ ਰਾਮਦਾਸ ਜੀ ਦੁਆਰਾ ਬਣਵਾਏ ਅੰਮ੍ਰਿਤਸਰ ਦੇ ਪਵਿਤਰ ਸਰੋਵਰ ਦੇ ਐਨ ਕੇਂਦਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਬਣਵਾਇਆ। ਗੁਰੂ ਜੀ ਨੇ ਤਰਨਤਾਰਨ, ਕਰਤਾਰਪੁਰ ਤੇ ਹਰਗੋਬਿੰਦ ਨਗਰ (ਛੇਹਰਟਾ ਸਾਹਿਬ) ਵਸਾਏ। ਕਾਲ ਦੇ ਮੌਕੇ ਤੇ ਲੋਕਾਂ ਦੀ ਸਹਾਇਤਾ ਕਰਨ ਲਈ ਛੇਹਰਟਾ ਖੂਹ ਲਗਵਾਇਆ। ਸਿਖੀ ਦੀ ਸੋਭਾ ਦੂਰ ਦੂਰ ਤੱਕ ਫੈਲ ਗਈ ਤੇ ਸਤਿਗੁਰੂ ਜੀ ਮਾਨਤਾ ਬਹੁਤ ਵਧ ਗਈ।

ਉਸ ਸਮੇਂ ਮੁਗਲ ਬਾਦਸ਼ਾਹ ਜਹਾਂਗੀਰ ਦਾ ਰਾਜ ਸੀ। ਜਦੋਂ ਜਹਾਂਗੀਰ ਦੇ ਪੁਤਰ ਖੁਸਰੋ ਨੇ ਬਗਾਵਤ ਕਰ ਦਿਤੀ ਤਾਂ ਖੁਸਰੋ ਆਗਰੇ ਤੋਂ ਨਸਿਆ ਤੇ ਪੰਜਾਬ ਵਿਚੋਂ ਲੰਘਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਆਇਆ। ਉਸ ਨੇ ਲੰਗਰ ਵਿਚੋਂ ਪ੍ਰਸ਼ਾਦਾ ਵੀ ਛਕਿਆ। ਜਦੋਂ ਜਹਾਂਗੀਰ ਨੂੰ ਪਤਾ ਲਗਿਆ ਤਾਂ ਉਹ ਅੱਗ ਬਬੂਲਾ ਹੋ ਗਿਆ। ਉਸ ਤੋਂ ਪਹਿਲਾਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦਿਨੋ ਦਿਨ ਵਧ ਰਹੀ ਕੀਰਤੀ ਬਰਦਾਸ਼ਤ ਨਹੀਂ ਸੀ ਹੋ ਰਹੀ। ਬਾਦਸ਼ਾਹ ਜਹਾਂਗੀਰ ਨੇ ਆਪਣੇ ਦਿਵਾਨ ਚੰਦੂ ਨੂੰ ਅਗੇ ਲਾ ਕੇ ਆਪਣਾ ਮਨੋਰਥ ਪੂਰਾ ਕੀਤਾ। ਉਸ ਨੇ ਕਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਹਿਰਾਸਤ ਵਿਚ ਲਿਆ ਤੇ ਕਿਵੇਂ ਤਸੀਹੇ ਦੇ ਕੇ ਸ਼ਹੀਦ ਕਰਵਾਇਆ, ਇਸ ਇਤਿਹਾਸ ਤੋਂ ਆਪਾਂ ਸਾਰੇ ਵਾਕਫ ਹਾਂ।

ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਹਰਗੋਬਿੰਦ ਜੀ, ਸ੍ਰੀ ਗੁਰੂ ਹਰਿ ਰਾਏ ਜੀ, ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ ਸਮੇਂ ਬਾਣੀ ਨਹੀਂ ਉਚਾਰੀ ਜਾ ਸਕੀ। ਨੌਵੇਂ ਗੁਰੂ ਤੇਗ ਬਹਾਦਰ ਜੀ ਚੇਤ ਸੁਦੀ ੧੪ ਸੰਮਤ ੧੭੨੧ ( ੩੦ ਮਾਰਚ ੧੬੬੪) ਨੂੰ ਗੱਦੀ ਨਸ਼ੀਨ ਹੋਏ। ਗੁਰੂ ਜੀ ਨੇ ਰਾਗਾਂ ਵਿਚ ੫੯ ਦੁਪਦੇ ਤੇ ਤਿਪਦਿਆਂ ਦੀ ਰਚਨਾ ਕੀਤੀ। ਇਸ ਤੋਂ ਇਲਾਵਾ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅੰਤ ਵਿਚ ਪੰਨਾ ੧੪੨੬ ਤੋਂ ੧੪੨੯ ਤਕ ਦਰਜ ੫੭ ਸਲੋਕ ਵੀ ਆਪ ਜੀ ਦੀ ਰਚਨਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਿਖੀ ਦਾ ਪ੍ਰਚਾਰ ਕਰਨ ਲਈ ਅਨੇਕਾਂ ਥਾਵਾਂ ਦੇ ਦੌਰੇ ਕੀਤੇ। ਜਿਸ ਸਮੇਂ ਗੁਰੂ ਜੀ ਅਸਾਮ ਵਿਚ ਵਿਚਰ ਰਹੇ ਸਨ, ਉਸ ਵੇਲੇ ਦੇ ਬਾਦਸ਼ਾਹ ਔਰੰਗਜੇਬ ਨੇ ਇਕ ਨਵੀਂ ਨੀਤੀ ਦਾ ਐਲਾਨ ਕੀਤਾ, ਜਿਸ ਦੇ ਫਲਸਰੂਪ ਹਿੰਦੂਆਂ ਦੇ ਪਵਿਤਰ ਧਾਰਮਿਕ ਅਸਥਾਨ ਢਾਹੁਣ ਅਤੇ ਉਨ੍ਹਾਂ ਦਾ ਧਰਮ ਜਬਰੀ ਬਦਲਣ ਦੀ ਮੁਹਿੰਮ ਸ਼ੁਰੂ ਹੋ ਗਈ। ਸਾਰੇ ਦੇਸ਼ ਵਿਚ ਡਰ ਤੇ ਸਹਿਮ ਦੀ ਲਹਿਰ ਦੌੜ ਗਈ। ਲੋਕਾਂ ਦੀ ਪ੍ਰੇਸ਼ਾਨੀ ਨੂੰ ਮਹਿਸੂਸ ਕਰਦਿਆਂ, ਸਤਿਗੁਰੂ ਜੀ ਝਟਪਟ ਅਸਾਮ ਤੋਂ ਪੰਜਾਬ ਮੁੜੇ ਤੇ ਲੋਕਾਂ ਨੂੰ ਅਡੋਲ ਰਹਿਣ ਦਾ ਉਪਦੇਸ਼ ਦਿਤਾ।

ਅਨੰਦਪੁਰ ਸਾਹਿਬ ਆ ਕੇ ਕਸ਼ਮੀਰੀ ਪੰਡਤਾਂ ਦੇ ਇਕ ਜਥੇ ਨੇ ਸਤਿਗੁਰੂ ਜੀ ਨੂੰ ਆਪਣੀ ਦਰਦ ਭਰੀ ਵਿਥਿਆ ਸੁਣਾਈ ਤਾਂ ਸਤਿਗੁਰੂ ਜੀ ਨੇ ਫਰਮਾਇਆ, 'ਜਾਓ ਬਾਦਸ਼ਾਹ ਨੂੰ ਕਹਿ ਦਿਓ ਕਿ ਜੇ ਤੁਸੀਂ ਗੁਰੂ ਤੇਗ ਬਹਾਦਰ ਦਾ ਧਰਮ ਬਦਲ ਸਕੋਂ ਤਾਂ ਅਸੀਂ ਸਾਰੇ ਹੀ ਮੁਸਲਮਾਨ ਬਣ ਜਾਵਾਂਗੇ।' ਕੁਝ ਹੀ ਸਮੇਂ ਮਗਰੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਵਲ ਨੂੰ ਰਵਾਨਾ ਹੋ ਗਏ। ਅਜੇ ਆਪ ਰਾਹ ਵਿਚ ਹੀ ਸਨ ਕਿ ਮੁਗਲ ਸਰਕਾਰ ਵਲੋਂ ਆਪ ਨੂੰ ਕੁਝ ਸਾਥੀਆਂ ਸਮੇਤ ਗ੍ਰਿਫ਼ਤਾਰ ਕਰਕੇ ਦਿੱਲੀ ਲੈ ਜਾਇਆ ਗਿਆ।

ਸ੍ਰੀ ਸਤਿਗੁਰੂ ਜੀ ਵਲੋਂ ਮੁਗਲ ਬਾਦਸ਼ਾਹ ਦੀਆਂ ਸ਼ਰਤਾਂ ਪਰਵਾਨ ਨਾ ਕਰਨ ਦੀ ਸੂਰਤ ਵਿਚ ੧੦ ਨਵੰਬਰ ੧੬੭੫ ਈ ਵਿਚ ਪਹਿਲੋਂ ਗੁਰੂ ਜੀ ਦੇ ਤਿੰਨ ਸ਼ਰਧਾਲੂਆਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਅਣਮਨੁੱਖੀ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ। ੧੧ ਨਵੰਬਰ ੧੬੭੫ ਈ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਤਲਵਾਰ ਦੇ ਵਾਰ ਨਾਲ ਸ਼ਹੀਦ ਕੀਤਾ ਗਿਆ।

**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰੁ ਸਿਰਰੁ ਨ ਦੀਆ॥**

**-ਬਿਚ੍ਰਿਤ ਨਾਟਕ**

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ੧੨ ਮਘਰ (ਸੁਦੀ ਪੰਜ) ਸੰਮਤ ੧੭੩੨ (੧੧ ਨਵੰਬਰ ੧੬੭੫) ਨੂੰ ਗੱਦੀ ਨਸ਼ੀਨ ਹੋਏ। ਆਪ ਜੀ ਦੁਆਰਾ ਰਚੀ ਗਈ ਬਾਣੀ ਹੈ-ਜਪ, ਅਕਾਲ ਉਸਤਤ, ਬਚਿਤ੍ਰ ਨਾਟਕ, ਸ਼ਸਤ੍ਰ ਨਾਮ ਮਾਲਾ, ਚੰਡੀ ਦੀ ਵਾਰ, ਉਗ੍ਰਦੰਤੀ, ਗੁਰਿੰਡਨਾਮਾ, ਸਵਈਏ, ਜਫਰਨਾਮਾ, ਚੌਪਈ ਆਦਿ। ਪੰਜਾਬੀ ਹਿੰਦੀ, ਸੰਸਕ੍ਰਿਤ, ਅਰਬੀ ਤੇ ਫਾਰਸੀ ਭਾਸ਼ਾਵਾਂ ਵਿਚ ਆਪ ਜੀ ਨੇ ਅਥਾਹ ਬਾਣੀ ਰਚੀ ਜੋ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਦਰਜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਵੇਲੇ ਦੇ ਹਾਲਾਤ ਅਨੁਸਾਰ ਸਿੱਖਾਂ ਨੂੰ ਅੰਮ੍ਰਿਤਧਾਰੀ ਤੇ ਸ਼ਸ਼ਤਰਧਾਰੀ ਹੋਣ ਦਾ ਹੁਕਮ ਦਿਤਾ। ਤੀਰ ਤੇ ਤਲਵਾਰ ਦੇ ਧਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਕਮਰਕਸਾ ਢਾਈ ਮਣ ਦਾ ਹੁੰਦਾ ਸੀ।

ਸਿੱਖਾਂ ਨੂੰ ਸ਼ਸ਼ਤਰ ਵਿਦਿਆ ਸਿੱਖਣ ਦਾ ਹੁਕਮ ਹੋਇਆ, ਭੇਟਾ ਵੀ ਘੋੜਿਆਂ ਅਤੇ ਸ਼ਸਤਰਾਂ ਦੀ ਲਈ

ਜਾਣ ਲਗੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਵਿਚ ਕਈ ਕਿਲ੍ਹਿਆਂ ਦੀ ਉਸਾਰੀ ਕਰਵਾਈ। ਆਪ ਜੀ ਨੇ ਰਣਜੀਤ ਨਗਾਰਾ ਵੀ ਬਣਵਾਇਆ। ਉਹਨਾਂ ਦਿਨਾਂ ਵਿਚ ਸਿਵਾਏ ਬਾਦਸ਼ਾਹ ਦੇ ਕੋਈ ਹੋਰ ਨਗਾਰਾ ਨਹੀਂ ਸੀ ਵਜਾ ਸਕਦਾ। ਸੰਨ ੧੬੭੦ ਵਿਚ ਉਸ ਵੇਲੇ ਦੇ ਮੁਗਲ ਬਾਦਸ਼ਾਹ ਔਰੰਗਜ਼ੇਬ ਨੇ ਰਾਗ ਗਾਉਣ ਤੇ ਪਾਬੰਦੀ ਲਗਾ ਦਿਤੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਰਾਗ ਗਾਏ ਜਾਂਦੇ ਤੇ ਕੀਰਤਨ ਹੁੰਦਾ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਸਾਹਿਤਕਾਰ ਸਨ। ਆਪ ਜੀ ਨੇ ਮੁਖ ਰੂਪ ਵਿਚ ਅਧਿਆਤਮਕ ਅਤੇ ਬੀਰ ਰਸੀ ਸਾਹਿਤ ਦੀ ਰਚਨਾ ਕੀਤੀ। ਆਪ ਜੀ ਦੇ ਦਰਬਾਰ ਵਿਚ ਬਵੰਜਾ ਚੋਣਵੇਂ ਕਵੀ ਸਨ।**

**ਗੁਰੂ ਸਾਹਿਬ ਤੋਂ ਇਲਾਵਾ ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਤੇ ਚਾਰ ਗੁਰਸਿਖਾਂ ਦੀ ਬਾਣੀ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ। ਜਿਹੜੀ ਇਤਿਹਾਸਕ ਮਹੱਤਵ ਰਖਦੀ ਹੈ।**

ਸ੍ਰੀ ਸਤਿਗੁਰੂ ਜੀ ਨੇ ਹੋਲੇ ਮਹੱਲੇ ਦੀ ਪ੍ਰਥਾ ਤੋਰੀ। ਗੁਰੂ ਜੀ ਦਾ ਵਧਦਾ ਪ੍ਰਤਾਪ, ਰਾਜਿਆਂ ਲਈ ਜਰਨਾ ਔਖਾ ਹੋ ਗਿਆ, ਸਿੱਟੇ ਵਜੋਂ ਗੁਰੂ ਜੀ ਦੇ ਸਮੇਂ ਵਿਚ ਉਨ੍ਹਾਂ ਦੇ, ਪਹਾੜੀ ਰਾਜਿਆਂ ਨਾਲ ਅਤੇ ਮੁਗਲ ਬਾਦਸ਼ਾਹ ਔਰੰਗਜ਼ੇਬ ਦੀਆਂ ਫੌਜਾਂ ਨਾਲ ਕਈ ਯੁੱਧ ਹੋਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕੀਤਾ, ਮੈਂ ਐਸੇ ਸਿਖ ਸਜਾਵਾਂਗਾ, ਜੋ ਲੱਖਾਂ ਵਿਚ ਵੀ ਪਹਿਚਾਣੇ ਜਾ ਸਕਣਗੇ। ਸੰਨ ੧੬੯੯ (ਸੰਮਤ ੧੭੫੬) ਨੂੰ ਅਨੰਦਪੁਰ ਸਾਹਿਬ ਵਿਖੇ ਵਸਾਖੀ ਦੇ ਮੇਲੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿਖਾਂ ਨੂੰ ਅੰਮ੍ਰਿਤ ਛਕਾ ਕੇ ਖਾਲਸੇ ਦੀ ਸਿਰਜਣਾ ਕੀਤੀ। ਗੁਰੂ ਜੀ ਨੇ ਸਮਾਜ ਦੇ ਲਿਤਾੜੇ ਹੋਏ ਲੋਕਾਂ ਨੂੰ, ਅਰਥਾਤ ਭਾਰਤ ਦੀ ਸੁੱਤੀ ਹੋਈ ਕੌਮ ਨੂੰ ਜਗਾਇਆ। ਆਪਣੇ ਆਪ ਨੂੰ ਬੇਵੱਸ ਸਮਝਣ ਵਾਲੇ ਮਜ਼ਲੂਮ ਲੋਕਾਂ ਦੀ ਮੁਰਦਾ ਰੂਹ ਵਿਚ ਜਾਨ ਪਾਈ। ਇਨ੍ਹਾਂ ਦੀ ਸੰਗਠਤ ਸ਼ਕਤੀ ਨੇ ਭਾਰਤ ਦੀ ਕਾਇਆ ਪਲਟ ਕੇ ਰਖ ਦਿਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਘਰਸ਼ਮਈ ਜੀਵਨ ਨਾਮ ਜਪਦਿਆਂ, ਧਰਮ ਚਲਾਉਣ ਅਤੇ ਨਾਲ ਹੀ ਧਰਮ ਯੁੱਧ ਲਈ ਜੂਝਣ ਦਾ ਆਦਰਸ਼ ਪੇਸ਼ ਕਰਦਾ ਹੈ। ਸ੍ਰੀ ਦਸਮੇਸ਼ ਜੀ ਨੇ ਜ਼ੁਲਮਾਂ ਦੇ ਸਤਾਏ ਹੋਏ ਲੋਕਾਂ ਨੂੰ ਜੀਵਨ ਜਾਚ ਦਸਦਿਆਂ ਉਪਦੇਸ਼ ਦਿਤਾ ਕਿ ਨਾਮ ਜਪਦਿਆਂ ਵੀ, ਦੁਸ਼ਟਾਂ ਤੇ ਜ਼ਾਲਮਾਂ ਦੇ ਟਾਕਰੇ ਲਈ ਜਦੋਂ ਹੋਰ ਹੀਲੇ ਖਤਮ ਹੋ ਜਾਣ ਤਾਂ ਤਲਵਾਰ ਚੁਕਣੀ ਅਤੇ ਸ਼ਕਤੀ ਦਾ ਪ੍ਰਯੋਗ ਕਰਨਾ ਉਚਿਤ ਹੈ। ਗੁਰੂ ਜੀ ਨੇ ਆਪਣੇ ਸਿਖਾਂ ਨੂੰ ਇਹ ਵੀ ਸਮਝਾਇਆ ਕਿ ਨਾਮ ਜਪਣ ਤੋਂ ਬਿਨਾਂ ਨਿਰੀ ਵੱਧ ਤੋਂ ਵੱਧ ਫੌਜੀ ਸ਼ਕਤੀ, ਉਨ੍ਹਾਂ ਦੀ ਰਖਿਆ ਨਹੀਂ ਕਰ ਸਕੇਗੀ। ਆਪ ਨੇ ਹੁਕਮ ਦਿਤਾ ਕਿ ਅੰਮ੍ਰਿਤ ਵੇਲੇ ਉਠ ਕੇ ਨਾਮ ਜਪਿਆ ਜਾਵੇ ਅਤੇ ਕਾਰ ਵਿਹਾਰ ਕਰਦਿਆਂ ਚਿੱਤ ਪ੍ਰਭੂ ਨਾਲ ਜੋੜ ਕੇ ਰਖਿਆ ਜਾਵੇ। ਇੰਜ ਗੁਰੂ ਸਾਹਿਬ ਨੇ ਆਪਣੇ ਸਿਖਾਂ ਨੂੰ ਧਾਰਮਕ ਅਤੇ ਸੈਨਿਕ ਦੋਹਾਂ ਖੇਤਰਾਂ ਵਿਚ ਸਾਵਧਾਨ ਰਹਿਣ ਦਾ ਹੁਕਮ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੇਕ ਯੁਧ ਕੀਤੇ, ਪਰ ਕਦੇ ਵੀ ਆਪ ਲੜਾਈ ਦਾ ਕਾਰਨ ਨਹੀਂ ਬਣੇ ਅਤੇ ਨਾ ਕਿਸੇ ਅਖੌਤੀ ਵੈਰੀ ਉਤੇ ਪਹਿਲਾਂ ਵਾਰ ਕੀਤਾ। ਹਮਲੇ ਹਮੇਸ਼ਾਂ ਦੁਸ਼ਮਣਾਂ ਵਲੋਂ ਹੀ ਹੁੰਦੇ ਰਹੇ।

ਗੁਰੂ ਜੀ ਸੰਤ ਸਿਪਾਹੀ ਸਨ। ਆਪ ਸਰਬਤ ਦਾ ਭਲਾ ਲੋਚਦੇ ਸਨ। ਆਪ ਧਾਰਮਕ ਸਹਿਣਸ਼ੀਲਤਾ ਅਤੇ ਏਕਤਾ ਦੇ ਅਲੰਬਦਾਰ ਸਨ। ਆਪ ਜੀ ਅਨੁਸਾਰ—

**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**
**ਜਿਨ ਪ੍ਰੇਮੁ ਕੀਓ ਤਿਨਹੀ ਪ੍ਰਭੁ ਪਾਇਓ॥**

ਤੇ

**ਏਕ ਪਿਤਾ ਏਕਸ ਕੇ ਹਮ ਬਾਰਿਕ॥**

ਦੁਸ਼ਟ ਦਮਨ, ਸੰਤ ਸਿਪਾਹੀ, ਮਹਾਨ ਇਨਕਲਾਬੀ ਤੇ ਸਾਹਿਤ ਸ਼੍ਰੋਮਣੀ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਧਰਮ ਦੀ ਰਖਿਆ ਲਈ ਕੁਰਬਾਨੀਆਂ ਦਿਤੀਆਂ ਤੇ ਜ਼ਾਲਮ ਮੁਗਲ ਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ। ਲਗਾਤਾਰ ਕਈ ਸਾਲ ਹੁੰਦੇ ਯੁੱਧ ਵਿਚ ਗੁਰੂ ਜੀ ਨੇ ਆਪਣੇ ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਤੇ ਅਣਗਿਣਤ ਸਿੱਖਾਂ ਨੂੰ ਧਰਮ ਬਚਾਉਣ ਖਾਤਰ ਕੁਰਬਾਨ ਕਰ ਦਿਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਸਾਹਿਤਕਾਰ ਸਨ। ਆਪ ਜੀ ਨੇ ਮੁਖ ਰੂਪ ਵਿਚ ਅਧਿਆਤਮਕ ਅਤੇ ਬੀਰ ਰਸੀ ਸਾਹਿਤ ਦੀ ਰਚਨਾ ਕੀਤੀ। ਆਪ ਜੀ ਦੇ ਦਰਬਾਰ ਵਿਚ ਬਵੰਜਾ ਚੋਣਵੇਂ ਕਵੀ ਸਨ।

ਗੁਰੂ ਸਾਹਿਬ ਤੋਂ ਇਲਾਵਾ ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਤੇ ਚਾਰ ਗੁਰਸਿਖਾਂ ਦੀ ਬਾਣੀ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ। ਜਿਹੜੀ

ਇਤਿਹਾਸਕ ਮਹੱਤਵ ਰਖਦੀ ਹੈ।

ਪੰਦਰਾਂ ਭਗਤਾਂ ਜਿੰਨਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਦਾ ਵੇਰਵਾ ਇਸ ਪ੍ਰਕਾਰ ਹੈ—

ਭਗਤ ਕਬੀਰ ਜੀ ੫੪੧ ਸ਼ਬਦ ਅਤੇ ਸਲੋਕ, ਭਗਤ ਨਾਮਦੇਵ ਜੀ ੬੪ ਸ਼ਬਦ, ਭਗਤ ਰਵਿਦਾਸ ਜੀ ੪੧ ਸ਼ਬਦ, ਭਗਤ ਬਾਬਾ ਫਰੀਦ ਜੀ ੧੩੪ ਸ਼ਬਦ ਅਤੇ ਸਲੋਕ, ਭਗਤ ਤ੍ਰਿਲੋਚਨ ਜੀ ੪ ਸ਼ਬਦ, ਭਗਤ ਜੈਦੇਵ ਜੀ ੨ ਸ਼ਬਦ, ਭਗਤ ਧੰਨਾ ਜੀ ੨ ਸ਼ਬਦ, ਭਗਤ ਸੂਰਦਾਸ ਜੀ ੨ ਸ਼ਬਦ, ਭਗਤ ਪਰਮਾਨੰਦ ਜੀ ਇਕ ਸ਼ਬਦ, ਭਗਤ ਪੀਪਾ ਜੀ ਇਕ ਸ਼ਬਦ, ਭਗਤ ਰਾਮਨੰਦ ਜੀ ਇਕ ਸ਼ਬਦ, ਭਗਤ ਸੈਣ ਜੀ ਇਕ ਸ਼ਬਦ, ਭਗਤ ਸਧਨਾ ਜੀ ਇਕ ਸ਼ਬਦ, ਭਗਤ ਬੇਣੀ ਜੀ ਤਿੰਨ ਸ਼ਬਦ, ਭਗਤ ਭੀਖਨ ਜੀ ਦੋ ਸ਼ਬਦ।

ਗਿਆਰਾਂ ਭੱਟ ਜਿਨ੍ਹਾਂ ਦੀ ਬਾਣੀ ਦਰਜ ਹੈ—

ਭੱਟ ਕਲਸਹਾਰ ਜੀ ੫੪ ਸਵੱਯੇ, ਭੱਟ ਮਥਰਾ ਜੀ ੧੪ ਸਵੱਯੇ, ਭੱਟ ਜਾਲਪ ਜੀ ੫ ਸਵੱਯੇ, ਭੱਟ ਕੀਰਤ ਜੀ ੮ ਸਵੱਯੇ, ਭੱਟ ਸੱਲ ਜੀ ੩ ਸਵੱਯੇ, ਭੱਟ ਭਲ ਜੀ ਇਕ ਸਵੱਯਾ, ਭੱਟ ਨਲ ਜੀ ੧੬ ਸਵੱਯੇ, ਭੱਟ ਗਯੰਦ ਜੀ ੧੩ ਸਵੱਯੇ, ਭੱਟ ਬਲ ਜੀ ੫ ਸਵੱਯੇ, ਭੱਟ ਹਰਬੰਸ ਜੀ ੨ ਸਵੱਯੇ।

੪ ਗੁਰਸਿਖਾਂ ਦੀ ਬਾਣੀ—ਬਾਬਾ ਸੁੰਦਰ ਜੀ (ਬਾਣੀ ਰਾਮਕਲੀ ਸਦੁ, ਭਾਈ ਸੱਤਾ ਜੀ, ਭਾਈ ਬਲਵੰਡ ਜੀ (ਭਾਈ ਸੱਤੇ ਬਲਵੰਡੇ ਦੀ ਵਾਰ), ਮਰਦਾਨਾ ਪ੍ਰਥਾਇ ਜੀ ੩ ਸਲੋਕ।

ਸਾਰਿਆਂ ਬਾਰੇ ਲਿਖਦਿਆਂ ਬਹੁਤ ਜ਼ਿਆਦਾ ਵਿਸਤਾਰ ਹੋ ਜਾਵੇਗਾ, ਸੋ ਥੋੜ੍ਹਾ ਜਿਹਾ ਜ਼ਿਕਰ ਕਰਦੀ ਹਾਂ—

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ**
**ਪਕਰਿ ਉਠਾਇਆ॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥**
**-ਭਗਤ ਨਾਮਦੇਵ ਜੀ**

**ਬੇਦ ਪੁਰਾਨ ਸਭ ਦੇਖੇ ਜੋਇ॥**
**ਊਹਾਂ ਤਉ ਜਾਈਐ**
**ਜਉ ਈਹਾਂ ਨ ਹੋਇ॥**
**-ਭਗਤ ਰਾਮਾਨੰਦ ਜੀ**

*ਸੁਰਤੀ ਸੰਮਤ ਰਹਿ ਭਗਤਿ ਪਖ*
*ਸੰਜੁਤ ਵਿਰਤਿ ਵਿਵੇਕ॥*
*-ਭਗਤ ਤੁਲਸੀ ਦਾਸ*

**ਜੋ ਬ੍ਰਹਮੰਡੇ ਸੋਈ ਪਿੰਡੇ**
**ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ**
**ਸਤਿਗੁਰੁ ਹੋਇ ਲਖਾਵੈ॥ -ਭਗਤ ਪੀਪਾ**

**ਗਗਨ ਦਮਾਮਾ ਬਾਜਿਓ**
**ਪਰਿਓ ਨੀਸਾਨੈ ਘਾਉ॥**
**ਖੇਤ ਜੁ ਮਾਂਡਿਓ ਸੂਰਮਾ**
**ਅਬ ਜੂਝਨ ਕੋ ਦਾਉ॥**
**ਸੂਰਾ ਸੋ ਪਹਿਚਾਨੀਐ**
**ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ**
**ਕਬਹੂ ਨ ਛਾਡੈ ਖੇਤੁ॥ -ਭਗਤ ਕਬੀਰ**

ਡਾ. ਮਹੀਪ ਸਿੰਘ ਆਪਣੇ ਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਸੰਤਾਂ ਦੀ ਵਿਚਾਰਧਾਰਕ ਸਾਂਝ ਵਿਚ ਲਿਖਦੇ ਹਨ,

ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ ਭਗਤਾਂ ਦੀ ਬਾਣੀ ਧਰਮ ਅਧਿਐਨ ਦੇ ਖੇਤਰ ਵਿਚ ਅਚੰਭੇ ਵਿਚ ਵੀ ਪਾਉਂਦੀ ਹੈ ਤੇ ਡੂੰਘੀ ਜਗਿਆਸਾ ਵੀ ਉਤਪੰਨ ਕਰਦੀ ਹੈ। ਭਗਤ ਜੈ ਦੇਵ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਦਾ ਸਮਾਂ ਪੰਜ ਸਦੀਆਂ ਵਿਚ ਫੈਲਿਆ ਹੋਇਆ ਹੈ। ਜੇ ਇਸ ਸਮੇਂ ਨੂੰ ਇਸ ਗ੍ਰੰਥ ਦੇ ਕਰਤਾ ਤੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਸੀਮਿਤ ਕਰੀਏ ਤਾਂ ਵੀ ਚਾਰ ਸਦੀਆਂ ਇਸ ਦੇ ਕਲਾਵੇ ਵਿਚ ਆ ਜਾਂਦੀਆਂ ਹਨ। ਪ੍ਰਾਚੀਨ ਲਿਖਤਾਂ ਰਾਹੀਂ ਇਸ ਗੱਲ ਦੇ ਪ੍ਰਮਾਣ ਸਾਨੂੰ ਮਿਲਦੇ ਹਨ ਕਿ ਸੰਤਾਂ ਭਗਤਾਂ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਵੇਲੇ ਆਪ ਹੀ ਇਕੱਤਰ ਕੀਤਾ ਸੀ, ਫਿਰ ਇਹ ਸਾਰਾ ਖਜਾਨਾ ਪੀੜ੍ਹੀ ਦਰ ਪੀੜ੍ਹੀ ਲੰਘਦਾ ਹੋਇਆ ਗੁਰੂ ਅਰਜਨ ਦੇਵ ਜੀ ਕੋਲ ਪੁਜਿਆ ਸੀ।

ਗੁਰਬਾਣੀ ਵਿਚ ਸਾਰੀ ਮਨੁੱਖਤਾ ਲਈ ਸਾਂਝਾ ਉਪਦੇਸ਼ ਹੈ, ਕਿਸੇ ਇਕ ਫਿਰਕੇ ਜਾਂ ਧਰਮ ਲਈ ਨਹੀਂ-

**ਖਤ੍ਰੀ ਬ੍ਰਾਹਮਣ ਸੂਦ ਵੈਸ**
**ਉਪਦੇਸੁ ਚਹੁ ਵਰਨਾ ਕਉ ਸਾਂਝਾ॥**
**-ਰਾਗ ਸੂਹੀ ਮਹਲਾ ੫ ਪੰਨਾ ੭੪੭**

ਆਪਣੇ ਆਪ ਵਿਚ ਇਤਿਹਾਸਕ ਮਹੱਤਵ ਰਖਦੀ ਹੋਈ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਗੁਰਬਾਣੀ ਅਮੋਲਕ ਹੈ।

**ਉਤਮ ਸਲੋਕ ਸਾਧ ਕੇ ਬਚਨ॥**
**ਅਮੁਲੀਕ ਲਾਲ ਏਹਿ ਰਤਨ॥**
**ਸੁਨਤ ਕਮਾਵਤ ਹੋਤ ਉਧਾਰ॥**
**ਆਪਿ ਤਰੈ ਲੋਕਹ ਨਿਸਤਾਰ॥**
**-ਗਉੜੀ ਮਹਲਾ ੫ ਪੰਨਾ ੨੯੫**



# गुरु ग्रंथ साहिब
# भारतीय साहित्य का प्रथम संवाद

*गुरु अर्जुन देव जी इस महान ग्रन्थ के माध्यम से राष्ट्रीय एकता, अखण्डता एवं धर्म-निरपेक्षता का एक जीवन्त उदाहरण प्रस्तुत कर रहे थे। इस ग्रंथ के वाणीकार हिन्दू और मुस्लिम तथा अन्य संस्कृतियों का परस्पर संयोग कर रहे थे और कहना न होगा कि अपने इस प्रयास में वे पूरी तरह सफल भी हुए। वह सभी धर्मशाखाओं का मूल्यांकन कर रहे थे और गुरु अर्जुन देव जी ने इन वाणीकारों की इस बहुमूल्य विरासत को इस महान ग्रंथ में सुरक्षित कर दिया।*

✍डा. हरमहेन्द्र सिंह बेदी

गुरु ग्रंथ साहिब मध्ययुगीन साहित्य एवं समाज का दर्पण है। इस महान ग्रन्थ में सम्पूर्ण भारत का १२वीं शती से लेकर १७वीं शती का लगभग ५०० वर्षों का आध्यात्मिक, सामाजिक, सांस्कृतिक, ऐतिहासिक और साहित्यक इतिहास रेखांकित हुआ है। भिन्न-भिन्न प्रांतों और भिन्न-भिन्न जातियों से सम्बन्धित भक्ति लहर के प्रतिनिधि कवियों की रचनाएं इस ग्रंथ में संकलित हुई हैं। इस प्रकार यह ग्रन्थ सम्पूर्ण मध्ययुगीन साहित्य की झांकी प्रस्तुत करता है। इस महान् ग्रंथ में संकलित गुरु भक्त और भट्ट कवि एक प्रकार से भारत का सामाजिक और साहित्यिक इतिहास रच रहे थे।

डॉ० हरिभजन सिंह का कथन है कि "पंजाब में हिन्दी काव्य को प्रचारित एवं हिन्दी कवियों को प्रोत्साहित करने का श्रेय मुख्यतः सिक्ख गुरुओं को ही है। उन्होंने स्वयं ब्रज भाषा को अपनी वाणी का माध्यम बनाया।"[१]

"श्री गुरु ग्रंथ साहिब" मध्ययुगीन साहित्य का एक प्रामाणिक दस्तावेज है जिसमें भारतीय समाज और संस्कृति के मूल्यों के उत्थान और विघटन की कहानी छुपी है।

डॉ. गुरनाम कौर बेदी मानती है कि —श्री गुरु ग्रंथ साहिब भारतीय चिंतन और संस्कृति का ऐतिहासिक दस्तावेज़ है। यह मध्यकाल के शीर्षक भक्तों की वाणी का प्रामाणिक संग्रह है।.... गुरमत धारा का सर्वप्रथम ग्रन्थ भी श्री गुरु ग्रंथ साहिब है। गुरुमत आदर्श का संकल्प गुरुओं ने अपनी वाणी में प्रत्यक्ष रूप में प्रकट किया जबकि भक्तों की वाणी का संपादन इस ढंग से हुआ है कि वह वाणी भी गुरुमत विचारधारा का एक अंग प्रतीत होती है।"[२]

वास्तव में गुरु अर्जुन देव जी इस महान ग्रन्थ के माध्यम से राष्ट्रीय एकता, अखण्डता एवं धर्म-निरपेक्षता का एक जीवन्त उदाहरण प्रस्तुत कर रहे थे। इस ग्रंथ के वाणीकार हिन्दू और मुस्लिम तथा अन्य संस्कृतियों का परस्पर संयोग कर रहे थे और कहना न होगा कि अपने इस प्रयास में वे पूरी तरह सफल भी हुए। वह सभी धर्मशाखाओं का मूल्यांकन कर रहे थे और गुरु अर्जुन देव जी ने इन वाणीकारों की इस बहुमूल्य विरासत को इस महान ग्रंथ में सुरक्षित कर दिया।

गुरु ग्रंथ साहिब ने केवल सिक्ख धर्म अथवा भारतमात्र की ही नहीं अपितु मानवमात्र की अमूल्य निधि है।

डॉ. परशुराम चतुर्वेदी कहते है कि "यह ग्रंथ वास्तव में एक अपूर्व ज्ञानकोश है जिसमें न केवल परमतत्व के आध्यात्मिक स्वरूप की एक अनुपम झांकी मिलती है, अपितु इसमें गहरी अनुभूति पर आश्रित ऐसे संदेश भी मिलते है जिससे सर्वांगीण

मानव जीवन के निर्माण की प्रेरणा ग्रहण की जा सकती है।[3]

१४३० पृष्ठों की इस अमूल्य निधि में न केवल तात्कालीन धार्मिक प्रवृत्तियों का चित्रण हुआ है, बल्कि मानव मन की चित्तवृत्तियों का मनोवैज्ञानिक ढंग से विश्लेषण भी प्रस्तुत हुआ है। मानव जाति के दुःख दर्दों और उनकी समस्याओं को अत्यन्त जीवन मानवीयता के साथ उभार कर और उन समस्याओं का समाधान भी प्रस्तुत हुआ है। इस ग्रंथ के वाणीकार लोक जीवन और लोक संस्कृति से पूरी तरह जुड़े हुए हैं।[४]

श्री गुरु ग्रंथ साहिब सिक्खों का केवल धार्मिक ग्रंथ ही नहीं, बल्कि उनकी प्रेरणा और स्फूर्ति का एक मात्र साधन भी है।

डॉ० जयराम मिश्र का कहना है कि "जिस भांति हिन्दुओं को वेद, पुराण, उपनिषद्, ब्रह्मसूत्र और श्रीमद्‌भगवद्‌गीता, प्रभृति ग्रंथ, मुसलमानों को कुरान और ईसाइयों को बाईबल मान्य है, उसी भांति श्री गुरु ग्रंथ साहिब भी सिक्खों का परमपूज्य ग्रंथ है। सिक्खों के सभी दार्शनिक एवं धार्मिक विचार इसी ग्रंथ से अनुप्राणित हैं।[५]

गुरु ग्रंथ साहिब के संकलन का इतिहास काफी महत्वपूर्ण हैं पांचवें गुरु अर्जुन देव को गुरुओं की वाणियां कहां से प्राप्त हुई, इस सम्बन्ध में विद्वानों में परस्पर मतभेद है।

भाई साहिब सिंह ने यह सिद्ध करने की चेष्टा की है कि गुरुवाणी का संग्रह पहले से होता चला आ रहा था। गुरु नानक अपनी वाणियों के संग्रह के प्रति सजग थे। कहते हैं कि उनके पास अपनी वाणियों के संग्रहीत रूप में एक पोथी विद्यमान थी। दूसरे गुरु अंगद देव और तीसरे गुरु अमरदास के पास गुरु नानक की वाणी उपस्थित थी। तभी तो गुरु नानक और गुरु अंगद देव जी की वाणियों में असाधारण समानता है। इसी प्रकार गुरु अमरदास जी ने भी गुरु नानक देव जी द्वारा प्रयुक्त १९ रागों में से १७ रागों में अपनी वाणी उच्चारित की है। उनके सन्मुख गुरु नानक देव जी के १९ राग आदर्श रूप में उपस्थित थे तभी तो उन्होंने इन रागों में अपनी वाणी उच्चारित की। इसके अतिरिक्त उनकी यह धारणा है कि गुरु अर्जुन देव ने बाबा मोहन की स्तुति करके वाणियां प्राप्त नहीं की। "मोहन" शब्द बाबा मोहन के लिए नहीं बल्कि 'अकालपुरुष' के लिए प्रयुक्त हुआ है।"[६]

डॉ० जयराम मिश्र, भाई साहिब सिंह के इस मत से सहमत नहीं हैं कि जिस शब्द में बाबा मोहन की स्तुति समझी जा रही है वह शब्द परमात्मा के गुणगान के लिए प्रयुक्त हुआ है और उनमें केवल गुरु अकाल पुरख की ही स्तुति हो सकती है। उनका कहना है कि बाबा मोहन साधक ही नहीं सिद्ध पुरुष थे और उनमें अपूर्व आध्यात्मिक शक्ति थी। वे रात-दिन परमात्मा के ध्यान में निमग्न रहा करते थे और इस प्रकार बाबा मोहन की स्तुति चाटुकारिता मात्र नहीं है बल्कि वे इसके अधिकारी भी हैं और इस शब्द के अंतिम पद—**"मोहन" तू सफलु फलिआ सभु परवारे** अर्थात् "ऐ मोहन तू अपने परिवार समेत फूलों फलो से यही प्रतीत होता है कि उपर्युक्त पद बाबा मोहन के लिए कहा गया है।"[७]

गुरु ग्रंथ साहिब में संकलित वाणी को तीन भागों में विभक्त किया जा सकता है :

१. गुरुवाणी  २. भक्तवाणी  ३. भट्टवाणी

**१. गुरुवाणी :**

गुरु ग्रंथ साहिब में ६ गुरुओं की वाणी संकलित हुई है, जिसका संक्षिप्त ब्यौरा इस प्रकार है :

१४३० पृष्ठों की इस अमूल्य निधि में न केवल तात्कालीन धार्मिक प्रवृत्तियों का चित्रण हुआ है, बल्कि मानव मन की चित्तवृत्तियों का मनोवैज्ञानिक ढंग से विश्लेषण भी प्रस्तुत-हुआ है। मानव जाति के दुःख दर्दों और उनकी समस्याओं को अत्यन्त जीवन मानवीयता के साथ उभार कर और उन समस्याओं का समाधान भी प्रस्तुत हुआ है। इस ग्रंथ के वाणीकार लोक जीवन और लोक संस्कृति से पूरी तरह जुड़े हुए हैं।

| गुरु साहिबान | जाति | प्रांत | प्रयुक्त रागों की संख्या | वाणी संख्या |
|---|---|---|---|---|
| १. गुरु नानक (१४६९-१५३९ ई.) | खत्री | पंजाब | १९ | ९७४ |
| २. गुरु अंगद (१५०४-१५५२ ई.) | खत्री | पंजाब | ६२ श्लोक | ६२ |
| ३. गुरु अमरदास (१४७९-१५७४ ई.) | खत्री | पंजाब | १७ | ९०७ |
| ४. गुरु रामदास (१५३४-१५८१ ई.) | खत्री | पंजाब | ३० | ६१९ |
| ५. गुरु अर्जुन देव (१५६३-१६१६ ई.) | खत्री | पंजाब | ३० | २२१८ |
| ६. गुरु तेगबहादुर (१६२१-१६७५ ई.) | खत्री | पंजाब | १५ | ११६ |
| | | | | कुल ३८९६ |

२. भक्तवाणी :

गुरु ग्रंथ साहिब में १९ भक्त कवियों की वाणी संकलित हुई जिसका ब्यौरा इस प्रकार है :

| भक्त | जाति | प्रांत | प्रयुक्त रागों की संख्या | वाणी संख्या |
|---|---|---|---|---|
| १. शेख फरीद (११७३-१२६५ ई.) | सैय्यद | पंजाब | २ | १३० श्लोक |
| २. जैदेव (११८०) | ब्राह्मण | बंगाल | २ | २ शब्द |
| ३. त्रिलोचन (१२६७-) | ब्राह्मण | महाराष्ट्र | ३ | ४ शब्द |
| ४. नामदेव (१२७०-१३५० ई.) | छींबा | महाराष्ट्र | १८ | ६० |
| ५. सदना | ईसाई | सिंध | १ | १ |
| ६. बेनी | ब्राह्मण | बिहार | ३ | ३ |
| ७. रामानंद (१३६६-१४६७ ई.) | ब्राह्मण | उत्तर प्रदेश | १ | १ |
| ८. रविदास अथवा रैदास | चमार | उत्तर प्रदेश | १६ | ४० |
| ९. कबीर (१३९८-१४९५ ई.) | जुलाहा | उत्तर प्रदेश | १८ | ५४१ श्लोक एवं वाणी |
| १०. पीपा (१४२६-) | ब्राह्मण | गुजरात | १ | १ शब्द |
| ११. सेन | नाई | मध्य प्रदेश | १ | १ शब्द |
| १२. धन्ना (१४१५-) जाट | राजस्थान | | २ | २ |
| १३. भीखन (-१५७४ ई.) | मुसलमान | उत्तर प्रदेश | १ | २ |
| १४. परमानंद | ब्राह्मण | उत्तर प्रदेश | — | १ |
| १५ सूरदास (१४८३-१५६३ ई.) | ब्राह्मण | पंजाब | १ | १ |
| १६. बाबा सुंदर | खत्री | पंजाब | १ | ६ पौड़ियां |
| १७. मरदाना | मिरासी | पंजाब | १ वार | ३ श्लोक |
| १८. सत्ता | डूम | पंजाब | १ वार | ८ श्लोक |
| १९. रायबलवंड | राय भट्ट | | | |
| | | | | कुल ६०७ |

### ३. भट्ट वाणी :

श्री गुरु ग्रंथ साहिब में ११ भट्ट कवियों की रचनाएं संगृहित है जिनका ब्यौरा निम्न तालिका में दिया गया है :

| भट्ट | जाति | प्रांत | सवैया संख्या |
|---|---|---|---|
| १. कल्ह सहार | भट्ट | पंजाब | ५४ |
| २. जाल्प | भट्ट | पंजाब | ५ |
| ३. कीरत | भट्ट | पंजाब | ८ |
| ४. भिक्खा | भट्ट | पंजाब | २ |
| ५. सल्ल | भट्ट | पंजाब | ३ |
| ६. भल्ल | भट्ट | पंजाब | १ |
| ७. नल | भट्ट | पंजाब | १६ |
| ८. गयंट | भट्ट | पंजाब | १३ |
| ९. मथुरा | भट्ट | पंजाब | १४ |
| १०. बल | भट्ट | पंजाब | ५ |
| ११. हरबंस | भट्ट | पंजाब | २ |
| | | | कुल १२३ |

डॉ. तारन सिंह लिखते है कि — "श्री गुरु ग्रंथ साहिब में जो संपादन योजना है, वह विशेष रूप में गुरु अर्जुन देव जी की ही देन है। इस प्रकार आप पंजाबी साहित्यिक क्षेत्र में सर्वप्रथम संपादक भी निश्चित होते है।[४]

श्री गुरु ग्रंथ साहिब में १२ वी शताब्दी से लेकर १७वी शताब्दी के समाज का सटीक चित्रण मिलता है। इस ग्रंथ में लगभग ५०० वर्षों के कुछ ऐसे चुने हुए महापुरुषों और संत महात्माओं की वाणी सम्मिलित है, जो उस समय के समाज में आई गिरावट के साक्षी थे और यह वाणीकार मध्ययुगीन सामाजिकता में आई गिरावट को दूर करने और सांस्कृतिक मूल्यों की पुर्नस्थापना के लिए प्रयत्नशील थे। इन वाणीकारों ने सच्चे अर्थों में लोकनायक की भूमिका निभाई है।

डॉ० मनमोहन सहगल का मत है कि —"तत्कालीन स्थितियों में जीवन-मृत्यु, सम्पन्नता-विपन्नता, सत्कार-तिरस्कार का जो भी जातिगत पक्षपात उन्होंने देखा और शायद कभी भोगा भी था, इसलिए उन्होंने जाति-पाति, मतवाद और पंथों-महजबों की संकीर्ण सीमाओं सें ऊँचे उठ कर मानवता के चिरस्थाई मूल्यों की स्थापना की थी और भारत की गिरावट भरी सांस्कृतिक स्थिति से ऊपर उठाकर राष्ट्रीय गौरव गाथा कह सकने में समर्थ बनाया।"

इस प्रकार गुरु ग्रंथ साहिब में सामाजिक और आध्यात्मिक चेतना पर्याप्त मात्रा में परिलक्षित होती है। मध्यकाल की इन विभूतियों ने समाज के अभावों और कमियों को प्रत्यक्ष रूप में देखा था। मूल्यों के पतन और आध्यात्कि क्षेत्र में बढ़ रहे पाठकों और कर्मकाण्डों के वे साक्षी थे—ईश्वर के नाम पर लड़ते और दूसरे का गला काटने को तत्पर लोगों पर उनकी दृष्टि थी और यही दृष्टि इस स्थिति को बदलने के लिए आतुर हुई और यही उनकी चेतना बनी और इसी चेतना के अंतर्गत उन्होंने तत्कालीन समाज में व्याप्त पाखण्डों, आडम्बरों पर कसकर प्रहार किया और सामाजिक स्तर पर गली सड़ी परम्पराओं और रूढ़ियों का कड़ा विरोध किया।

कबीर और गुरु नानक ने समाज की बिगड़ती हुई वर्णाश्रम व्यवस्था, परिवार के रिश्ते नाते, ब्याह संस्कार में आडम्बर, स्त्रियों का तिरस्कार, मिथ्या कर्मकांड, निन्दा, चुगली, चोरी, धन कमाने की दौड़, वेश्यागमन पर स्त्रीभोग, भिक्षा, काम, क्रोध, मोह, अहंकार, लोभ आदि सामाजिक बुराईयों को जड़ समेत नष्ट करने की प्रेरणा अपनी वाणियों में दी है और इस प्रकार श्री गुरु ग्रंथ साहिब उस समय के समाज के चित्रण का एक ऐतिहासिक दस्तावेज़ बन जाता है।

मध्य युग में हिन्दू और मुस्लिम संस्कृति समानांतर रेखाओं में चलते हुए भी दूसरे के साथ सांस्कृतिक सांझ उत्पन्न कर रही थी। मध्य युग का पंजाब रणभूमि के साथ-साथ भारतीय भाषाओं के विकास की कर्मभूमि भी रहा है। यहां एक ओर हिन्दू भक्त और संत अपने सीधे-साधे शब्दों में ब्रजभाषा के माध्यम से नई चेतना फूंक रहे थे, गुरु साहिबान मानवता और सरबत के भले का संदेश दे रहे थे, वहीं मुस्लिम और पीर—संत—फकीर अपनी रुहानी वाणी ब्रज भाषा में व्यक्त कर, संकीर्णताओं से ऊपर उठ कर लिपियों की दूरी को कम करते हुए एक नया इतिहास रच रहे थे। यह नया इतिहास उनके धर्मनिरपेक्षता के संकल्प की ठीक गवाही दे रहा था। तभी तो गुरु अर्जुन देव जी ने इनकी वाणी के महत्व को समझते हुए शेख फरीद और कबीर जैसे

मुस्लिम संतों की वाणी को गुरु ग्रंथ साहिब में स्थान दिया।

यह ठीक है कि गुरु नानक देव जी ने मुगल आक्रमणकारियों की निन्दा की और मुस्लिम शासकों की निन्दा और उनके गलत आचरण और राजनीति भ्रष्टाचार के कारण की है लेकिन मुस्लिम जनसाधारण से उनके प्रेम का उदाहरण इस बात से मिलता है कि उनका प्रिय साथी मरदाना मुसलमान था जिसकी रबाब पर वे अपनी वाणी का उच्चारण कर रहे थे और मरदाना उसे स्वरबद्ध करता हुआ हिन्दू-मुस्लिम की सांस्कृतिक सांझ को सुदृढ़ कर रहा था। यह सांझ मध्य युग में पंजाब के पूरे साहित्य, कला और सांस्कृति में परिलक्षित होती है और इस सांझ का प्रतिबिंब श्री गुरु ग्रंथ साहिब में प्रत्यक्ष रूप में देखा जा सकता है। सत्ता बलवंड तथा राय डूम की वार इसी संदर्भ में आते हैं और भीखन जैसे भट्ट कवि भी इसी श्रृंखला में आते है।

> *गुरु नानक देव जी ने मुगल आक्रमणकारियों की निन्दा की और मुस्लिम शासकों की निन्दा और उनके गलत आचरण और राजनीति भ्रष्टाचार के कारण की है लेकिन मुस्लिम जनसाधारण से उनके प्रेम का उदाहरण इस बात से मिलता है कि उनका प्रिय साथी मरदाना मुसलमान था जिसकी रबाब पर वे अपनी वाणी का उच्चारण कर रहे थे और मरदाना उसे स्वरबद्ध करता हुआ हिन्दू-मुस्लिम की सांस्कृतिक सांझ को सुदृढ़ कर रहा था। यह सांझ मध्य युग में पंजाब के पूरे साहित्य, कला और सांस्कृति में परिलक्षित होती है।*

श्री गुरु ग्रंथ साहिब में मुस्लिम संस्कृति से जुड़े हुए संदर्भ मिलते है। इन संदर्भों में उनकी सामाजिक और राजनीतिक गतिविधियों के अनेक बिम्ब दिखाई देते है।

गुरु नानक देव जी ने अपनी वाणी में यहां एक ओर हिन्दूओं को अवतारवाद, मूर्ति-पूजा, कर्मकाण्ड, ब्राह्माडम्बरों पर कड़ी चोट की है और उन्हें सच्चे अर्थों में हिन्दू बनने की प्रेरणा दी है, वहां दूसरी ओर मुसलमानों को भी उनके धर्म के आदर्श मूल्यों—समानता, सहनशीलता, धैर्य आदि पर दृढ़ रहने की भी प्रेरणा दी है। वह एक सच्चे मुसलमान की परिभाषा देते हुए कहते है :

**"मुसलमाणु कहावणु मुसकलु**
**जो होइ ता मुसलमाणु कहावै॥**
**अवलि अउलि दीनु करि**
**मिठा मसकल माना मालु मुसावै॥**
**होइ मुसलिमु दीन मुहाणै**
**मरण जीवण का भरमु चुकावै॥**
**रब की रजाइ मनै सिर उपरि**
**करता मनै आपु गवावै॥**
**तउ नानक सरब जीआ**
**मिहरमंति होइ त मुसलमाणु कहावै॥**

अर्थात मुसलमान कहलाना बहुत कठिन है। यदि वह पूरा मुसलमान है तो वह मोमिन का अधिकारी है। सर्वप्रथम उसे औलिया फकीरों के दीन को मीठा मान कर पलना चाहिए। जैसे लोहे का जंगाल उतारने वाला मुसकल जंगाल को उतार फैंकता है, इसी भांति मुसलमान धन के लोभ को उतार फैंके। मुसलमान होकर पैगंबर के दीनी उपदेश में विश्वास रख जीवन और मृत्यु के भ्रम को दूर करे। खुदा की रजा को सिर माथे पर कबूल करे और अपने अहंभाव को त्याग कर उस करीम में विश्वास रखे। यदि इस प्रकार के कर्म करता हुआ सब जीवों पर दया करे तो वह सच्चा मुसलमान कहला सकता है।

इसी प्रकार एक पक्का मुसलमान होने के लिए नमाज किस प्रकार की पढ़नी चाहिए। इसके बारे में गुरु नानक कहते है कि :

**पंजि निवाजा वखत पंजि**
**पंजा पंजे नाउ॥**
**पहिला सचु हलालु दुइ**
**तीजा खैर खुदाइ॥**
**चउथी नीअति रासि मनु**
**पंजवी सिफति सनाई॥**
**करणी कलमा आखि कै**
**ता मुसलमाणु सदाइ॥**

अर्थात मुसलमान पाँच समय पाँच नमाजे पढ़ते है। उनके पाँच ही नाम हैं— नमाज़-ए-सुबह, नमाज़-ए-पेशीन, नमाज़-ए-दीगर, नमाज़ -ए-शाम और नमाज़-ए-खुफ़तन। गुरु नानक ने पांच नमाज़ों

को इन नामों से पुकारा है— नमाज़-ए-सच (सत्य), नमाज़-ए-हलाल (पसीने की कमाई), नमाज़-ए-खैर (शुभ इच्छा), नमाज़-ए-नीयत रास (नेक इरादा) तथा नमाज़ -ए-सिफतमो सनाअ (ईश्वर स्तुति)। गुरु नानक जी कहते है कि यदि शुभ कर्मो को अनुष्ठान किया जाए तो ऐसी नमाज़ पढ़ने वाला सच्चा मुसलमान कहला सकता है।

श्री गुरु ग्रंथ साहिब का उद्देश्य किसी उत्कर्ष साहित्य की रचना करना नही था, बल्कि वे तो सीधे-साधे शब्दों में लोक भाषा में अपनी अनुभूतियों और अनुभवों को रख रहे थे। यह अलग बात है कि उनके साहित्य में जहां एक ओर रहस्यमयी साहित्य प्रफुल्लित हुआ वहां दूसरी ओर संगीत, राग और साहित्य का अद्‌भुत संगम भी प्रस्तुत हुआ।

पंजाबी लेखकों के लिए यह ग्रंथ मुख्य प्रेरणस्रोत रहा है, क्योंकि इसमें ५०० वर्षों की साहित्यिक प्राप्ति संकलित है। इस ग्रंथ के प्रकाशन से भारतीय साहित्य में नये आयाम प्रस्तुत हुए। वस्तुतः भारतीय भाषाओं में तुलनात्मक साहित्य का आरंभ इस ग्रंथ से माना जा सकता है। विश्व में ये एकमात्र ऐसा ग्रंथ है जो उच्च कोटि की निरंतर प्रेरणा प्रदान करने की क्षमता रखता है। इस ग्रंथ के वाणीकारों का अनुभव स्वतंत्र था एवं सीधा जीवन से सम्बन्ध रखता था। यह वाणी उनके अन्तरात्मा से स्फुटित हुई जो लौकिक जीवन का अलौकिकता से सम्बन्ध स्थापित करती है। यह वाणी उनकी निश्छल अनुभूति की सरस एवं स्पष्ट अभिव्यक्ति है। एक साहित्यिक कृति के मूल्यांकन में इसमें उत्कृष्ट साहित्य के सभी तत्व संग्रहित मिलते हैं।

डॉ. धर्मपाल मैनी का कथन है कि —"ग्रंथ आध्यात्मिक रचना होने के कारण भावों और विचारों को ही प्रधानता देकर चला है, कल्पना उसके सौन्दर्य को बढ़ाती रही है और भाषा एवं शैली भावानुकूल उपयुक्त देकर उसके अभिव्यक्ति पक्ष को सफल बनाने में सहायक सिद्ध हुई है।"

जहां तक श्री गुरु ग्रंथ साहिब की भाषा का सम्बन्ध है, इसे बारे में विद्वान एकमत नहीं हैं। डॉ. ट्रम्प जैसा विदेशी विद्वान "ग्रंथ" की भाषा में इतना अधिक मिश्रण देखकर इसकी भाषा को एक नाम देने में अपने आप को असमर्थ पाता है। आचार्य रामचन्द्र शुक्ल और डॉ. पीताम्बरदत्त बड़थवाल इसे ब्रज भाषा मानते है। डॉ. मोहन सिंह आदि इसे शुद्ध पंजाबी ग्रंथ मानते है।

अगर देखा जाए तो वाणीकारों ने वह भाषा इस्तेमाल की है जो उस समय सामान्य जन को समझ में आ सकती थी। इसमें भक्तों की वाणी सम्मिलित है। यह भक्त कवि भिन्न-भिन्न प्रांतों से सम्बन्ध रखते थे। यह स्वाभाविक ही था कि उन्होंने अपनी वाणी में उस प्रान्त विशेष के मुहावरे, लोकोक्तियों, बोलियों का इस्तेमाल किया है। इसलिए ग्रंथ की भाषा में अपभ्रंश, कहीं ब्रजभाषा, कहीं खड़ी बोली तथा कहीं-कहीं लहंदी का प्रयोग हुआ है। इसके अतिरिक्त इसकी शब्दावली में पर्याप्त मात्रा में संस्कृत के तत्सम शब्दों का प्रयोग हुआ है। जहां मुल्लाओं को सम्बोधित किया है वहां फारसी के शब्दों का भी प्रयोग मिलता है। यह शब्दावली भावों के अनुकूल बदलती चलती है, उसी प्रकार छंदों के प्रयोग में ऐसा ही दिखाई देता है। अष्टपदियों का प्रयोग धार्मिक और दार्शनिक भावों को दर्शाने के लिए हुआ है, छंदों का प्रयोग भगवत्-मिलन का आह्लाद अथवा वियोग का दुःख प्रकट करने के लिए हुआ है। भावों के अनुकूल भाषा क्रमशः सरस, मधुर, सरल, स्पष्ट तथा उद्वेगपूर्ण है। योगियों के वर्णन में यौगिक पारिभाषिक शब्दावली का प्रयोग हुआ है।

श्री आदि ग्रंथ साहिब में ३१ राग

***साहित्यिक परंपरा की दृष्टि से गुरु ग्रंथ साहिब ने पंजाब के साहित्य को प्रभावित किया है। पंजाब का यह साहित्य चाहे पंजाबी का हो या फिर उर्दू और हिन्दी का, किसी न किसी रूप में इस साहित्य पर गुरु ग्रंथ साहिब की साहित्यिक परंपरा का प्रभाव पड़ा है। इस प्रभाव को 'जन्मसाखी', 'गुरु विलास' एवं निर्गुण साहित्य के माध्यम से रेखांकित किया जा सकता है।***

प्रयुक्त हुए हैं। अतः प्रायः सारी रचना ही संगीतात्मक है। अलंकारों में अनुप्रास, उपमा और रूपक स्थान-स्थान पर देखे जा सकते हैं। रूपक और उपमा का उत्कृष्ट उदाहरण गुरु नानक जी की आरती में देखा जा सकता है :

**गगन मै थालु रवि चंदु दीपक बने**
**तारिका मंडल जनक मोती**
**धूपु मलआनलो पवणु चवरों करे**
**सगल बनराइ फूलंत जोती।"**[१]

कुछ विशिष्ट वाणियों -जपुजी, सुखमनी तथा श्लोकों में 'गागर में सागर' पद्धति का आश्रय लिया गया है। जिसे 'समास शैली' कह सकते हैं। सामान्य छंदों में दुपदे, तिपदे, चौपदे, पंचपदे, छपदे, अष्टपदियों और छंद का प्रयोग हुआ है। इसके अतिरिक्त कहीं-कहीं पड़ताल, काफियां, अंजुलियां, दिनरैणि शब्दों में पहरे, करहले विरहड़े, घोड़ियों, अल्हाणियों, सुचजी, कुचजी, गुणवती, आरती, सोलहे, पउड़ियां, वार, पट्टी, बारहमाह, आनन्द, दक्खिणी, ओंकार, सिद्ध गोष्ठ, बावन अखरी, सुखमनी।

डॉ. धर्मपाल मैनी लिखते है—"ग्रंथ में उत्कृष्ट भाषा "जैतसरी का वार में प्राप्त है। उत्कृष्ट राजनैतिक वर्णनमयी कविता "बाबर वाणी" आसा राग की अष्टपदियों में प्राप्त है। प्रकृति वर्णन की उत्कृष्ट कविता गुरु नानक की राग तुखारी में बारहमाह है। उत्कृष्ट शब्दचित्र, फरीद और रविदास के शब्दों—**बेड़ा बंधि न सकिओ बंधन की बेला** तथा **जो तुम गिरिवर तो हम मोरा** में है। तेजस्वी मेधा, स्वच्छ एवं स्पष्ट झलक की उत्कृष्ट कविता "सुखमनी" है। गागर में सागर "जपुजी" है तथा ग्रंथ का उत्कृष्ट प्रतिपाद्य—**मोरी रण झुण लाइआ भैणे सावणु आइआ राग—वडहंस है।**[*]

गुरु ग्रंथ साहिब संस्कृति की अनुपम कृति है। भारतीय साहित्य में यह कृति कई कारणों से महत्वपूर्ण है। यह मध्ययुगीन भारतीय साहित्य की साहित्यिक परंपरा का उल्लेखनीय दस्तावेज़ है। वास्तव में गुरु ग्रंथ निर्गुण काव्यधारा की सूक्ष्म उपधाराओं को भी अपने भीतर समेटे हुए है। शेख फरीद से लेकर गुरु तेग बहादुर तक की काव्य परंपरा को इस दृष्टि से परखा जा सकता है।

गुरु ग्रंथ साहिब मध्यकालीन साहित्य की लोक परंपराओं का भी सामाजिक इतिहास है। मध्यकालीन मूल्य इस ग्रंथ द्वारा विशेष रूप से उद्घाटित हुए हैं। इन मूल्यों के उद्घाटन में गुरु नानक, कबीर, नामदेव, रविदास तथा अन्य पांच गुरुओं की वाणी का विलक्षण योगदान है।

साहित्यिक परंपरा की दृष्टि से गुरु ग्रंथ साहिब ने पंजाब के साहित्य को प्रभावित किया है। पंजाब का यह साहित्य चाहे पंजाबी का हो या फिर उर्दू और हिन्दी का, किसी न किसी रूप में इस साहित्य पर गुरु ग्रंथ साहिब की साहित्यिक परंपरा का प्रभाव पड़ा है। इस प्रभाव को 'जन्मसाखी', 'गुरु विलास' एवं निर्गुण साहित्य के माध्यम से रेखांकित किया जा सकता है।

गुरु ग्रंथ साहिब में संकलित वाणी उच्च कोटि की साहित्यिक परंपरा को प्रस्तुत करती है। इस साहित्यिक परंपरा की प्रासंगिकता आज तक बनी हुई है। गुरु ग्रंथ साहिब का साहित्यिक अध्ययन वास्तव में पंजाब के साहित्य की साहित्यिक परंपरा का अध्ययन है।

**फुट नोट—**


१. *हरिभजन सिंह, गुरुमुखी लिपि में हिन्दी काव्य, पृ. ४-५)*
२. *गुरनाम कौर बेदी, गुरु ग्रंथ साहिब विच दरज कबीरावाणी का आलोचनात्मक अध्ययन, पृ. ३३-३४)*
३. *परशुराम चतुर्वेदी, "परिचय" धर्मपाल मैनी, श्री गुरु ग्रंथ साहिब एक परिचय, पृ. झ से )*
४. *धर्मपाल मैनी, मध्युगीन निर्गुण चेतना, पृ. २०६)*
५. *जयराम मिश्र, श्री गुरु ग्रंथ दर्शन, पृ. .९)*
६. *साहिब सिंह, कुछ होर धार्मिक लेख, लुधियाना : लाहौर बुकशाप, १९४६, पृ. २६-८)*
७. *जयराम मिश्र, श्री गुरु ग्रंथ दर्शन, पृ. २०-२१)*
८. *तारन सिंह, श्री गुरु ग्रन्थ साहिब जी दा साहित्यिक इतिहास, पृ. ११)*
९. *गुरु ग्रंथ साहिब, महला -१ पृ. -१३)*
१०. धर्मपाल मैनी, श्री गुरु ग्रंथ साहिब : एक परिचय, पृ. -उपसंहार) ❖

# ਵੱਡੇ ਸਾਹਿਬਜ਼ਾਦੇ

ਪਿਆਰੇ ਬੱਚਿਓ! ਸਾਡੇ ਲੋਕ ਕਿਹਾ ਕਰਦੇ ਨੇ, 'ਹੇ ਸੱਚੇ ਪਾਤਸ਼ਾਹ'
ਜੁਆਨ ਪੁੱਤਰ ਨਾ ਮਾਰੀਂ ਕਿਸੇ ਦਾ;
ਜੁਆਨ ਬੱਚੇ ਦੀ ਮੌਤ ਨਹੀਂ ਝੱਲੀ ਜਾਂਦੀ ਮਾਪਿਆਂ ਤੋਂ'!
ਤੇ ਚਮਕੌਰ ਵਿਚ, ਇਕ ਨਹੀਂ, ਆਪਣੇ ਜਿਗਰ ਦੇ ਦੋ ਟੁਕੜਿਆਂ ਨੂੰ,
ਗੁਰੂ ਜੀ ਆਪਣੇ ਹੱਥ ਨਾਲ, ਲਾੜਿਆਂ ਦੀ ਤਰ੍ਹਾਂ ਸਜਾ ਕੇ,
ਜੰਗ ਦੇ ਮੈਦਾਨ ਵਿਚ ਸ਼ਹੀਦ ਹੋਣ ਲਈ ਭੇਜ ਰਹੇ ਸਨ!
ਧੰਨ ਜਿਗਰਾ ਸੀ ਗੁਰੂ ਗੋਬਿੰਦ ਸਿੰਘ ਜੀ ਦਾ!

ਪ੍ਰੋ. ਪ੍ਰੀਤਮ ਸਿੰਘ

ਅੱਗੇ ਤਾਂ ਨਾਨੀ ਜੀ ਰੋਜ਼ ਹੱਸਦੇ ਆਇਆ ਕਰਦੇ ਸਨ
ਤੇ ਆ ਕੇ ਬੱਚਿਆਂ ਨੂੰ ਵੀ ਹਸਾਇਆ ਕਰਦੇ ਸਨ;
ਉਨ੍ਹਾਂ ਦਾ ਮੂੰਹ-ਮੱਥਾ ਜੁਆਨਾਂ ਵਰਗਾ ਲੱਗਦਾ ਹੁੰਦਾ ਸੀ
ਪਰ ਅੱਜ ਬੱਚਿਆਂ ਨੇ ਕੀ ਵੇਖਿਆ,
ਕਿ ਨਾਨੀ ਜੀ ਕਹਾਣੀ ਸੁਣਾਉਣ ਲਈ ਆ ਤਾਂ ਰਹੇ ਸਨ
ਪਰ ਕੀੜੀ ਵਾਂਗ ਤੁਰ ਕੇ, ਬਿਲਕੁਲ ਹੌਲੀ ਹੌਲੀ,
ਜਿਵੇਂ ਰਾਤੋ-ਰਾਤ ਬਹੁਤ ਬੁੱਢੇ ਹੋ ਗਏ ਹੋਣ
ਉਹ ਬੜੇ ਉਦਾਸ ਲੱਗ ਰਹੇ ਸਨ।
ਉਹ ਆ ਕੇ ਕੁਰਸੀ ਉਤੇ ਹੌਲੀ ਜਿਹੀ ਬੈਠ ਗਏ
ਉਨ੍ਹਾਂ ਨੇ ਆਪਣੀ ਕੱਛ ਵਿਚੋਂ ਇੱਕ ਲਿਫਾਫਾ ਕੱਢਿਆ
ਤੇ ਆਪਣੇ ਗੋਡਿਆਂ ਉੱਤੇ ਰੱਖ ਲਿਆ,
ਪਰ ਨਾ ਹੱਸੇ, ਨਾ ਬੋਲੇ,
ਬੱਸ, ਜ਼ਮੀਨ ਵੱਲ ਵੇਖਣ ਲੱਗ ਪਏ।

ਬੱਚੇ ਕੁੱਝ ਡਰ ਜਿਹੇ ਗਏ।
ਉਨ੍ਹਾਂ ਨੂੰ ਲੱਗਿਆ, ਕੋਈ ਬਹੁਤ ਮਾੜੀ ਖ਼ਬਰ ਸੁਣੀ ਹੋਵੇਗੀ,
ਜਿਸ ਨੇ ਅੱਜ ਨਾਨੀ ਜੀ ਨੂੰ ਏਨਾ ਉਦਾਸ ਕੀਤਾ ਹੋਇਐ।

ਬੱਚੇ ਵੀ ਚੁੱਪ ਕਰ ਕੇ ਬੈਠੇ ਰਹੇ
ਨਾ ਕੋਈ ਬੋਲਿਆ, ਨਾ ਹਿੱਲਿਆ
ਸੁੱਖੀ ਕੁੱਝ ਬੋਲਣ ਈ ਲੱਗੀ ਸੀ
ਕਿ ਨਾਨੀ ਜੀ ਬੜੀ ਉਦਾਸ ਅਵਾਜ਼ ਵਿਚ ਬੋਲੇ :
"ਹੀਰਿਓ! ਅੱਜ ਮੈਂ ਤੁਹਾਨੂੰ ਦਸਵੇਂ ਗੁਰੂ ਜੀ ਦੇ
ਦੋ ਵੱਡੇ ਬੱਚਿਆਂ ਦੀ ਕਹਾਣੀ ਸੁਣਾਉਣ ਲੱਗੀ ਆਂ :

ਤੁਹਾਨੂੰ ਪਤਾ ਈ ਐ ਕਿ
ਸਿੱਖ ਲੋਕ ਆਪਣੇ ਦਸਵੇਂ ਗੁਰੂ,
ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਨੂੰ
'ਸਾਹਿਬਜ਼ਾਦੇ' ਕਹਿੰਦੇ ਨੇ।
ਤੁਹਾਨੂੰ ਇਹ ਵੀ ਪਤੈ ਕਿ ਦਸਵੇਂ ਗੁਰੂ ਜੀ ਦੇ
ਚਾਰ ਸਾਹਿਬਜ਼ਾਦੇ ਸਨ।
ਦੱਸੋ, ਤੁਹਾਡੇ ਵਿੱਚੋਂ ਚਾਰੇ ਸਾਹਿਬਜ਼ਾਦਿਆਂ ਦੇ ਨਾਂ ਕਿਸ ਨੂੰ ਚੇਤੇ ਨੇ?"

ਅਜੇ ਕੋਈ ਨਹੀਂ ਸੀ ਬੋਲਿਆ
ਕਿ ਸੁੱਖੀ ਨੇ ਨਾਂ ਗਿਣਾਉਣੇ ਵੀ ਸ਼ੁਰੂ ਕਰ ਦਿੱਤੇ :
"ਪਹਿਲਾ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ;
ਦੂਜਾ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ;
ਤੀਜਾ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ ਜੀ-
ਨਹੀਂ ਨਹੀਂ, ਸੱਚ-
ਤੀਜਾ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ
ਤੇ ਚੌਥਾ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ ਜੀ।
ਠੀਕ ਐ ਨਾ, ਨਾਨੀ ਜੀ ?"

ਨਾਨੀ ਜੀ ਬੋਲੇ, "ਆਹੋ, ਮੇਰੀ ਬੱਚੀ! ਬਿਲਕੁਲ ਠੀਕ ਐ।"
ਅਤੇ ਆਪਣੇ ਗੋਡਿਆਂ ਉੱਤੇ ਪਏ ਲਿਫ਼ਾਫ਼ੇ ਵਿੱਚੋਂ
ਇਕ ਮੂਰਤਾਂ ਵਾਲੀ ਕਿਤਾਬ ਕੱਢ ਕੇ ਬੋਲੇ,
"ਐਹ ਲਓ, ਸੁੱਖਾਂ ਜੀ! ਸਾਰੇ ਨਾਂ ਠੀਕ ਦੱਸਣ ਦਾ ਇਨਾਮ।"

ਫੇਰ ਉਨ੍ਹਾਂ ਨੇ ਜੀਵੇਸ਼ ਨੂੰ ਪੁੱਛਿਆ,
ਲਾਲ ਜੀ! ਇਹਨਾਂ ਚਾਰਾਂ ਵਿੱਚੋਂ ਦੋ ਵੱਡੇ ਸਾਹਿਬਜ਼ਾਦੇ ਕਿਹੜੇ ਸਨ?
ਜੀਵੇਸ਼ ਨੇ ਝੱਟ ਨਾਂ ਲੈ ਦਿੱਤੇ :
"ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ",
ਨਾਨੀ ਜੀ ਨੇ ਜੀਵੇਸ਼ ਨੂੰ ਸ਼ਾਬਾਸ਼ ਦਿੱਤੀ
ਪਰ ਨਾਲ ਹੀ ਉਨ੍ਹਾਂ ਦੀ ਆਵਾਜ਼ ਕੁੱਝ ਭਾਰੀ ਹੋ ਗਈ
ਤੇ ਅੱਖਾਂ ਵਿਚੋਂ ਦੋ ਹੰਝੂ ਵੀ ਉਨ੍ਹਾਂ ਦੀ ਝੋਲੀ ਵਿਚ ਜਾ ਪਏ।

ਨਾਨੀ ਜੀ ਬੋਲੇ, "ਹਾਏ! ਕਿੰਨੇ ਸੁਹਣੇ-ਸੁਨੱਖੇ ਤੇ ਪਿਆਰੇ ਸਨ,
ਇਹ ਦਸਵੇਂ ਗੁਰੂ ਜੀ ਦੇ ਦੋਵੇਂ ਲਾਲ!"
ਕੁੱਝ ਚਿਰ ਚੁੱਪ ਰਹਿ ਕੇ ਨਾਨੀ ਜੀ ਫੇਰ ਬੋਲੇ,
"ਮੈਨੂੰ ਪਤੈ ਤੁਹਾਨੂੰ ਸਾਰਿਆਂ ਨੂੰ
ਚਾਰੇ ਸਾਹਿਬਜ਼ਾਦਿਆਂ ਦੇ ਨਾਂ ਚੇਤੇ ਨੇ,
ਤੁਹਾਨੂੰ ਸਾਰਿਆਂ ਨੂੰ ਕੱਲ ਮਿਲ ਜਾਣਗੀਆਂ ਇਨਾਮ ਦੀਆਂ ਕਿਤਾਬਾਂ;
ਅੱਜ ਮੈਨੂੰ ਘਰੋਂ ਏਹੀ ਇੱਕੋ ਕਿਤਾਬ ਲੱਭੀ ਸੀ,
ਜੋ ਸੁੱਖੀ ਨੂੰ ਮਿਲ ਗਈ ਐ।"

ਆਪਣੀ ਗੱਲ ਅੱਗੇ ਤੋਰਦਿਆਂ ਨਾਨੀ ਜੀ ਨੇ ਕਿਹਾ,
"ਮੇਰੇ ਲਾਡਲਿਓ! ਜ਼ਰਾ ਸੋਚੋ ਤਾਂ ਸਹੀ,
ਗੁਰੂ ਜੀ ਨੇ ਆਪਣੇ ਬੱਚਿਆਂ ਦੇ ਨਾ ਕਿਹੋ ਜਿਹੇ ਰੱਖੇ ਸਨ-
'ਅਜੀਤ ਸਿੰਘ' ਦਾ ਮਤਲਬ ਪਤਾ ਜੇ ਕੀ ਹੁੰਦੈ?
'ਉਹ ਸ਼ੇਰ, ਜਿਸ ਨੂੰ ਕੋਈ ਜਿੱਤ ਨਹੀਂ ਸਕਦਾ;
'ਜੁਝਾਰ ਸਿੰਘ' ਦਾ ਮਤਲਬ ਹੁੰਦੈ, 'ਉਹ ਸ਼ੇਰ,
ਜਿਹੜਾ ਡਟ ਕੇ ਲੜਦੈ, ਡਰ ਕੇ ਭੱਜ ਨਹੀਂ ਜਾਂਦਾ।"

ਸੰਨੀ ਬੋਲਿਆ, "ਜ਼ੋਰਾਵਰ ਸਿੰਘ ਦਾ ਮਤਲਬ ਹੁੰਦੈ :
'ਬਹੁਤ ਜੋਰ ਵਾਲਾ ਜਾਂ ਤਗੜਾ ਸ਼ੇਰ'।"

ਨਾਨੀ ਜੀ ਬੋਲੇ, 'ਪ੍ਰਿਟੀ ਰਾਣੀ!
ਤੁਸੀਂ ਦੱਸੋ ਸਭ ਤੋਂ ਛੋਟੇ ਸਾਹਿਬਜ਼ਾਦੇ ਦੇ ਨਾਂ
ਦਾ ਕੀ ਮਤਲਬ ਐ?"

ਪ੍ਰਿਟੀ ਬੋਲੀ, "ਨਾਨੀ ਜੀ! ਚੌਥੇ ਸਾਹਿਬਜ਼ਾਦੇ,
ਬਾਬਾ ਫ਼ਤਿਹ ਸਿੰਘ ਦਾ ਮਤਲਬ ਐ, 'ਜਿਹੜਾ ਸ਼ੇਰ
ਕਿਸੇ ਤੋਂ ਹਾਰੇ ਨਾ, ਜਿੱਤਦਾ ਈ ਰਹੇ।"

"ਸ਼ਾਬਾਸ਼", ਮੇਰੀਏ ਧੀਏ! ਸ਼ਾਬਾਸ਼! ਹੁਣ ਤੁਸੀਂ ਆਪ ਈ ਵੇਖ ਲਓ,
ਗੁਰੂ ਜੀ ਆਪਣੇ ਸਾਹਿਬਜ਼ਾਦਿਆਂ ਨੂੰ
ਕਿਹੋ ਜਿਹੇ ਸ਼ੇਰ ਬਣਾਉਣਾ ਚਾਹੁੰਦੇ ਸਨ?"

ਹੈਰੀ ਬੋਲਿਆ, "ਨਾਨੀ ਜੀ! ਜੇ ਤੁਸੀਂ ਨਾ ਦੱਸਦੇ
ਤਾਂ ਮੈਨੂੰ ਤਾਂ ਕਦੀ ਖ਼ਿਆਲ ਈ ਨਹੀਂ ਸੀ ਆਉਣਾ
ਬਈ ਗੁਰੂ ਜੀ ਨੇ ਆਪਣੇ ਬੱਚਿਆਂ ਦੇ ਨਾਂ ਜਾਣ ਕੇ
ਖੜਕੇ-ਦੜਕੇ ਵਾਲੇ ਰੱਖੇ ਸਨ।"

ਨਾਨੀ ਜੀ ਬੋਲੇ, "ਲਾਲ ਜੀ!

ਗੁਰੂ ਜੀ ਨੇ ਤਾਂ ਜਿਹੜੇ ਨਾਂ ਰੱਖੇ ਸੋ ਰੱਖੇ,
ਅੱਗੋਂ ਜੋ ਕੁੱਝ ਬੱਚਿਆਂ ਨੇ ਕਰ ਵਿਖਾਇਆ,
ਉਸ ਦਾ ਕਿਸੇ ਨੇ ਕੀ ਮੁਕਾਬਲਾ ਕਰਨੈਂ?

ਇਹਨਾਂ ਬੱਚਿਆਂ ਦੀ ਬਹਾਦਰੀ ਦੀਆਂ ਗੱਲਾਂ ਸੁਣੋਗੇ
ਤਾਂ ਹੈਰਾਨ ਰਹਿ ਜਾਓਗੇ!

ਪਹਿਲਾਂ ਮੈਂ ਤੁਹਾਨੂੰ ਇਹ ਦੱਸ ਲਵਾਂ
ਕਿ ਗੁਰੂ ਜੀ ਆਪਣੇ ਲਾਲਾਂ ਨੂੰ ਸ਼ੇਰ ਬਣਾਉਣ ਲਈ
ਕੀ ਕਰਦੇ ਸਨ ?

ਗੁਰੂ ਜੀ ਦਾ ਜਿਹੜਾ ਵੀ ਸਾਹਿਬਜ਼ਾਦਾ ਹੋਸ਼ ਸੰਭਾਲਦਾ ਸੀ,
ਉਸ ਨੂੰ ਪਹਿਲਾਂ ਊੜਾ-ਐੜਾ ਸਿਖਾਇਆ ਜਾਂਦਾ ;
ਪਾਠ ਯਾਦ ਕਰਾਇਆ ਜਾਂਦਾ ;
ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਾਠ ਕਰਨ ਦਾ ਵੱਲ ਸਿਖਾਇਆ ਜਾਂਦਾ,
ਪੱਗ ਬੰਨ੍ਹਣੀ ਸਿਖਾਈ ਜਾਂਦੀ;
ਤੀਰ, ਤਲਵਾਰ ਤੇ ਬੰਦੂਕ ਚਲਾਉਣ ਦੀ ਜਾਚ ਸਿਖਾਈ ਜਾਂਦੀ
ਤੇ ਇਸ ਤਰ੍ਹਾਂ, ਸਾਹਿਬਜ਼ਾਦੇ ਛੋਟੀ ਉਮਰ ਵਿਚ ਈ
ਵੈਰੀਆਂ ਤੋਂ ਆਪਣਾ ਬਚਾਉ ਆਪ ਕਰਨ ਜੋਗੇ ਹੋ ਜਾਂਦੇ ਸਨ।"

ਹੈਰੀ ਨੇ ਪੁੱਛਿਆ, "ਵੱਡੇ ਮਾਂ ਜੀ!
ਸਾਹਿਬਜ਼ਾਦਿਆਂ ਦੇ ਵੈਰੀ ਵੀ ਹੁੰਦੇ ਸਨ?"

ਨਾਨੀ ਜੀ ਨੇ ਕਿਹਾ, "ਲਾਲ ਜੀ!
ਜਿਹੜੇ ਲੋਕ ਗੁਰੂ ਜੀ ਦੇ ਉਲਟ ਸਨ,
ਉਹ ਸਾਹਿਬਜ਼ਾਦਿਆਂ ਨਾਲ ਵੀ ਵੈਰ ਕਰਦੇ ਸਨ।
ਏਸੇ ਕਰਕੇ ਗੁਰੂ ਜੀ ਆਪਣੇ ਸਾਹਿਬਜ਼ਾਦਿਆਂ ਨੂੰ
ਹਰ ਪਾਸਿਓਂ ਤਗੜਾ ਬਣਾਉਣਾ ਚਾਹੁੰਦੇ ਸਨ।"

ਸੰਨੀ ਬੋਲਿਆ, "ਨਾਨੀ ਜੀ! ਜੇ ਓਦੋਂ ਅਸੀਂ ਅਨੰਦਪੁਰ ਵਿਚ ਹੁੰਦੇ
ਤਾਂ ਅਸੀਂ ਵੀ ਸਾਹਿਬਜ਼ਾਦਿਆਂ ਨੂੰ ਕਸਰਤ ਕਰਦਿਆਂ ਵੇਖਦੇ।"

ਨਾਨੀ ਜੀ ਬੋਲੇ, "ਬੱਲਿਆ! ਜੇ ਓਦੋਂ
ਮੈਂ ਵੀ ਤੁਹਾਡੇ ਨਾਲ ਅਨੰਦਪੁਰ ਵਿਚ ਹੁੰਦੀ
ਤਾਂ ਮੈਂ ਤੁਹਾਨੂੰ ਪੁੱਛਦੀ,
'ਤੁਸੀਂ ਮੈਦਾਨ ਵਿਚ ਜਾ ਕੇ,
ਸਾਹਿਬਜ਼ਾਦਿਆਂ ਦੇ ਨਾਲ ਕਸਰਤ ਕਿਉਂ ਨਹੀਂ ਕਰਦੇ?

ਤੇ ਅਜੇ ਵੀ ਕੀ ਵਿਗੜਿਐ,
ਤੁਸੀਂ ਸਾਰੇ ਰੋਜ ਸਵੇਰੇ ਕਸਰਤ ਕਰਿਆ ਕਰੋ ਖਾਂ।"

ਨਾਨੀ ਜੀ ਨੇ ਫੇਰ ਕਹਾਣੀ ਅੱਗੇ ਤੋਰ ਲਈ:
"ਜਦੋਂ ਬਾਹਰ, ਮੈਦਾਨ ਵਿਚ, ਸਾਹਿਬਜ਼ਾਦਿਆਂ ਦੀ
ਸਿਖਲਾਈ ਹੋ ਰਹੀ ਹੁੰਦੀ,
ਓਦੋਂ ਅਨੰਦਪੁਰ ਦੇ ਲੋਕ, ਇਨ੍ਹਾਂ ਨਿੱਕੇ ਨਿੱਕੇ ਸਿਪਾਹੀਆਂ ਨੂੰ
ਦੌੜਦੇ-ਭੱਜਦੇ, ਛਾਲਾਂ ਮਾਰਦੇ, ਘੋਲ ਕਰਦੇ, ਘੋੜੇ ਭਜਾਉਂਦੇ,
ਕਦੀ ਤੀਰਾਂ ਨਾਲ ਨਿਸ਼ਾਨੇ ਫੁੰਡਦੇ,
ਤੇ ਕਦੀ ਤਲਵਾਰਾਂ ਚਲਾਉਂਦੇ ਵੇਖਦੇ ਤਾਂ ਬੜੇ ਈ ਖ਼ੁਸ਼ ਹੁੰਦੇ।"

ਜੀਵੇਸ਼ ਬੋਲਿਆ, "ਸਕੂਲ ਵਿਚ ਹਾਕੀ ਦੇ ਮੈਚ ਵੇਖ ਕੇ
ਮੈਨੂੰ ਬੜਾ ਮਜ਼ਾ ਆਉਂਦੈ।"

ਨਾਨੀ ਜੀ ਨੇ ਜੀਵੇਸ਼ ਦੀ ਗੱਲ ਸੁਣ ਕੇ ਅਨਸੁਣੀ ਕਰ ਦਿੱਤੀ
ਤੇ ਆਪਣੀ ਗੱਲ ਜਾਰੀ ਰੱਖੀ
"ਅਨੰਦਪੁਰ ਦੀਆਂ ਤੀਵੀਆਂ ਵੇਖਦੀਆਂ
ਤਾਂ ਵੇਖਦੀਆਂ ਦੀ ਰਹਿ ਜਾਂਦੀਆਂ ਤੇ ਕਹਿੰਦੀਆਂ,
'ਰੱਖਾਂ ਸਾਈਂ ਦੀਆਂ!
ਕਿੰਨੇ ਪਿਆਰੇ ਲੱਗਦੇ ਨੇ ਇਹ ਚੰਨ ਦੇ ਟੁਕੜੇ!
ਨੀ ਜੀਉਂਦੇ ਰਹਿਣ, ਜਵਾਨੀਆਂ ਮਾਣਨ,
ਇਹ ਬਹੁਤ ਉੱਚਾ ਕਰਨਗੇ ਨਾਂ, ਕਲਗੀਆਂ ਵਾਲੇ ਦਾ।
ਨਹੀਂ ਰੀਸਾਂ ਗੁਰੂ ਦੇ ਲਾਲਾਂ ਦੀਆਂ।'

ਇਨ੍ਹਾਂ ਵਿਚਾਰੀਆਂ ਨੂੰ ਕੀ ਪਤਾ ਸੀ

ਕਿ ਗੁਰੂ ਸਾਹਿਬ ਦੇ ਵਿਹੜੇ ਵਿਚ ਖਿੜੀ ਏਸ ਫੁਲਵਾੜੀ ਨੂੰ
ਕਿੰਨੀ ਬੇਰਹਿਮੀ ਨਾਲ ਉਜਾੜਿਆ ਜਾਣੈ?"

ਨਾਨੀ ਜੀ ਦਾ ਗਲਾ ਫੇਰ ਭਰ ਆਇਆ
ਤੇ ਉਹ ਕੁੱਝ ਦੇਰ ਲਈ ਚੁੱਪ ਰਹੇ।

ਜੀਵੇਸ਼ ਬੋਲਿਆ, "ਵੱਡੇ ਮਾਂ ਜੀ! ਦੱਸੋ ਤਾਂ ਸਹੀ ਨਾ
ਅਖ਼ੀਰ ਹੋਇਆ ਕੀ, ਏਨੇ ਸੁਹਣੇ ਤੇ ਲਾਡਲੇ ਸਾਹਿਬਜ਼ਾਦਿਆਂ ਨੂੰ?"

ਨਾਨੀ ਜੀ ਦੀਆਂ ਅੱਖਾਂ ਵਿਚ ਹੰਝੂ ਤਰਨ ਲੱਗ ਪਏ

ਤੇ ਉਹ ਰੋਣਹਾਕੀ ਅਵਾਜ਼ ਵਿਚ ਬੋਲੇ :
"ਸੁਹਣਿਓ! ਅੱਜ ਮੈਂ ਤੁਹਾਨੂੰ
ਦੋ ਵੱਡੇ ਸਾਹਿਬਜ਼ਾਦਿਆਂ ਦਾ ਹਾਲ ਸੁਣਾਉਣ ਲੱਗੀ ਆਂ
ਕੱਲ੍ਹ ਦੱਸਾਂਗੀ, ਛੋਟੇ ਸਾਹਿਬਜ਼ਾਦਿਆਂ ਨਾਲ ਕੀ ਬੀਤੀ।

ਪ੍ਰਿਟੀ ਰਾਣੀ! ਦੁਹਾਂ ਵੱਡੇ ਸਾਹਿਬਜ਼ਾਦਿਆਂ ਦੇ ਨਾਂ ਚੇਤੇ ਨੇ ਨਾ?"

ਪ੍ਰਿਟੀ ਬੋਲੀ, "ਆਹੋ, ਵੱਡੇ ਮਾਂ ਜੀ!
ਸਭ ਤੋਂ ਵੱਡੇ ਦਾ ਨਾਂ ਸੀ, ਬਾਬਾ ਅਜੀਤ ਸਿੰਘ ਜੀ
ਤੇ ਦੂਜੇ ਨੰਬਰ ਉੱਤੇ ਸਨ, ਬਾਬਾ ਜੁਝਾਰ ਸਿੰਘ ਜੀ।"

ਨਾਨੀ ਜੀ ਨੇ ਕਿਹਾ, "ਸ਼ਾਬਾਸ਼!"

ਜਦੋਂ ਵੱਡੇ ਸਾਹਿਬਜ਼ਾਦੇ, ਬਾਬਾ ਅਜੀਤ ਸਿੰਘ ਜੀ
ਬਾਰਾਂ ਵਰ੍ਹਿਆਂ ਦੇ ਹੋਏ,
ਤਾਂ ਤੀਰ ਤੇ ਤਲਵਾਰ ਚਲਾਉਣ ਵਿਚ
ਵੱਡੇ ਵੱਡੇ ਸਿਪਾਹੀਆਂ ਤੋਂ ਵੀ ਅੱਗੇ ਲੰਘਣ ਲੱਗ ਪਏ।

ਜਦੋਂ ਗੁਰੂ ਜੀ ਆਪਣੇ ਸਾਹਿਬਜ਼ਾਦੇ ਨੂੰ,
ਵੱਡੇ ਵੱਡੇ ਸੂਰਮਿਆਂ ਵਾਂਗ, ਹਥਿਆਰ ਚਲਾਉਂਦਾ ਵੇਖਦੇ
ਤਾਂ ਉਹ ਬੜੇ ਖ਼ੁਸ਼ ਹੁੰਦੇ ਤੇ ਸ਼ਾਬਾਸ਼ ਦੇਂਦੇ।"

ਸੰਨੀ ਬੋਲਿਆ, "ਨਾਨੀ ਜੀ! 'ਸੂਰਮਾ' ਕੌਣ ਹੁੰਦੈ?"

ਨਾਨੀ ਜੀ ਬੋਲੇ, "ਪੁੱਤਰ ਜੀ!
'ਸੂਰਮਾ', ਕਹਿੰਦੇ ਨੇ 'ਬਹਾਦਰ ਨੂੰ।"

ਅੱਗੋਂ, ਨਾਨੀ ਜੀ ਨੇ ਦੱਸਿਆ, "ਦੂਜੇ ਸਾਹਿਬਜ਼ਾਦੇ,
ਬਾਬਾ ਜੁਝਾਰ ਸਿੰਘ ਜੀ, ਓਦੋਂ ਕੁੱਲ ਅੱਠਾਂ ਸਾਲਾਂ ਦੇ ਸਨ,
ਫੇਰ ਵੀ ਆਪਣੇ ਵੱਡੇ ਵੀਰ ਦੇ ਨਾਲ ਬਰਾਬਰ
ਸਿਖਲਾਈ ਲੈਂਦੇ ਸਨ।"

ਨਾਨੀ ਜੀ ਨੇ ਸੁੱਖੀ ਨੂੰ ਪੁੱਛਿਆ,
"ਸੁੱਖਾਂ ਪੁੱਤਰ! ਬਾਬਾ ਜੁਝਾਰ ਸਿੰਘ ਜੀ ਵੱਡੇ ਸਨ
ਕਿ ਬਾਬਾ ਅਜੀਤ ਸਿੰਘ ਜੀ?"

ਸੁੱਖੀ ਬੋਲੀ, "ਨਾਨੀ ਜੀ ਤੁਹਾਨੂੰ ਐਨਾ ਵੀ ਨਹੀਂ ਪਤਾ,
ਬਈ ਬਾਬਾ ਅਜੀਤ ਸਿੰਘ ਜੀ ਵੱਡੇ ਸਨ
ਤੇ ਬਾਬਾ ਜੁਝਾਰ ਸਿੰਘ ਜੀ ਛੋਟੇ ਸਨ?"

ਸੁੱਖੀ ਦੀ ਗੱਲ ਸੁਣ ਕੇ ਬੱਚੇ ਤਾਂ ਸਾਰੇ ਹੱਸ ਪਏ
ਪਰ ਨਾਨੀ ਜੀ ਦੇ ਮੂੰਹ ਉੱਤੇ ਕੋਈ ਹਾਸਾ ਨਾ ਆਇਆ।

ਨਾਨੀ ਜੀ ਨੇ ਫੇਰ ਪੁੱਛਿਆ, "ਅੱਛਾ ਸੁਖਮਨੀ ਜੀ!
ਹੁਣ ਸਾਨੂੰ ਇਹ ਵੀ ਦੱਸੋ ਜੀ
ਕਿ ਬਾਬਾ ਜੁਝਾਰ ਸਿੰਘ ਜੀ ਕਿੰਨੇ ਸਾਲ ਛੋਟੇ ਸਨ,
ਆਪਣੇ ਵੱਡੇ ਵੀਰ ਬਾਬਾ ਅਜੀਤ ਸਿੰਘ ਜੀ ਤੋਂ?"

ਸੁੱਖੀ ਬੋਲੀ, "ਮੈਨੂੰ ਕੀ ਪਤਾ?"

ਜੀਵੇਸ਼ ਕੁੱਝ ਔਖਾ ਹੋ ਕੇ ਬੋਲਿਆ,
'ਸੁੱਖਤੀਏ! ਹੁਣੇ ਤਾਂ ਨਾਨੀ ਜੀ ਦੱਸ ਕੇ ਹਟੇ ਨੇ
ਬਈ ਬਾਬਾ ਜੁਝਾਰ ਸਿੰਘ ਜੀ ਚਾਰ ਸਾਲ ਛੋਟੇ ਸਨ
ਬਾਬਾ ਅਜੀਤ ਸਿੰਘ ਤੋਂ
ਫੇਰ ਐਨੀ ਛੇਤੀ ਕਿਉਂ ਭੁੱਲ ਜਾਨੀ ਐਂ?"

ਨਾਨੀ ਜੀ ਨੇ ਜੀਵੇਸ਼ ਵੱਲ ਧਿਆਨ ਨਾ ਦਿੱਤਾ
ਤੇ ਬੋਲੇ : "ਉਨ੍ਹਾਂ ਦਿਨਾਂ ਵਿਚ ਸਿੱਖਾਂ ਦੇ ਇਕ ਜਥੇ ਨੇ
ਅਨੰਦਪੁਰ ਆ ਕੇ ਗੁਰੂ ਜੀ ਨੂੰ ਦੱਸਿਆ:
'ਫਲਾਣੇ ਪਿੰਡ ਦੇ ਗੁੰਡਿਆਂ ਨੇ ਸਾਨੂੰ ਲੁੱਟ ਲਿਐ'।

ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ
ਸੌ ਸਿੱਖਾਂ ਦਾ ਸਰਦਾਰ ਬਣਾ ਕੇ ਓਸ ਪਿੰਡ ਭੇਜ ਦਿੱਤਾ।

ਸਾਹਿਬਜ਼ਾਦਾ ਜੀ ਨੇ ਲੁੱਟਿਆ ਹੋਇਆ ਸਾਰਾ ਸਮਾਨ ਕਢਵਾ ਲਿਆ
ਤੇ ਗੁੰਡਿਆਂ ਨੂੰ ਫੜ ਕੇ ਅਨੰਦਪੁਰ ਲੈ ਆਏ।

ਗੁਰੂ ਜੀ, ਆਪਣੇ ਛੋਟੇ ਜਿਹੇ ਜਰਨੈਲ ਦਾ
ਇਹ ਕਾਰਨਾਮਾ ਵੇਖ ਕੇ, ਗਦ-ਗਦ ਹੋ ਗਏ।"
ਜੀਵੇਸ਼ ਨੇ ਪੁੱਛਿਆ, "ਨਾਨੀ ਜੀ! 'ਕਾਰਨਾਮਾ' ਕੀ ਹੁੰਦੈ?"

ਨਾਨੀ ਜੀ ਨੇ ਕਿਹਾ, "ਪੁੱਤਰ ਜੀ!

ਬਹਾਦਰੀ ਵਾਲੇ ਵੱਡੇ ਕੰਮ ਨੂੰ 'ਕਾਰਨਾਮਾ' ਕਹਿ ਲਈਦੈ।"

ਨਾਨੀ ਜੀ ਨੇ ਅੱਗੇ ਦੱਸਿਆ, "ਜਿਹੜੇ ਸਿੱਖ
ਸਾਹਿਬਜ਼ਾਦੇ ਦੇ ਨਾਲ ਗਏ ਸਨ,
ਉਨ੍ਹਾਂ ਨੇ ਗੁਰੂ ਜੀ ਨੂੰ ਆ ਕੇ ਦੱਸਿਆ,
'ਸਤਿਗੁਰੂ ਜੀ! ਸਾਹਿਬਜ਼ਾਦਾ ਅਜੀਤ ਸਿੰਘ ਜੀ ਤਾਂ
ਬਣੇ ਬਣਾਏ ਜਰਨੈਲ ਨੇ,
ਇਨ੍ਹਾਂ ਵਰਗਾ ਨਿਡਰ ਜੋਧਾ ਹੋਰ ਕੌਣ ਹੋ ਸਕਦੈ?"

ਸੁੱਖੀ ਬੋਲੀ, "ਨਾਨੀ ਜੀ।
ਤੁਸੀਂ 'ਜਰਨੈਲ' 'ਜਰਨੈਲ' ਤਾਂ ਕਰੀ ਜਾਂਦੇ ਓ,
ਪਰ ਦੱਸਦੇ ਹੋ ਨਹੀਂ ਬਈ 'ਜਰਨੈਲ' ਹੁੰਦਾ ਕੀ ਐ?"

ਨਾਨੀ ਜੀ ਬੋਲੇ, "ਮੇਰੀ ਲਾਡੋ! ਫ਼ੌਜੀਆਂ ਦਾ
ਸਭ ਤੋਂ ਵੱਡਾ ਅਫ਼ਸਰ ਹੁੰਦੈ, 'ਜਰਨੈਲ'।
ਉਸ ਦਾ ਹੁਕਮ ਸਾਰੇ ਫ਼ੌਜੀਆਂ ਨੂੰ ਮੰਨਣਾ ਪੈਂਦੈ।"

ਇਹ ਦੱਸ ਕੇ ਨਾਨੀ ਜੀ ਨੇ ਆਪਣੀ ਕਹਾਣੀ ਫੇਰ ਸ਼ੁਰੂ ਕਰ ਲਈ:
"ਇਕ ਸਾਲ ਲੰਘ ਗਿਆ; ਸਾਹਿਬਜ਼ਾਦਾ ਅਜੀਤ ਸਿੰਘ ਜੀ ਤਾਂ
ਹੋ ਗਏ ਤੇਰਾਂ ਸਾਲਾਂ ਦੇ;
ਭਲਾ ਬਾਬਾ ਜੁਝਾਰ ਸਿੰਘ ਜੀ ਕਿੰਨੇ ਸਾਲਾਂ ਦੇ ਹੋ ਗਏ ਹੋਣਗੇ?"

ਸਾਰੇ ਬੱਚੇ ਕੱਠੇ ਬੋਲੇ, "ਨੌਂ ਸਾਲਾਂ ਦੇ।"

ਨਾਨੀ ਜੀ ਬੋਲੇ, "ਓਦੋਂ ਏਨ੍ਹਾਂ ਛੋਟੇ ਜਰਨੈਲਾਂ ਨੂੰ ਲੜਨੀ ਪੈ ਗਈ
ਇਕ ਬੜੀ ਵੱਡੀ ਲੜਾਈ।"

ਜਿੱਥੇ ਹੁਣ ਆਨੰਦਪੁਰ ਵੱਸਿਆ ਹੋਇਐ,
ਉਹ ਥਾਂ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਜੀ-
ਭਲਾ ਦੱਸੋ ਖ਼ਾਂ, ਕੀ ਨਾਂ ਸੀ ਕਲਗੀਧਰ ਜੀ ਦੇ ਪਿਤਾ ਜੀ ਦਾ?"

ਜੀਵੇਸ਼ ਝੱਟ ਬੋਲਿਆ, "ਗੁਰੂ ਤੇਗ਼ ਬਹਾਦਰ ਜੀ।"

ਨਾਨੀ ਜੀ ਨੇ 'ਸ਼ਾਬਾਸ਼' ਦੇ ਕੇ ਕਿਹਾ,
"ਗੁਰੂ ਤੇਗ਼ ਬਹਾਦਰ ਜੀ ਨੇ, ਅਨੰਦਪੁਰ ਵਾਲੀ ਜ਼ਮੀਨ,
ਇਕ ਪਹਾੜੀ ਰਾਜੇ ਪਾਸੋਂ ਮੁੱਲ ਲਈ ਸੀ।

ਜਦੋਂ ਗੁਰੂ ਜੀ ਆਪ ਉਥੇ ਆ ਕੇ ਵੱਸ ਗਏ
ਤਾਂ ਅਨੰਦਪੁਰ ਵਿਚ ਬਹੁਤ ਸਿੱਖ ਆਉਣ-ਜਾਣ ਲੱਗ ਪਏ
ਰੌਣਕ ਵਧਦੀ ਵੇਖ ਕੇ ਰਾਜੇ ਨੂੰ ਡਰ ਲੱਗਣ ਲੱਗ ਪਿਆ-

ਕਿਤੇ ਗੁਰੂ ਜੀ ਦੇ ਤਗੜੇ ਸਿੱਖ,
ਸਾਥੋਂ ਸਾਡਾ ਸਾਰਾ ਪਹਾੜ ਈ ਨਾ ਖੋਹ ਲੈਣ।
ਆ ਆ ਕੇ ਲੋਕਾਂ ਨੇ ਗੁਰੂ ਜੀ ਨੂੰ ਦੱਸਣਾ,
'ਗੁਰੂ ਜੀ! ਰਾਜਾ, ਤੁਹਾਡੇ ਪਾਸੋਂ ਅਨੰਦਪੁਰ ਖੋਹਣ ਲਈ
ਆਪਣੀਆਂ ਫ਼ੌਜਾਂ ਲੈ ਕੇ ਆਵੇਗਾ,
ਤੁਸੀਂ ਬਚ ਕੇ ਰਹਿਣਾ।'

ਗੁਰੂ ਜੀ ਨੇ ਅਨੰਦਪੁਰ ਨੂੰ ਬਚਾਉਣ ਲਈ
ਓਥੇ ਕਿਲੇ ਉਸਾਰ ਲਏ ਤੇ ਜ਼ੋਰ ਸ਼ੋਰ ਨਾਲ ਆਪਣੇ ਸਿੱਖਾਂ ਨੂੰ,
ਤੀਰ, ਤਲਵਾਰ, ਬੰਦੂਕ ਤੇ ਹੋਰ ਹਥਿਆਰ ਵਰਤਣ ਦੀ
ਜਾਚ ਸਿਖਾਉਣੀ ਸ਼ੁਰੂ ਕਰ ਦਿੱਤੀ।

ਪਹਾੜ ਦੇ ਕਈ ਰਾਜਿਆਂ ਨੇ ਕੱਠੇ ਹੋ ਕੇ,
ਆਪਣੇ ਸਿਪਾਹੀਆਂ ਨਾਲ ਅਨੰਦਪੁਰ ਉੱਤੇ ਹੱਲਾ ਬੋਲ ਦਿੱਤਾ।
ਅੱਗੋਂ, ਗੁਰੂ ਜੀ, ਮੁਕਾਬਲਾ ਕਰਨ ਲਈ ਤਿਆਰ ਬੈਠੇ ਸਨ।

ਏਸ ਲੜਾਈ ਵਿਚ ਸਿੱਖਾਂ ਕੋਲ ਹਥਿਆਰ ਥੋੜ੍ਹੇ ਸਨ,
ਪਹਾੜੀਆਂ ਕੋਲ ਬਹੁਤੇ ਸਨ;
ਸਿੱਖਾਂ ਕੋਲ ਖਾਣ-ਪੀਣ ਦਾ ਸਮਾਨ ਥੋੜ੍ਹਾ ਸੀ,
ਪਹਾੜੀਆਂ ਕੋਲ ਬਹੁਤਾ ਸੀ।"

ਜੀਵੇਸ਼ ਬੋਲਿਆ, "ਨਾਨੀ ਜੀ!
ਗਿਣਤੀ ਵਿਚ ਵੀ ਸਿੱਖ ਥੋੜ੍ਹੇ ਹੋਣਗੇ।"

"ਆਹੋ, ਲਾਲ ਜੀ!" ਨਾਨੀ ਜੀ ਬੋਲੇ,
"ਗਿਣਤੀ ਵਿਚ ਵੀ ਸਿੱਖ ਬਹੁਤ ਥੋੜ੍ਹੇ ਸਨ।"

"ਫੇਰ ਤਾਂ ਸਿੱਖ ਡਰ ਗਏ ਹੋਣਗੇ" ਜੀਵੇਸ਼ ਬੋਲਿਆ।

ਨਾਨੀ ਜੀ ਬੋਲੇ, "ਬੱਚੂ ਜੀ! ਜਿਹੜੇ ਥੋੜ੍ਹੇ ਜਿਹੇ ਸਿੱਖ
ਡਰ ਗਏ ਸਨ, ਮੈਂ ਉਨ੍ਹਾਂ ਦੀ ਕਹਾਣੀ ਤੁਹਾਨੂੰ ਫੇਰ ਸੁਣਾਵਾਂਗੀ,
ਬੱਸ ਤੁਸੀਂ ਮੈਨੂੰ ਚਾਲੀ ਮੁਕਤੇ ਚੇਤੇ ਕਰਾ ਦੇਣਾ,

ਮੈਂ ਆਪੇ ਸਮਝ ਜਾਵਾਂਗੀ।

ਗੁਰੂ ਜੀ ਦੇ ਬਹੁਤੇ ਸਿੱਖ
ਰਾਜਿਆਂ ਦੀ ਵੱਡੀ ਫ਼ੌਜ ਤੋਂ ਨਹੀਂ ਸਨ ਡਰਦੇ।
ਪਤਾ ਜੇ ਕਿਉਂ ਨਹੀਂ ਸਨ ਡਰਦੇ?
ਕਿਉਂਕਿ ਸਿੱਖਾਂ ਕੋਲ ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ ਸੀ,
ਰਾਜਿਆਂ ਕੋਲ ਗੁਰੂ ਗੋਬਿੰਦ ਸਿੰਘ ਕੋਈ ਨਹੀਂ ਸੀ;
ਸਿੱਖਾਂ ਕੋਲ ਭਾਈ ਉਦੇ ਸਿੰਘ ਵਰਗਾ ਬਹਾਦਰ ਸਿੱਖ ਹੈ ਸੀ,
ਜੋ ਇਕੱਲਾ ਜੰਗਲ ਦਾ ਸ਼ੇਰ ਮਾਰ ਸਕਦਾ ਸੀ,
ਰਾਜਿਆਂ ਕੋਲ ਭਾਈ ਉਦੇ ਸਿੰਘ ਹੈ ਨਹੀਂ ਸੀ;
ਸਿੱਖਾਂ ਕੋਲ ਭਾਈ ਬਚਿੱਤਰ ਸਿੰਘ ਸੀ,
ਜੋ ਇਕੱਲਾ ਪਹਾੜ ਜਿੱਡੇ ਹਾਥੀ ਨੂੰ ਭਜਾ ਸਕਦਾ ਸੀ,
ਰਾਜਿਆਂ ਕੋਲ ਬਚਿੱਤਰ ਸਿੰਘ ਹੈ ਨਹੀਂ ਸੀ।"

ਪ੍ਰਿਟੀ ਬੋਲੀ, "ਵੱਡੇ ਮਾਂ ਜੀ।
ਤੁਸੀਂ ਸਾਨੂੰ ਭਾਈ ਉਦੇ ਸਿੰਘ ਦੀ ਕਹਾਣੀ ਤਾਂ ਸੁਣਾਈ ਸੀ
ਪਰ ਭਾਈ ਬਚਿੱਤਰ ਸਿੰਘ ਦੀ ਕਹਾਣੀ
ਅਜੇ ਤਕ ਨਹੀਂ ਨਾ ਸੁਣਾਈ?"

ਨਾਨੀ ਜੀ ਬੋਲੇ, "ਮੇਰੀ ਲਾਡੋ!
ਕਦੀ ਚੇਤੇ ਕਰਾ ਦਿਓਗੇ ਤਾਂ ਜ਼ਰੂਰ ਸੁਣਾ ਦਿਆਂਗੀ,
ਪਰ ਹੁਣ ਮੈਨੂੰ ਆਪਣੀ ਗੱਲ ਮੁਕਾ ਲੈਣ ਦਿਓ :

ਇਕ ਹੋਰ ਗੱਲ ਜਿਸ ਕਰਕੇ ਸਿੱਖ ਪਹਾੜੀ ਰਾਜਿਆਂ ਕੋਲੋਂ
ਨਹੀਂ ਸਨ ਡਰਦੇ ਇਹ ਸੀ
ਕਿ ਸਿੱਖਾਂ ਕੋਲ ਸਾਹਿਬਜ਼ਾਦਾ ਅਜੀਤ ਸਿੰਘ ਜੀ
ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਹੈ ਸਨ,

ਜਿਨ੍ਹਾਂ ਵਰਗੇ ਬਹਾਦਰ ਪਹਾੜੀ ਰਾਜਿਆਂ ਕੋਲ ਕੋਈ ਨਹੀਂ ਸਨ।"

ਸੰਨੀ ਨੇ ਪੁੱਛਿਆ, "ਨਾਨੀ ਜੀ!
ਓਸ ਵੇਲੇ ਸਾਹਿਬਜ਼ਾਦੇ ਕਿੱਡੇ ਕੁ ਸਨ?"

ਨਾਨੀ ਜੀ ਬੋਲੇ, "ਲਾਲ ਜੀ ! ਮੈਂ ਤਾਂ ਤੁਹਾਨੂੰ
ਪਹਿਲਾਂ ਈ ਦੱਸ ਬੈਠੀ ਆਂ; ਓਸ ਵੇਲੇ
ਸਾਹਿਬਜ਼ਾਦਾ ਅਜੀਤ ਸਿੰਘ ਜੀ ਸਨ ਤੇਰਾਂ ਵਰ੍ਹਿਆਂ ਦੇ
ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਸਨ ਨੌਂ ਵਰ੍ਹਿਆਂ ਦੇ।"

ਹੈਰੀ ਬੋਲਿਆ, "ਏਨੀ ਛੋਟੀ ਉਮਰ ਵਿਚ ਈ
ਖ਼ਤਰਨਾਕ ਵੈਰੀਆਂ ਦਾ ਮੁਕਾਬਲਾ ਕਰਨਾ ਪੈ ਗਿਆ, ਉਨ੍ਹਾਂ ਨੂੰ!"

ਨਾਨੀ ਜੀ ਨੇ ਕਿਹਾ, "ਪੁੱਤਰ ਜੀ!
ਨੌਂ ਸਾਲਾਂ ਦਾ ਬੱਚਾ ਤਾਂ ਕੁੱਲ ਜੀਵੇਸ਼ ਜਿੱਡਾ ਹੁੰਦੈ!

ਖੇਡਣ ਵਾਲੀ ਉਮਰ ਦਾ ਬੱਚਾ!
ਤੇ ਲੜਨਾ ਪੈ ਗਿਆ ਹੰਢੇ ਹੋਏ ਫ਼ੌਜੀ ਜੁਆਨਾਂ ਨਾਲ!
ਧੰਨ ਸਨ ਇਹ ਸਾਹਿਬਜ਼ਾਦੇ, ਜੋ ਉੱਕਾ ਡਰਦੇ ਨਹੀਂ ਸਨ!"

ਪ੍ਰਿਟੀ ਨੇ ਪੁੱਛਿਆ, "ਵੱਡੇ ਮਾਂ ਜੀ!
ਗੁਰੂ ਜੀ ਦੇ ਇਕ ਵੀ ਸਿੱਖ ਨੇ ਗੁਰੂ ਜੀ ਨੂੰ ਨਹੀਂ ਸੀ ਕਿਹਾ
ਬਈ ਤੁਸੀਂ ਸਾਹਿਬਜ਼ਾਦਿਆਂ ਨੂੰ ਜੰਗ ਦੇ ਮੈਦਾਨ ਵਿਚ ਨਾ ਭੇਜੋ;
ਅਸੀਂ ਜੁ ਹੈਗੇ ਆਂ ਲੜਨ ਵਾਲੇ।"

ਨਾਨੀ ਜੀ ਬੋਲੇ, "ਪ੍ਰਿਟੀ ਰਾਣੀ!
ਸਿੱਖਾਂ ਨੇ ਤਾਂ ਗੁਰੂ ਜੀ ਦੀਆਂ ਬੜੀਆਂ ਮਿੰਨਤਾਂ ਕੀਤੀਆਂ,
'ਕਲਗੀਆਂ ਵਾਲਿਆ! ਅਸੀਂ ਜੁ ਹੈਗੇ ਆਂ,
ਤੁਸੀਂ ਆਪਣੇ ਫੁੱਲਾਂ ਵਰਗੇ ਲਾਲਾਂ ਨੂੰ
ਲੜਾਈ ਵਿਚ ਨਾ ਭੇਜੋ।'
ਪਰ ਗੁਰੂ ਜੀ ਨੇ ਸਿੱਖਾਂ ਦੀ ਕੋਈ ਗੱਲ ਨਾ ਮੰਨੀ ਤੇ ਬੋਲੇ :

'ਤੁਸੀਂ ਸਾਰੇ ਸਿੱਖ ਮੇਰੇ ਲਾਲ ਈ ਓ,
ਤੁਸੀਂ ਮੈਨੂੰ ਓਨੇ ਈ ਪਿਆਰੇ ਓ, ਜਿੰਨੇ ਇਹ ਸਾਹਿਬਜ਼ਾਦੇ ਨੇ;
ਇਹ ਕਿਸ ਤਰ੍ਹਾਂ ਹੋ ਸਕਦੈ ਕਿ ਮੈਂ ਸਾਹਿਬਜ਼ਾਦਿਆਂ ਨੂੰ ਤਾਂ
ਅੰਦਰ ਲੁਕਾ ਛੱਡਾਂ ਤੇ ਆਪਣੇ ਪਿਆਰੇ ਸਿੱਖਾਂ ਨੂੰ
ਜੰਗ ਦੇ ਮੈਦਾਨ ਵਿਚ ਭੇਜ ਦਿਆਂ?
ਤੁਸੀਂ ਜੰਗ ਵਿਚ ਜਾਓਗੇ
ਤਾਂ ਮੇਰੇ ਲਾਲ ਤੁਹਾਡੇ ਅੱਗੇ ਅੱਗੇ ਹੋਣਗੇ।
ਮੈਂ ਚਾਹੁਨਾਂ, ਉਹ ਤੁਹਾਡੇ ਵਾਂਗ ਈ ਬਹਾਦਰ ਬਣਨ, ਡਰੂ ਨਹੀਂ।"

ਹੈਰੀ ਬੋਲਿਆ, "ਵਾਹ ਬਈ ਵਾਹ!
ਜਿਹੜਾ ਗੁਰੂ, ਆਪਣੇ ਸਿੱਖਾਂ ਲਈ, ਆਪਣੇ ਬੱਚਿਆਂ ਦੀ ਜਾਨ
ਖ਼ਤਰੇ ਵਿਚ ਪਾਉਣ ਲਈ ਤਿਆਰ ਹੋਵੇ,

ਉਸ ਗੁਰੂ ਲਈ ਤਾਂ ਉਸ ਦੇ ਸਿੱਖ ਅੱਗੇ ਵਧ ਵਧ ਕੇ
ਆਪਣੀਆਂ ਜਾਨਾਂ ਵਾਰਦੇ ਹੋਣਗੇ।"

ਨਾਨੀ ਜੀ ਬੋਲੇ, "ਏਸ ਵਿਚ ਕੀ ਸ਼ੱਕ ਐ?
ਅੱਛਾ, ਅੱਗੇ ਸੁਣੋ :
ਗੁਰੂ ਜੀ ਨੇ ਸਾਹਿਬਜ਼ਾਦੇ ਅਜੀਤ ਸਿੰਘ ਨੂੰ
'ਤਾਰਾਗੜ੍ਹ' ਦੇ ਬਚਾਉਣ ਦਾ ਕੰਮ ਸੌਂਪਿਆ-
'ਤਾਰਾਗੜ੍ਹ' ਇਕ ਕਿਲੇ ਦਾ ਨਾਂ ਸੀ।
ਜਦੋਂ ਲੜਾਈ ਸ਼ੁਰੂ ਹੋਈ ਤਾਂ
ਸਾਹਿਬਜ਼ਾਦਾ ਅਜੀਤ ਸਿੰਘ ਜੀ ਐਸੀ ਬਹਾਦਰੀ ਨਾਲ ਲੜੇ
ਕਿ ਇਕ ਵੀ ਵੈਰੀ, ਕਿਲੇ ਦੇ ਅੰਦਰ ਨਾ ਵੜ ਸਕਿਆ।

ਅਖ਼ੀਰ, ਗੁਰੂ ਜੀ ਦੀਆਂ ਫ਼ੌਜਾਂ ਦੀ ਜਿੱਤ ਹੋਈ
ਤੇ ਜਿਵੇਂ ਹਨੇਰੀ ਵਿਚ ਸੁੱਕੇ ਪੱਤੇ ਉੱਡਦੇ ਨੇ ਨਾ,
ਓਵੇਂ ਈ ਉੱਡ-ਪੁੱਡ ਗਏ, ਸਾਰੇ ਰਾਜੇ।"

ਸੁੱਖੀ ਤਾੜੀ ਮਾਰ ਕੇ ਉੱਚੀ ਸਾਰੀ ਬੋਲੀ :
'ਬੋਲੇ, ਸੋ ਨਿਹਾਲ!

ਅੱਗੋਂ ਸਾਰੇ ਬੱਚੇ ਗੱਜ ਕੇ ਬੋਲੇ :
'ਸਤਿ ਸ੍ਰੀ ਅਕਾਲ!'

ਨਾਨੀ ਜੀ ਨੇ ਫੇਰ ਕਹਾਣੀ ਅੱਗੇ ਤੋਰ ਲਈ ਤੇ ਕਿਹਾ,
'ਆਪਾਂ ਗੁਰੂ ਜੀ ਦੀਆਂ ਫ਼ੌਜਾਂ ਦੇ ਜਿੱਤਣ ਦੀ
ਖੁਸ਼ੀ ਮਨਾਉਣ ਲੱਗ ਪਏ ਆਂ
ਪਰ ਜਿੱਥੇ ਮੇਰੀ ਕਹਾਣੀ ਹੁਣ ਪਹੁੰਚ ਚੱਲੀ ਐ,
ਓਥੋਂ, ਬੱਚਿਓ ! ਹੰਝੂ ਸ਼ੁਰੂ ਹੋਣਗੇ, ਨਾਲੇ ਹਉਕੇ ਤੇ ਹਟਕੋਰੇ।"

ਸਾਰੇ ਬੱਚੇ ਇਕਦਮ ਸੁੰਗੜ ਗਏ।
ਨਾਨੀ ਜੀ ਨੇ ਦੱਸਣਾ ਸ਼ੁਰੂ ਕੀਤਾ,
"ਪਹਾੜੀ ਰਾਜੇ ਹਾਰ ਤਾਂ ਗਏ
ਪਰ ਉਨ੍ਹਾਂ ਨੇ ਫ਼ੈਸਲਾ ਕਰ ਲਿਆ
ਕਿ ਗੁਰੂ ਜੀ ਤੋਂ ਆਪਣੀ ਹਾਰ ਦਾ ਬਦਲਾ ਜ਼ਰੂਰ ਲੈਣੈ।
ਉਹ ਪਹਿਲਾਂ ਗਏ ਸਰਹੰਦ ਦੇ ਵੱਡੇ ਅਫ਼ਸਰ ਕੋਲ,
ਜਿਸ ਨੂੰ 'ਨਵਾਬ ਸਾਹਬ' ਕਿਹਾ ਜਾਂਦਾ ਸੀ।
ਫੇਰ ਗਏ ਦਿੱਲੀ ਦੇ ਵੱਡੇ ਰਾਜੇ ਕੋਲ
ਜਿਸ ਨੂੰ 'ਸ਼ਹਿਨਸ਼ਾਹ' ਕਹਿੰਦੇ ਸਨ।"

ਸੁੱਖੀ ਬੋਲੀ, "ਨਾਨੀ ਜੀ! ਉਹ ਕੀ ਕਰਨ ਜਾਂਦੇ ਸਨ?"

ਨਾਨੀ ਜੀ ਨੇ ਦੱਸਿਆ, "ਬੱਲੀ! ਉਹ ਸ਼ਿਕੈਤੀ ਟੱਟੂ, ਜਾ ਜਾ ਕੇ

ਗੁਰੂ ਜੀ ਦੀਆਂ ਝੂਠੀਆਂ ਸ਼ਿਕੈਤਾਂ ਕਰਦੇ ਸਨ।"

ਜੀਵੇਸ਼ ਨੇ ਪੁੱਛਿਆ, ਨਾਨੀ ਜੀ! ਇਹ ਸਰਹੰਦ ਓਹੀ ਐ,
ਜਿਸ ਦੇ ਵਿੱਚੋਂ ਲੰਘ ਕੇ
ਆਪਾਂ 'ਫ਼ਤਿਹਗੜ੍ਹ' ਵਾਲਾ ਗੁਰਦੁਆਰਾ ਵੇਖਣ ਗਏ ਸਾਂ?"

ਨਾਨੀ ਜੀ ਬੋਲੇ, 'ਆਹੋ ਪੁੱਤਰ ਜੀ, ਸਰਹੰਦ ਤਾਂ ਓਹੀ ਐ
ਪਰ ਜਦੋਂ ਦੀ ਗੱਲ ਮੈਂ ਤੁਹਾਨੂੰ ਸੁਣਾ ਰਹੀ ਆਂ,
ਓਦੋਂ ਸਰਹੰਦ ਬੜਾ ਵੱਡਾ ਸ਼ਹਿਰ ਹੁੰਦਾ ਸੀ।
ਓਥੇ ਬੜੇ ਸੁੰਦਰ ਫੁਹਾਰਿਆਂ ਵਾਲੇ ਬਾਗ਼ -ਬਗ਼ੀਚੇ ਹੁੰਦੇ ਸਨ।
ਨਵਾਬ, ਏਸੇ ਸਰਹੰਦ ਵਿਚ ਰਹਿੰਦਾ ਸੀ-
ਉੱਚੀਆਂ ਉੱਚੀਆਂ ਕੰਧਾਂ ਵਾਲੇ ਮਹਿਲ ਵਿਚ।

ਪਹਾੜੀ ਰਾਜੇ ਪੂਰੇ ਪੰਜ ਵਰ੍ਹੇ
ਸਰਹੰਦ ਦੇ ਨਵਾਬ ਤੇ ਦਿੱਲੀ ਦੇ ਸ਼ਹਿਨਸ਼ਾਹ ਕੋਲ
ਜਾ ਜਾ ਕੇ ਰੋਂਦੇ-ਪਿੱਟਦੇ ਰਹੇ,
'ਤੁਸੀਂ ਸਿੱਖਾਂ ਦੇ ਗੁਰੂ ਨੂੰ ਕਿਉਂ ਨਹੀਂ ਫੜਦੇ?'

ਏਨੇ ਚਿਰ ਵਿਚ ਸਾਹਿਬਜ਼ਾਦਾ ਅਜੀਤ ਸਿੰਘ
ਅਠਾਰ੍ਹਾਂ ਵਰ੍ਹਿਆਂ ਦਾ ਬੜਾ ਖ਼ੂਬਸੂਰਤ, ਉੱਚਾ ਲੰਮਾ ਗਭਰੂ ਬਣ ਗਿਆ।

ਸੰਨੀ ਬੋਲਿਆ, "ਨਾਨੀ ਜੀ!
ਤੇ ਸਾਹਿਬਜ਼ਾਦਾ ਜੁਝਾਰ ਸਿੰਘ ਕਿੰਨੇ ਸਾਲਾਂ ਦੇ ਹੋ ਗਏ?"

ਨਾਨੀ ਜੀ ਬੋਲੇ, "ਲਾਲ ਜੀ! ਤੁਹਾਨੂੰ ਕੀ ਹੋ ਗਿਐ?
ਇਹ ਤਾਂ ਜੀਵੇਸ਼ ਵੀ ਦੱਸ ਸਕਦੈ-
ਕਿਉਂ ਬਈ, ਜੀਵੇਸ਼?"

ਜੀਵੇਸ਼ ਬੋਲਿਆ, "ਆਹੋ ਨਾਨੀ ਜੀ!
ਸਾਹਿਬਜ਼ਾਦਾ ਜੁਝਾਰ ਸਿੰਘ ਚੌਦਾਂ ਵਰ੍ਹਿਆਂ ਦੇ ਹੋ ਗਏ ਸਨ।"

ਨਾਨੀ ਜੀ ਨੇ ਜੀਵੇਸ਼ ਨੂੰ ਸ਼ਾਬਾਸ਼ ਦਿੱਤੀ
ਤੇ ਕਿਹਾ, 'ਸਾਹਿਬਜ਼ਾਦਾ ਜੁਝਾਰ ਸਿੰਘ ਵੀ ਐਨੇ ਸੁਹਣੇ ਜੁਆਨ ਨਿਕਲੇ
ਕਿ ਵੇਖਿਆਂ ਭੁੱਖ ਲਹਿੰਦੀ ਸੀ।
ਜਦੋਂ ਦੋਵੇਂ ਸਾਹਿਬਜ਼ਾਦੇ, ਕਲਗੀਆਂ ਸਜਾ ਕੇ,
ਘੋੜਿਆਂ ਉੱਤੇ ਸਵਾਰ ਹੋ ਜਾਂਦੇ
ਤਾਂ ਵੇਖਣ ਵਾਲੇ ਕਹਿੰਦੇ, 'ਏਨੀਆਂ ਸੁਹਣੀਆਂ

ਤਾਂ ਮੂਰਤਾਂ ਵੀ ਨਹੀਂ ਹੁੰਦੀਆਂ!'

'ਸਾਹਿਬਜ਼ਾਦੇ ਆਪਣੇ ਘੋੜੇ ਭਜਾ ਕੇ,
ਮੁੜ੍ਹਕੋ-ਮੁੜ੍ਹਕੀ ਹੋਏ ਘਰ ਪਹੁੰਚਦੇ ਤਾਂ ਗੁਰੂ ਜੀ ਬੜੇ ਖੁਸ਼ ਹੁੰਦੇ
ਤੇ ਆਪਣਿਆਂ ਲਾਲਾਂ ਨੂੰ ਜੱਫੀ ਵਿਚ ਲੈ ਕੇ,
ਵਾਰੀ ਵਾਰੀ, ਉਨ੍ਹਾਂ ਦੇ ਮੱਥੇ ਚੁੰਮਦੇ, ਪਿੱਠਾਂ ਥਾਪੜਦੇ
ਤੇ ਕਹਿੰਦੇ, 'ਮੇਰੇ ਸ਼ੇਰੋ! ਆਪਾਂ ਕਿਸੇ ਕੋਲੋਂ ਵੀ ਨਹੀਂ ਡਰਨਾ,
ਪਰ ਕਿਸੇ ਨੂੰ ਐਵੇਂ ਡਰਾਉਣਾ ਵੀ ਨਹੀ;
ਆਪਾਂ ਕਿਸੇ ਕੋਲੋਂ ਮਾਰ ਨਹੀਂ ਖਾਣੀ,
ਪਰ ਕਿਸੇ ਨੂੰ, ਬਿਨਾਂ ਕਾਰਨ, ਮਾਰਨਾ ਵੀ ਨਹੀਂ...'

ਜਦੋਂ ਵੀ ਗੁਰੂ ਜੀ ਏਸ ਤਰ੍ਹਾਂ ਦੀ ਕੋਈ ਸਿੱਖਿਆ ਦੇਂਦੇ,
ਸਾਹਿਬਜ਼ਾਦੇ ਅੱਗੋਂ ਥੋੜ੍ਹਾ ਜਿਹਾ ਸਿਰ ਨੀਵਾਂ ਕਰ ਕੇ ਕਹਿੰਦੇ,
'ਜੀ, ਪਿਤਾ ਜੀ।'

ਥੋੜ੍ਹਾ ਚਿਰ ਈ ਲੰਘਿਆ ਸੀ ਕਿ ਦਿੱਲੀ ਦੀਆਂ ਫ਼ੌਜਾਂ
ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਰਲ ਕੇ
ਅਨੰਦਪੁਰ ਉੱਤੇ ਚੜ੍ਹਾਈ ਕਰ ਦਿੱਤੀ।
ਉਨ੍ਹਾਂ ਨੂੰ ਇਕ ਭੁਲੇਖਾ ਸੀ ਕਿ ਏਡੀ ਵੱਡੀ ਫ਼ੌਜ ਵੇਖ ਕੇ,
ਗੁਰੂ ਜੀ ਚਿੱਟਾ ਝੰਡਾ ਖੜ੍ਹਾ ਕਰ ਦੇਣਗੇ।"

ਸੰਨੀ ਬੋਲਿਆ, "ਚਿੱਟਾ ਝੰਡਾ ਖੜ੍ਹਾ ਕਰਨ ਨਾਲ ਕੀ ਹੋ ਜਾਂਦੈ?"

ਨਾਨੀ ਜੀ ਬੋਲੇ, "ਲਾਲ ਜੀ ਲੜਾਈ ਵਿਚ
ਚਿੱਟਾ ਝੰਡਾ ਉਹ ਫ਼ੌਜ ਖੜ੍ਹਾ ਕਰਦੀ ਐ
ਜਿਹੜੀ ਹਾਰ ਮੰਨ ਲਏ,
ਪਰ ਗੁਰੂ ਗੋਬਿੰਦ ਸਿੰਘ ਜੀ ਤਾਂ ਹਾਰ ਮੰਨਣ ਵਾਲੇ ਦਿਨ
ਜੰਮੇ ਈ ਨਹੀਂ ਸਨ।
ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ:
'ਤੁਸੀਂ ਸਾਰੇ ਕਿਲਿਆਂ ਦੇ ਅੰਦਰ ਆ ਜਾਓ।
ਕੁੱਝ ਚਿਰ ਕਿਲਿਆਂ ਦੇ ਅੰਦਰੋਂ ਲੜਾਂਗੇ,
ਫੇਰ ਵੇਖਾਂਗੇ, ਅਸੀਂ ਕੀ ਕਰਨੈ।'
ਦੁਸ਼ਮਨ ਦੇ ਜਿਹੜੇ ਫ਼ੌਜੀ
ਸਿੱਖਾਂ ਕੋਲੋਂ ਕਿਲਾ ਖੋਹਣ ਆਉਂਦੇ,
ਗੁਰੂ ਜੀ ਦੇ ਸਿੱਖ ਉਨ੍ਹਾਂ ਨੂੰ ਮਾਰ ਮੁਕਾਉਂਦੇ।
ਸੋ ਵੈਰੀ ਦੀ ਫ਼ੌਜ ਬਾਹਰ ਬੈਠੀ ਰਹੀ,
ਤੇ ਗੁਰੂ ਜੀ ਤੇ ਉਨ੍ਹਾਂ ਦੇ ਸਿੱਖ,
ਕਿਲਿਆਂ ਦੇ ਅੰਦਰ ਬੈਠੇ ਰਹੇ।

ਕਾਫ਼ੀ ਦਿਨ ਏਸੇ ਤਰ੍ਹਾਂ ਲੰਘ ਗਏ
ਤਾਂ ਸਿੱਖਾਂ ਦੇ ਖਾਣ-ਪੀਣ ਦਾ ਸਮਾਨ ਮੁੱਕਣ ਲੱਗ ਪਿਆ।
ਸਿੱਖ ਬੜੀ ਕੁੜਿੱਕੀ ਵਿਚ ਫਸ ਗਏ-
ਜੇ ਕਿਲੇ ਦੇ ਅੰਦਰ ਬੈਠੇ ਰਹਿਣ ਤਾਂ ਵਿਚਾਰੇ ਭੁੱਖੇ ਮਰਨ
ਤੇ ਜੇ ਬਾਹਰ ਨਿਕਲਣ ਤਾਂ ਕੱਟੇ-ਵੱਢੇ ਜਾਣ!
ਏਨੇ ਨੂੰ ਵੈਰੀ ਫ਼ੌਜ ਦੇ ਜਰਨੈਲ ਦਾ ਸੁਨੇਹਾ ਆਇਆ,
ਕਿ 'ਜੇ ਤੁਸੀਂ ਅਨੰਦਪੁਰ ਛੱਡ ਜਾਓ ਤਾਂ, ਰੱਬ ਦੀ ਸਹੁੰ,
ਅਸੀਂ ਤੁਹਾਨੂੰ ਕੁੱਝ ਨਹੀਂ ਕਹਾਂਗੇ।'

ਗੁਰੂ ਜੀ ਨੂੰ ਪਤਾ ਸੀ, ਜਰਨੈਲ ਝੂਠੀ ਸਹੁੰ ਖਾ ਰਿਹੈ,
ਪਰ ਓਸ ਵੇਲੇ ਰਾਹ ਈ ਇੱਕੋ ਰਹਿ ਗਿਆ ਸੀ-
ਕਿਸੇ ਨਾ ਕਿਸੇ ਤਰ੍ਹਾਂ, ਕਿਲੇ ਦੇ ਅੰਦਰੋਂ ਨਿਕਲਿਆ ਜਾਏ।

ਇਕ ਰਾਤ ਕੜਾਕੇ ਦੀ ਸਰਦੀ ਪੈ ਰਹੀ ਸੀ।
ਤੇ ਰਾਤ ਸੀ ਵੀ ਅਸਲੋਂ ਕਾਲੀ-ਬੋਲੀ-
ਗੁਰੂ ਜੀ, ਉਨ੍ਹਾਂ ਦੇ ਮਾਤਾ ਜੀ, ਚਾਰੇ ਸਾਹਿਬਜ਼ਾਦੇ ਤੇ ਸਿੱਖ
ਕਿਲੇ ਦੇ ਵਿੱਚੋਂ ਨਿਕਲ ਤੁਰੇ।

ਜਿਹੜੇ ਕਹਿੰਦੇ ਸਨ, ਰੱਬ ਦੀ ਸਹੁੰ, ਅਸੀਂ ਤੁਹਾਨੂੰ ਕੁੱਝ ਨਹੀਂ ਕਹਾਂਗੇ,
ਉਨ੍ਹਾਂ ਨੇ ਆਪਣੇ ਸਿਪਾਹੀ, ਸ਼ਿਕਾਰੀ ਕੁੱਤਿਆਂ ਵਾਂਗ,
ਗੁਰੂ ਜੀ ਦੇ ਮਗਰ ਲਾ ਦਿੱਤੇ।

ਜੀਵੇਸ਼ ਬੋਲਿਆ, "ਏਨੇ ਵੱਡੇ ਜਰਨੈਲ ਹੋ ਕੇ
ਝੂਠੀ ਸਹੁੰ ਖਾਂਦੇ ਸਨ-
ਉਨ੍ਹਾਂ ਨੂੰ ਸ਼ਰਮ ਨਹੀਂ ਸੀ ਆਉਂਦੀ?"

ਨਾਨੀ ਜੀ ਰੁਕੇ ਨਾ ਤੇ ਬੋਲਦੇ ਗਏ :
"ਸਿੱਖਾਂ ਉੱਤੇ ਮੁਸੀਬਤ ਦਾ ਪਹਾੜ ਆ ਡਿੱਗਾ-
ਸਖ਼ਤ ਸਰਦੀ, ਘੁੱਪ ਹਨੇਰਾ, ਉੱਚੇ-ਨੀਵੇਂ ਪਹਾੜੀ ਰਸਤੇ,
ਉਹ ਵੀ ਦਿੱਸਣ ਨਾ-

ਸਾਰੇ ਸਿੱਖ 'ਕੱਠੇ ਰਹਿੰਦੇ ਤਾਂ ਕਿਵੇਂ ਰਹਿੰਦੇ?
ਅੱਗੋਂ ਆ ਗਈ ਇਕ ਨਦੀ,
ਜਿਸ ਉੱਤੇ ਓਦੋਂ ਪੁਲ ਕੋਈ ਨਹੀਂ ਸੀ ਹੁੰਦਾ।
ਨਦੀ ਦਾ ਨਾਂ ਸੀ 'ਸਰਸਾ'।"

ਸੰਨੀ ਬੋਲਿਆ, "ਸਰਸਾ ਦੇ ਪੁਲ ਤੋਂ ਤਾਂ ਮੈਂ ਵੀ ਲੰਘਿਆ ਹੋਇਆਂ
ਭਾਖੜਾ ਡੈਮ ਵੱਲ ਜਾਂਦਿਆਂ ਰਾਹ ਵਿਚ ਆਈ ਸੀ, ਸਰਸਾ ਨਦੀ।"

ਨਾਨੀ ਜੀ ਬੋਲੇ, "ਆਹੋ, ਲਾਲ ਜੀ! ਓਹੀ ਨਦੀ ਐ, ਸਰਸਾ।
ਓਸ ਵੇਲੇ, ਹਨੇਰੇ ਵਿਚ ਨਦੀ ਪਾਰ ਕਰਦਿਆਂ,
ਕੋਈ ਕਿਸ ਨੂੰ ਸਾਂਭਦਾ?
ਕੁੱਝ ਘੋੜਿਆਂ ਉੱਤੇ ਸਨ ਤੇ ਕੁੱਝ ਪੈਦਲ;
ਪਾਰ ਜਾਣ ਲਈ ਸਾਰੇ ਨਦੀ ਵਿਚ ਠਿੱਲ੍ਹ ਪਏ।

ਗੁਰੂ ਸਾਹਿਬ ਤੇ ਦੋ ਵੱਡੇ ਸਾਹਿਬਜ਼ਾਦੇ ਤਾਂ
'ਕੱਠੇ ਨਦੀ ਪਾਰ ਕਰ ਗਏ,
ਪਰ ਮਾਤਾ ਗੁਜਰੀ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦੇ
ਨਦੀ ਤਾਂ ਪਾਰ ਕਰ ਗਏ
ਪਰ ਗੁਰੂ ਜੀ ਤੋਂ ਵਿੱਛੜ ਗਏ।
ਗੁਰੂ ਜੀ, ਵੱਡੇ ਸਾਹਿਬਜ਼ਾਦਿਆਂ ਦੇ ਨਾਲ,
ਕਿਸੇ ਹੋਰ ਪਾਸੇ ਜਾ ਨਿਕਲੇ
ਤੇ ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਦੇ ਨਾਲ
ਕਿਸੇ ਹੋਰ ਪਾਸੇ ਵੱਲ ਤੁਰ ਪਏ।"
ਪ੍ਰਿਟੀ ਬੇਟੀ! ਭਲਾ ਮਾਤਾ ਗੁਜਰੀ ਜੀ ਕੌਣ ਸਨ?"

ਪ੍ਰਿਟੀ ਬੋਲੀ, "ਮਾਤਾ ਗੁਜਰੀ ਜੀ,
ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਸਨ।"
"ਬਿਲਕੁਲ ਠੀਕ", ਨਾਨੀ ਜੀ ਨੇ ਕਿਹਾ
ਫੇਰ ਥੋੜ੍ਹਾ ਜਿਹਾ ਸਾਹ ਲੈ ਕੇ ਬੋਲੇ,
ਅੱਜ ਆਪਾਂ ਵੱਡੇ ਸਾਹਿਬਜ਼ਾਦਿਆਂ ਵਾਲੇ ਪਾਸੇ ਚੱਲਾਂਗੇ
ਛੋਟੇ ਸਾਹਿਬਜ਼ਾਦਿਆਂ ਦੀ ਕਹਾਣੀ
ਮੈਂ ਤੁਹਾਨੂੰ ਕੱਲ੍ਹ ਸੁਣਾਵਾਂਗੀ।

ਵੈਰੀ ਫ਼ੌਜਾਂ, ਦਬਾ-ਦਬ, ਗੁਰੂ ਜੀ ਦੇ ਪਿੱਛੇ ਪਿੱਛੇ ਆ ਰਹੀਆਂ ਸਨ,
ਸੋ ਗੁਰੂ ਜੀ ਓਥੇ ਠਹਿਰ ਤਾਂ ਸਕਦੇ ਨਹੀਂ ਸਨ,
ਉਹ ਇਕ ਪਾਸੇ ਵੱਲ ਤੁਰੀ ਗਏ
ਤੇ ਜਾ ਪਹੁੰਚੇ, 'ਚਮਕੌਰ' ਨਾਂ ਦੇ ਇਕ ਪਿੰਡ ਵਿਚ!
ਓਸ ਵੇਲੇ ਗੁਰੂ ਜੀ ਦੇ ਨਾਲ ਸਨ ਦੋਵੇਂ ਵੱਡੇ ਸਾਹਿਬਜ਼ਾਦੇ
ਤੇ ਕੁੱਲ ਚਾਲ੍ਹੀ ਕੁ ਬਹਾਦਰ ਸਿੱਖ।
ਉਹ ਚਮਕੌਰ ਦੇ ਇਕ ਉੱਚੀਆਂ ਕੰਧਾਂ ਵਾਲੇ ਮਕਾਨ ਵਿਚ ਜਾ ਟਿਕੇ।
ਉਸ ਮਕਾਨ ਨੂੰ ਲੋਕ 'ਗੜ੍ਹੀ' ਕਹਿੰਦੇ ਸਨ।"

ਪ੍ਰਿਟੀ ਨੇ ਪੁੱਛਿਆ, "ਗੜ੍ਹੀ ਕਿਉਂ ਕਹਿੰਦੇ ਸਨ?"

ਨਾਨੀ ਜੀ ਨੇ ਦੱਸਿਆ, "ਰਾਣੀਏ!
'ਗੜ੍ਹ' ਕਹਿੰਦੇ ਨੇ ਕਿਲੇ ਨੂੰ

ਤੇ 'ਗੜ੍ਹੀ' ਦਾ ਮਤਲਬ ਹੁੰਦੈ 'ਛੋਟਾ ਜਿਹਾ ਕਿਲਾ।
ਦੁਸ਼ਮਨਾਂ ਦੀ ਫ਼ੌਜ ਵੀ ਝੱਟ ਓਥੇ ਪਹੁੰਚ ਗਈ
ਤੇ ਉਸ ਫ਼ੌਜ ਨੇ ਚਮਕੌਰ ਦੀ ਗੜ੍ਹੀ ਦੁਆਲੇ ਘੇਰਾ ਪਾ ਲਿਆ।"

ਵੈਰੀਆਂ ਦਾ ਖਿਆਲ ਸੀ ਕਿ ਹੁਣ
ਸਿੱਖਾਂ ਦਾ ਗੁਰੂ, ਆਪਣੇ ਬੱਚਿਆਂ ਦੀਆਂ ਜਾਨਾਂ ਬਚਾਉਣ ਲਈ,
ਸਾਡੇ ਅੱਗੇ ਗੋਡੇ ਟੇਕ ਦੇਵੇਗਾ।
ਅਸੀਂ ਉਸ ਨੂੰ ਹੱਥਕੜੀਆਂ ਤੇ ਬੇੜੀਆਂ ਪੁਆ ਕੇ
ਤੇ ਪਿੰਜਰੇ ਵਿਚ ਬੰਦ ਕਰ ਕੇ
ਸ਼ਹਿਨਸ਼ਾਹ ਦੇ ਸਾਹਮਣੇ ਦਿੱਲੀ ਵਿਚ ਲੈ ਜਾਵਾਂਗੇ
ਤੇ ਇਨਾਮਾਂ ਨਾਲ ਝੋਲੀਆਂ ਭਰ ਕੇ ਮੁੜਾਂਗੇ।

ਪਰ ਉਹ ਬਿਲਕੁਲ ਨਹੀਂ ਸਨ ਜਾਣਦੇ
ਕਿ ਜਿਸ ਗੁਰੂ ਦੇ ਸਿੱਖ ਸ਼ੇਰਾਂ ਤੇ ਹਾਥੀਆਂ ਨੂੰ
ਭਾਜੜਾਂ ਪਾ ਦੇਂਦੇ ਸਨ,
ਉਹ ਆਪ ਕਿੰਨਾ ਬਲੀ ਹੋਵੇਗਾ?"

ਸੁੱਖੀ ਬੋਲੀ, "ਨਾਨੀ ਜੀ! ਚਾਰੇ ਪਾਸੇ ਦੁਸ਼ਮਨ ਈ ਦੁਸ਼ਮਨ ਸਨ

ਫੇਰ ਗੁਰੂ ਜੀ ਫਸੇ ਗਏ?"
"ਬੱਚੂ!" ਨਾਨੀ ਜੀ ਨੇ ਕਿਹਾ,
"ਪਤਾ ਜੇ ਗੁਰੂ ਜੀ ਨੇ ਕੀ ਕੀਤਾ?
ਆਪਣੇ ਚਾਲੀ ਸਿੱਖਾਂ ਦੇ ਅੱਠ ਜੱਥੇ ਬਣਾ ਦਿੱਤੇ-

ਕਹਾਣੀ ਰੋਕ ਕੇ ਨਾਨੀ ਜੀ ਨੇ ਪੁੱਛਿਆ,
"ਸੁੱਖਾਂ, ਬੱਲੀ! ਜ਼ਰਾ ਦੱਸੀਂ ਖਾਂ,
ਚਾਲੀ ਸਿੱਖਾਂ ਦੇ ਅੱਠ ਜੱਥੇ ਬਣਾ ਦਿੱਤੇ,
ਤਾਂ ਇਕ ਇਕ ਜੱਥੇ ਵਿਚ ਕਿੰਨੇ ਸਿੱਖ ਬਣੇ?"

ਸੁੱਖਾਂ ਬੋਲੀ, "ਨਾਨੀ ਜੀ ! ਮੈਂ ਕੋਈ ਓਥੇ ਸਾਂ?
ਮੈਨੂੰ ਕੀ ਪਤਾ ਗੁਰੂ ਜੀ ਨੇ ਇਕ ਜੱਥੇ ਵਿਚ ਕਿੰਨੇ ਸਿੱਖ ਰੱਖੇ ਸਨ?"

ਹੈਰੀ ਉੱਚੀ ਉੱਚੀ ਹੱਸਣ ਲੱਗ ਪਿਆ ਤੇ ਬੋਲਿਆ,
"ਸੁਖਮਨੀ ਰਾਣੀ! ਚਾਲੀ ਸਿੱਖਾਂ ਦੇ ਅੱਠ ਜੱਥੇ ਹੋਣ
ਤਾਂ ਇਕ ਇਕ ਜੱਥੇ ਵਿਚ ਪੰਜ ਪੰਜ ਸਿੱਖ ਨਾ ਹੋਏ?"

ਸੁੱਖੀ ਨੂੰ ਕੁੱਝ ਸਮਝ ਨਾ ਆਈ
ਕਿ ਹੈਰੀ ਨੇ ਕਿਹੜੇ ਜਾਦੂ ਨਾਲ ਪਤਾ ਲਾ ਲਿਆ

ਬਈ ਵੱਖ ਵੱਖ ਜੱਥਿਆਂ ਵਿਚ ਪੰਜ ਪੰਜ ਸਿੱਖ ਸਨ!
ਪਰ ਉਹ ਕੁਸਕੀ ਨਾ ਤੇ ਚੁੱਪ ਬੈਠੀ ਰਹੀ।

ਨਾਨੀ ਜੀ ਨੇ ਕਹਾਣੀ ਦੀ ਤੰਦ ਫੇਰ ਫੂਹ ਲਈ:
"ਗੁਰੂ ਜੀ ਨੇ ਸਿੱਖਾਂ ਨੂੰ ਕਿਹਾ,
'ਸਾਡੀ ਪਛਾਣ ਦਾ ਅਸਲੀ ਵੇਲਾ ਆ ਗਿਐ;
ਇਹੋ ਜਿਹੇ ਵੇਲੇ ਈ ਪਤਾ ਲੱਗਦੈ,
ਕੌਣ ਸ਼ੇਰ ਐ ਤੇ ਕੌਣ ਗਿੱਦੜ।
ਯਾਦ ਰੱਖਿਓ ਕਿਸੇ ਨੇ ਜੀਉਂਦੇ ਜੀ,
ਵੈਰੀ ਦੇ ਹੱਥ ਨਹੀਂ ਆਉਣਾ।

ਮਰਨਾ ਸਭ ਨੇ ਐ, ਪਰ ਇਕ ਮਰਨਾ ਹੁੰਦੈ ਬਹਾਦਰਾਂ ਦਾ
ਤੇ ਇਕ ਮਰਨਾ ਹੁੰਦੈ ਕੀੜਿਆਂ-ਮਕੌੜਿਆਂ ਦਾ।
ਤੁਸੀਂ ਸ਼ੇਰ ਓ, ਤੇ ਸ਼ੇਰ ਡਰਨਾ ਨਹੀਂ ਜਾਣਦੇ;
ਵੈਰੀ ਬਹੁਤ ਨੇ ਤਾਂ ਕੀ ਹੋਇਆ ?
ਤੁਹਾਡੇ ਵਿੱਚੋਂ ਹਰ ਇਕ
ਸਵਾ ਲੱਖ ਦੇ ਬਰਾਬਰ ਐ'।"

ਪ੍ਰਿਟੀ ਬੋਲੀ, "ਵੱਡੇ ਮਾਂ ਜੀ! ਫੇਰ ਦੱਸਿਓ
ਕੀ ਕਿਹਾ, ਗੁਰੂ ਜੀ ਨੇ?"

ਨਾਨੀ ਜੀ ਨੇ ਸਮਝਾਇਆ, "ਰਾਣੋ! ਗੁਰੂ ਜੀ
ਸਿੱਖਾਂ ਦਾ ਹੌਂਸਲਾ ਵਧਾਉਣ ਲਈ ਕਹਿ ਰਹੇ ਸਨ
ਕਿ ਸਿੱਖ ਤਾਂ ਇਕੱਲਾ ਵੀ ਲੱਖਾਂ ਤੋਂ ਵੱਧ ਤਗੜਾ ਹੁੰਦੈ,
ਏਸ ਲਈ ਤੁਸੀਂ ਘਬਰਾਉਣਾ ਬਿਲਕੁਲ ਨਹੀਂ।"

ਫੇਰ ਕੁੱਝ ਚਿਰ ਠਹਿਰ ਕੇ ਕਹਿਣ ਲੱਗੇ,
"ਬੱਚਿਓ! ਕੀ ਤੁਹਾਨੂੰ ਪਤੈ, ਹੁਣ ਸਿੱਖ ਲੋਕ 'ਇਕ' ਨੂੰ 'ਸਵਾ ਲੱਖ'
ਕਹਿਣ ਲੱਗ ਪਏ ਨੇ।"

ਸੰਨੀ ਬੋਲਿਆ, "ਓਹੋ! ਹੁਣ ਸਮਝ ਆਈ ਐ।
ਲੰਗਰ ਵਿਚ ਮੇਰੇ ਨਾਲ ਬੈਠੇ ਇਕ ਸਿੱਖ ਨੂੰ
ਫੁਲਕੇ ਵੰਡਣ ਵਾਲੇ ਨੇ ਪੁੱਛਿਆ, 'ਭਾਈ ਜੀ! ਪਰਸ਼ਾਦਾ?"
ਬੈਠੇ ਹੋਏ ਸਿੱਖ ਨੇ ਆਪਣੇ ਦੋਵੇਂ ਹੱਥ ਅੱਗੇ ਵਧਾ ਕੇ ਕਿਹਾ,
'ਜੀ, ਸਵਾ ਲੱਖ'।
ਵਰਤਾਉਣ ਵਾਲੇ ਨੇ ਉਸ ਦੇ ਹੱਥਾਂ ਉੱਤੇ
ਇਕ ਫੁਲਕਾ ਟਿਕਾ ਦਿੱਤਾ।
ਮੈਨੂੰ ਹੁਣ ਸਮਝ ਆਈ ਐ ਕਿ

'ਸਵਾ ਲੱਖ' ਦਾ ਮਤਲਬ 'ਇਕ' ਹੁੰਦੈ।"

ਨਾਨੀ ਜੀ ਕੁੱਝ ਕਾਹਲੇ ਪੈ ਕੇ ਬੋਲੇ,

"ਹੁਣ ਤੁਸੀਂ ਮੈਨੂੰ ਟੋਕਿਓ ਨਾ ਤੇ ਚੁੱਪ ਕਰ ਕੇ ਕਹਾਣੀ ਸੁਣੋ:
ਗੁਰੂ ਜੀ ਨੇ ਗੜ੍ਹੀ ਵਿਚ ਫਸੇ ਹੋਏ ਸਿੱਖਾਂ ਨੂੰ ਕਿਹਾ,
'ਇਕ ਵਾਰੀ ਵਿਚ ਪੰਜ ਸਿੰਘ, ਜੈਕਾਰੇ ਛੱਡਦੇ, ਗੜ੍ਹੀ ਵਿੱਚੋਂ ਨਿਕਲਣਗੇ
ਤੇ ਜਦੋਂ ਉਹ ਲੜਦੇ ਲੜਦੇ ਸ਼ਹੀਦ ਹੋ ਜਾਣਗੇ
ਤਾਂ ਅਗਲੇ ਪੰਜ ਜੈਕਾਰੇ ਛੱਡਦੇ ਬਾਹਰ ਨਿਕਲਣਗੇ।"

ਹੈਰੀ ਨੇ ਪੁੱਛਿਆ, "ਵੱਡੇ ਮਾਂ ਜੀ! 'ਜੈਕਾਰਾ' ਕੀ ਹੁੰਦੈ?"

ਨਾਨੀ ਜੀ ਬੋਲੇ, "ਲਾਲ ਜੀ!
'ਜਿੱਤ ਦੇ ਨਾਅਰੇ' ਨੂੰ 'ਜੈਕਾਰਾ' ਕਹਿੰਦੇ ਨੇ।
ਜਿਵੇਂ ਤੁਸੀਂ ਮੈਚ ਜਿੱਤ ਕੇ 'ਹਿੱਪ ਹਿੱਪ ਹੁੱਰੇ' ਬੋਲਦੇ ਓ,
ਓਵੇਂ ਈ ਸਿੱਖ, ਗੱਜ ਕੇ ਨਾਅਰਾ ਲਾਉਂਦੇ ਨੇ:
        ਬੋਲੇ, ਸੋ ਨਿਹਾਲ:
        ਸਤਿ ਸ੍ਰੀ ਅਕਾਲ!'
ਅੱਛਾ, ਅੱਗੇ ਸੁਣੋ :
ਗੁਰੂ ਜੀ ਨੇ ਇਕ ਜੱਥੇ ਦਾ ਸਰਦਾਰ
ਬਾਬਾ ਅਜੀਤ ਸਿੰਘ ਨੂੰ ਬਣਾਇਆ
ਤੇ ਇਕ ਹੋਰ ਜੱਥੇ ਦਾ ਬਾਬਾ ਜੁਝਾਰ ਸਿੰਘ ਨੂੰ।

ਪਿਆਰੇ ਬੱਚਿਓ! ਸਾਡੇ ਲੋਕ ਕਿਹਾ ਕਰਦੇ ਨੇ, 'ਹੇ ਸੱਚੇ ਪਾਤਸ਼ਾਹ'
ਜੁਆਨ ਪੁੱਤਰ ਨਾ ਮਾਰੀਂ ਕਿਸੇ ਦਾ;
ਜੁਆਨ ਬੱਚੇ ਦੀ ਮੌਤ ਨਹੀਂ ਝੱਲੀ ਜਾਂਦੀ ਮਾਪਿਆਂ ਤੋਂ'!
ਤੇ ਚਮਕੌਰ ਵਿਚ, ਇਕ ਨਹੀਂ, ਆਪਣੇ ਜਿਗਰ ਦੇ ਦੋ ਟੁਕੜਿਆਂ ਨੂੰ,
ਗੁਰੂ ਜੀ ਆਪਣੇ ਹੱਥ ਨਾਲ, ਲਾੜਿਆਂ ਦੀ ਤਰ੍ਹਾਂ ਸਜਾ ਕੇ,
ਜੰਗ ਦੇ ਮੈਦਾਨ ਵਿਚ ਸ਼ਹੀਦ ਹੋਣ ਲਈ ਭੇਜ ਰਹੇ ਸਨ!
ਧੰਨ ਜਿਗਰਾ ਸੀ ਗੁਰੂ ਗੋਬਿੰਦ ਸਿੰਘ ਜੀ ਦਾ!

ਨਾਨੀ ਜੀ ਦੀਆਂ ਅੱਖਾਂ ਵਿੱਚੋਂ ਦੋ ਹੰਝੂ ਕਿਰ ਕੇ
ਉਨ੍ਹਾਂ ਦੀ ਝੋਲੀ ਵਿਚ ਆ ਡਿੱਗੇ
ਪਰ ਉਨ੍ਹਾਂ ਨੇ ਕੁੱਝ ਭਾਰੀ ਜਿਹੀ ਅਵਾਜ਼ ਨਾਲ ਕਹਾਣੀ ਜਾਰੀ ਰੱਖੀ :

ਗੁਰੂ ਜੀ ਹੌਸਲਾ ਵਧਾਉਣ ਵਾਲੀਆਂ ਗੱਲਾਂ ਕਰ ਰਹੇ ਸਨ,
'ਲਾਲ ਜੀ! ਵੈਰੀਆਂ ਨੂੰ ਪਤਾ ਲੱਗਣਾ ਚਾਹੀਦੈ

ਕਿ ਉਨ੍ਹਾਂ ਦਾ ਵਾਹ
ਗੋਬਿੰਦ ਸਿੰਘ ਦੇ ਸ਼ੇਰ ਪੁੱਤਰਾਂ ਨਾਲ ਪੈ ਗਿਐ;
ਸਤਿਗੁਰ ਤੁਹਾਡਾ ਰਾਖਾ ਹੋਵੇ।'

ਨਾਨੀ ਜੀ ਨੇ ਬੜਾ ਵੱਡਾ ਹਉਕਾ ਭਰਿਆ,

ਜੀਵੇਸ਼ ਬੋਲਿਆ, 'ਨਾਨੀ ਜੀ!
ਇਹ ਤਾਂ ਦੱਸੋ, ਸਾਹਿਬਜ਼ਾਦੇ ਬਚ ਗਏ ਕਿ ਮਾਰੇ ਗਏ?"

ਨਾਨੀ ਜੀ ਆਪਣੀ ਅਵਾਜ਼ ਠੀਕ ਕਰ ਕੇ ਬੋਲੇ, "ਕਾਕਾ ਜੀ!
ਸਾਹਿਬਜ਼ਾਦਿਆਂ ਨੂੰ 'ਮਾਰੇ ਗਏ' ਨਹੀਂ ਕਹੀਦਾ,
ਕਹੀਦੈ, 'ਉਹ ਵੈਰੀਆਂ ਦਾ ਮੁਕਾਬਲਾ ਕਰਦੇ ਹੋਏ
ਆਪਣੀਆਂ ਜਾਨਾਂ ਵਾਰ ਗਏ'
ਜਾਂ ਫੇਰ ਕਹੀਦੈ, 'ਉਹ ਸ਼ਹੀਦ ਹੋ ਗਏ'।
ਪ੍ਰਿਟੀ ਬੋਲੀ, "ਵੱਡੇ ਮਾਂ ਜੀ!
ਤੁਹਾਡੀ ਅਵਾਜ਼ ਭਾਰੀ ਭਾਰੀ ਕਿਉਂ ਹੋ ਗਈ ਐ?"

ਨਾਨੀ ਜੀ ਨੇ ਕਿਹਾ, "ਮੇਰੀ ਰਾਣੀ! ਮੈਂ ਕੀ ਕਰਾਂ?
ਮੇਰੇ ਪਾਸੋਂ ਵੱਡੇ ਤੇ ਛੋਟੇ ਸਾਹਿਬਜ਼ਾਦਿਆਂ ਦੀਆਂ
ਸ਼ਹੀਦੀਆਂ ਦੇ ਕਿੱਸੇ ਨਹੀਂ ਸੁਣਾਏ ਜਾਂਦੇ।
ਮੇਰਾ ਰੋਣ ਆਪਣੇ ਆਪ ਨਿਕਲ ਜਾਂਦੈ।
ਸਾਹਿਬਜ਼ਾਦਿਆਂ ਦਾ ਕਸੂਰ ਕੋਈ ਨਹੀਂ ਸੀ;
ਉਨ੍ਹਾਂ ਨੇ ਕਿਸੇ ਦਾ ਕੁੱਝ ਨਹੀਂ ਸੀ ਵਿਗਾੜਿਆ;
ਉਹ ਪੜ੍ਹੇ-ਲਿਖੇ ਸਨ, ਲੋਕਾਂ ਦਾ ਭਲਾ ਕਰਨ ਵਾਲੇ ਸਨ,
ਬਹਾਦਰ ਸਨ; ਬੜੇ ਸੁਹਣੇ ਜੁਆਨ ਸਨ;
ਅਜੇ ਉਨ੍ਹਾਂ ਨੇ ਦੁਨੀਆਂ ਦਾ ਵੇਖਿਆ ਈ ਕੀ ਸੀ?
ਉਨ੍ਹਾਂ ਦਾ ਜੀਵਨ ਤਾਂ ਅਜੇ ਸ਼ੁਰੂ ਹੋਣਾ ਸੀ
ਉਨ੍ਹਾਂ ਨੂੰ ਫੁੱਲਾਂ ਦੀ ਪੀਂਘ ਉੱਤੇ ਬਿਠਾ ਕੇ
ਝੂਟੇ ਦੇਣ ਦੀ ਥਾਂ, ਉਨ੍ਹਾਂ ਦੇ ਸੁੰਦਰ ਸਰੀਰ ਤੀਰਾਂ, ਤਲਵਾਰਾਂ
ਤੇ ਬੰਦੂਕਾਂ ਨਾਲ ਵਿੰਨ੍ਹ ਦਿੱਤੇ ਜਾਣ
ਤਾਂ ਕਿਸ ਦਾ ਦਿਲ ਨਹੀਂ ਪਾਟੇਗਾ?

ਰਾਣਿਓਂ ਕਿੱਥੇ ਤਾਂ ਪਰੀਆਂ ਵਰਗੀਆਂ ਸੁਹਣੀਆਂ
ਲਾੜੀਆਂ ਵਿਆਹ ਕੇ ਲਿਆਉਣੀਆਂ ਸਨ ਸਾਹਿਬਜ਼ਾਦਿਆਂ ਨੇ
ਸਾਰੇ ਅਨੰਦਪੁਰ ਨੇ ਗਿੱਧੇ ਤੇ ਭੰਗੜੇ ਪਾਉਣੇ ਸਨ
ਤੇ ਚਾਰੇ ਪਾਸੇ ਰਾਗ-ਰੰਗ ਦੇ ਫੁਹਾਰੇ ਚੱਲਣੇ ਸਨ
ਤੇ ਕਿੱਥੇ ਚਮਕੌਰ ਦਾ ਲਹੂ ਨਾਲ ਨੁੱਚੜਦਾ ਭਿਆਨਕ ਨਜ਼ਾਰਾ।

ਪੁੱਤਰ ਜੀ! ਬੜਾ ਹਨੇਰ ਮਾਰਿਆ ਜ਼ਾਲਮਾਂ ਨੇ!
ਦੋਵੇਂ ਸਾਹਿਬਜ਼ਾਦੇ ਚਮਕੌਰ ਵਿਚ ਵੈਰੀਆਂ ਨਾਲ ਲੜਦੇ ਲੜਦੇ
ਸਦਾ ਦੀ ਨੀਂਦਰ ਸੌਂ ਗਏ।"

ਏਨਾਂ ਬੋਲ ਕੇ, ਨਾਨੀ ਜੀ ਨੇ ਆਪਣਾ ਮੂੰਹ
ਆਪਣੀ ਚੁੰਨੀ ਨਾਲ ਲੁਕਾ ਲਿਆ

ਬੱਚਿਆਂ ਨੂੰ ਸਾਫ਼ ਪਿਆ ਦਿੱਸਦਾ ਸੀ,
ਉਨ੍ਹਾਂ ਦੇ ਨਾਨੀ ਜੀ ਰੋ ਰਹੇ ਸਨ।

ਸੁੱਖੀ ਆਪਣੀ ਥਾਂ ਤੋਂ ਉੱਠੀ; ਉਸ ਨੇ ਪੱਬਾਂ ਭਾਰ ਖੜ੍ਹੀ ਹੋ ਕੇ
ਨਾਨੀ ਜੀ ਦਾ ਮੂੰਹ ਚੁੰਮਿਆਂ ਤੇ ਆਪ ਵੀ ਰੋਣ ਲੱਗ ਪਈ।

ਨਾਨੀ ਜੀ ਨੇ ਉਸ ਨੂੰ ਆਪਣੀ ਜੱਫੀ ਵਿਚ ਲੈ ਲਿਆ
ਤੇ ਪਿਆਰ ਕੀਤਾ।

ਜੀਵੇਸ਼ ਬੋਲਿਆ, "ਨਾਨੀ ਜੀ!
ਤੁਸੀਂ ਮੈਨੂੰ ਤਾਂ ਕਹਿੰਦੇ ਜੇ, ਬਹਾਦਰ ਬੱਚੇ ਰੋਂਦੇ ਨਹੀਂ
ਤੇ ਆਪ ਦਬਾ-ਦਬ ਰੋਈ ਜਾਂਦੇ ਜੇ,
ਇਹ ਕੀ ਗੱਲ ਹੋਈ?"

ਨਾਨੀ ਜੀ ਬੋਲੇ, "ਪੁੱਤਰ ਜੀ, ਇਹ ਰੋਣਾ ਨਹੀਂ,
ਇਹ ਤਾਂ ਮਾਵਾਂ ਦੇ ਕੁਦਰਤੀ ਹੰਝੂ ਨੇ, ਹਰ ਪੁੱਤਰ ਲਈ!
ਸਾਹਿਬਜ਼ਾਦਿਆਂ ਨੇ ਸਾਡੇ ਲਈ ਆਪਣੀਆਂ ਜਾਨਾਂ ਦੇ ਦਿੱਤੀਆਂ
ਸਾਡੇ ਕੋਲ ਉਨ੍ਹਾਂ ਲਈ, ਹੰਝੂਆਂ ਤੋਂ ਬਿਨਾਂ, ਹੋਰ ਹੈ ਵੀ ਕੀ?

ਚਲੋ ਅੱਗੇ ਸੁਣੋ, ਗੁਰੂ ਜੀ ਦੇ ਲਾਲਾਂ ਦੀ ਕਹਾਣੀ :
ਗੁਰੂ ਜੀ ਨੂੰ ਤਾਂ ਵੈਰੀਆਂ ਦੀ ਫੌਜ ਫੜ੍ਹ ਨਾ ਸਕੀ
ਉਹ ਤਾਂ ਰਾਤ ਨੂੰ ਫ਼ੌਜ ਦੇ ਘੇਰੇ ਵਿੱਚੋਂ ਬਚ ਕੇ ਨਿਕਲ ਗਏ

ਪਰ ਵੈਰੀਆਂ ਨੇ ਸਾਰਾ ਗੁੱਸਾ ਕੱਢਿਆ
ਮਾਤਾ ਗੁਜਰੀ ਜੀ ਤੇ ਉਨ੍ਹਾਂ ਦੇ ਦੋ ਨਿੱਕੇ ਨਿੱਕੇ ਪੋਤਰਿਆਂ ਉੱਤੇ।"
ਜੀਵੇਸ਼ ਬੋਲਿਆ, "ਨਾਨੀ ਜੀ!
ਗੁੱਸਾ ਕਿਵੇਂ ਕੱਢਿਆ ਵੈਰੀਆਂ ਨੇ ਮਾਤਾ ਜੀ
ਤੇ ਛੋਟੇ ਸਾਹਿਬਜ਼ਾਦਿਆਂ ਉੱਤੇ?
ਉਹ ਤਾਂ ਓਥੇ ਹੈ ਈ ਨਹੀਂ ਸਨ।"

ਨਾਨੀ ਜੀ ਬੋਲੇ, "ਰਾਣਿਆ! ਮਾਤਾ ਜੀ,
ਆਪਣੇ ਨਿੱਕੇ ਜਿਹੇ ਲਾਲਾਂ ਨੂੰ ਨਾਲ ਲੈ ਕੇ
ਹਨੇਰੇ ਵਿਚ ਕਿਸੇ ਹੋਰ ਪਾਸੇ ਜਾ ਨਿਕਲੇ ਸਨ
ਓਥੇ ਵੈਰੀਆਂ ਨੇ ਓਨ੍ਹਾਂ ਨੂੰ ਫੜ ਲਿਆ

ਨਾਨੀ ਜੀ ਦੀ ਅਵਾਜ ਫੇਰ ਭਾਰੀ ਹੋ ਗਈ
ਤੇ ਉਹ ਬੋਲੇ, "ਲਾਲ ਜੀ
ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਕਹਾਣੀ
ਮੈਂ ਤੁਹਾਨੂੰ ਕੱਲ੍ਹ ਸੁਣਾਵਾਂਗੀ,
ਓਦੋਂ ਤੁਹਾਨੂੰ ਆਪੇ ਪਤਾ ਲੱਗ ਜਾਊ,
ਜ਼ਾਲਮਾਂ ਨੇ ਗੁਰੂ ਜੀ ਦੀ ਫੁਲਵਾੜੀ ਨੂੰ
ਕੈਸੀ ਬੇਦਰਦੀ ਨਾਲ ਲਿਤਾੜਿਆ ਸੀ।

ਅੱਛਾ, ਪੁੱਤਰ ਜੀ, ਹੁਣ ਜਾਣ ਤੋਂ ਪਹਿਲਾਂ
ਮੈਨੂੰ ਰਲ ਕੇ ਦੱਸੋ :
ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਜੀ ਦਾ ਕੀ ਨਾਂ ਸੀ?"

"ਸ੍ਰੀ ਗੁਰੂ ਤੇਗ ਬਹਾਦਰ ਜੀ।"

"ਤੇ ਉਨ੍ਹਾਂ ਦੇ ਮਾਤਾ ਦਾ?"

ਮਾਤਾ ਗੁਜਰੀ ਜੀ।"

"ਗੁਰੂ ਜੀ ਦੇ ਕਿੰਨੇ ਸਪੁੱਤਰ ਸਨ?"

"ਚਾਰ"

"ਦੋ ਵੱਡੇ ਸਾਹਿਬਜ਼ਾਦਿਆਂ ਦੇ ਨਾਂ ਦੱਸੋ।"
"ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ।"
ਤੇ ਛੋਟੇ ਸਾਹਿਬਜ਼ਾਦਿਆਂ ਦੇ ਨਾਂ ਸਨ:
ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫ਼ਤਿਹ ਸਿੰਘ ਜੀ।"

ਨਾਨੀ ਜੀ ਬੋਲੇ, "ਬੱਲੇ ਓ ਸ਼ੇਰੋ! ਤੁਸੀਂ ਸਾਰੇ ਪਾਸ ਹੋ ਗਏ ਓ
ਸ਼ਾਬਾਸ਼; ਤੇ ਹੁਣ ਜਾ ਕੇ ਸੌਂ ਜਾਓ;
ਅੱਛਾ, ਸਤਿ ਸ੍ਰੀ ਅਕਾਲ।"

ਅੱਗੋਂ ਬੱਚੇ ਵੀ ਬੋਲੇ:
ਸਤਿ ਸ੍ਰੀ ਅਕਾਲ, ਤੇ ਸੌਣ ਲਈ ਚਲੇ ਗਏ। ❖❖❖

# ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਵਰਿਆਮ ਸਿੰਘ ਸੰਧੂ

ਕੇਵਲ ਚਾਲੀ ਸਿੰਘਾਂ ਦੇ ਵਫ਼ਾਦਾਰ ਅਤੇ ਬਹਾਦਰ ਸਾਥ ਵਿਚ ਗੁਰੂ ਗੋਬਿੰਦ ਸਿੰਘ ਹੁਰਾਂ ਦੀ ਅਗਵਾਈ ਵਿਚ ਦੁਸ਼ਮਣ ਦੀਆਂ ਟਿੱਡੀ ਦਲ ਵਾਂਗ ਧਾ ਕੇ ਆ ਟੁੱਟੀਆਂ ਫ਼ੌਜਾਂ ਨਾਲ ਲੜੀ ਗਈ 'ਚਮਕੌਰ ਦੀ ਜੰਗ' ਸ਼ਾਇਦ ਦੁਨੀਆਂ ਦੀ ਪਹਿਲੀ ਸਭ ਤੋਂ ਅਸਾਂਵੀਂ ਜੰਗ ਸੀ, ਜਿਸ ਵਿਚ ਏਡੀ ਵੱਡੀ ਦੁਸ਼ਮਣ ਫ਼ੌਜ ਨੂੰ 'ਹਾਰ' ਦਾ ਸਾਹਮਣਾ ਕਰਨਾ ਪਿਆ। 'ਹਾਰ' ਇਸ ਕਰਕੇ ਕਿ ਸਿੱਖਾਂ ਦੇ ਗੁਰੂ ਨੂੰ ਜਿਉਂਦਿਆਂ ਕਾਬੂ ਕਰ ਲੈਣ ਦਾ ਉਹਨਾਂ ਦਾ ਹਰ ਚਾਰਾ ਫੇਲ੍ਹ ਹੋ ਗਿਆ ਤੇ ਗੁਰੂ ਸਾਹਿਬ ਰਾਤ ਦੇ ਹਨੇਰੇ ਵਿਚ ਦੁਸ਼ਮਣ ਦੀਆਂ ਫ਼ੌਜਾਂ ਨੂੰ ਲਲਕਾਰਦੇ ਤੇ ਵੰਗਾਰਦੇ ਹੋਏ ਕਿ "ਆ ਜਾਓ। ਫੜ ਲਵੋ... ਜੇ ਕਿਸੇ ਵਿਚ ਹਿੰਮਤ ਹੈ ਤਾਂ! ਸਿੱਖਾਂ ਦਾ ਗੁਰੂ ਚੱਲਿਆ ਜੇ..." ਦੁਸ਼ਮਣ ਦੀਆਂ ਸਫ਼ਾਂ ਵਿਚ ਹਫੜਾ-ਦਫੜੀ ਮਚਾ ਕੇ ਬਚ ਕੇ ਨਿਕਲ ਗਏ ਤੇ ਦੁਸ਼ਮਣ ਨਿਰਾਸ਼ਾ ਤੇ ਨਮੋਸ਼ੀ ਦੇ ਆਲਮ ਵਿਚ ਡੁੱਬਾ ਹੱਥ ਮਲਦਾ ਰਹਿ ਗਿਆ। ਉਹ ਗੁਰੂ ਜੀ ਨੂੰ ਨਾ 'ਤਨੋਂ' ਕਾਬੂ ਕਰ ਸਕੇ ਤੇ ਨਾ ਹੀ ਮਨੋਂ। ਤਨ-ਮਨ ਦੇ ਅਜੇਤੂ ਗੁਰੂ ਜੀ ਦਾ ਅਗੰਮੀ ਜਲੌਅ ਉਹਨਾਂ ਦੀ ਰਚਨਾ 'ਜ਼ਫ਼ਰਨਾਮਾ' ਵਿਚੋਂ ਭਲੀ-ਭਾਂਤ ਪ੍ਰਗਟ ਹੁੰਦਾ ਹੈ। 'ਜ਼ਫ਼ਰਨਾਮਾ' ਤਾਂ ਹੈ ਹੀ ਚਮਕੌਰ ਦੀ ਜੰਗ ਸੰਬੰਧੀ ਪੇਸ਼ ਕੀਤੀ ਗਈ ਗੁਰੂ ਸਾਹਿਬ ਦੀ ਚਸ਼ਮਦੀਦ-ਗਵਾਹੀ। 'ਜ਼ਫ਼ਰਨਾਮਾ' ਦਾ ਤਾਂ ਭਾਵ ਹੀ ਇਹੋ ਹੈ 'ਫਤਹਿ ਦੀ ਚਿੱਠੀ'। ਆਲਮਗੀਰ ਜਾਂ ਜਗਤ-ਜੇਤੂ ਆਖੇ ਜਾਂਦੇ ਔਰੰਗਜ਼ੇਬ ਨੂੰ ਉਸ ਦੀਆਂ ਵਧੀਕੀਆਂ, ਵਾਅਦਾ-ਖ਼ਿਲਾਫ਼ੀਆਂ, ਜਬਰ ਤੇ ਜ਼ੁਲਮ ਨੂੰ ਯਾਦ ਕਰਾਉਂਦੀ ਇਸ 'ਜਿੱਤ ਦੀ ਚਿੱਠੀ' ਵਿਚ ਗੁਰੂ ਸਾਹਿਬ ਵੱਲੋਂ ਜਿਸ ਦਲੇਰੀ, ਨਿਰਭੈਤਾ, ਦ੍ਰਿੜ੍ਹਤਾ, ਸ੍ਵੈ-ਮਾਣ ਤੇ ਸ੍ਵੈ-ਭਰੋਸੇ ਦਾ ਪ੍ਰਗਟਾਵਾ ਕੀਤਾ ਗਿਆ ਉਸਦੇ ਸਾਹਮਣੇ ਲੱਖਾਂ ਔਰੰਗਜ਼ੇਬਾਂ ਦੀ ਆਲਮਗੀਰੀ' ਹੇਚ ਹੈ। ਇਰਾਦੇ ਦੀ ਇਹ ਬੁਲੰਦੀ, ਚੜ੍ਹਦੀ ਕਲਾ ਦੀ ਇਹ ਚਮਕ 'ਜ਼ਫ਼ਰਨਾਮੇ' ਵਿਚ ਉਦੋਂ ਲਿਸ਼ਕੀ ਜਦੋਂ ਗੁਰੂ ਸਾਹਿਬ ਬਿਲਕੁਲ ਬੇਸਰੋਸਮਾਨੀ ਦੀ ਹਾਲਤ ਵਿਚ ਹਨ। ਸਾਰਾ ਪਰਿਵਾਰ ਬਿਖ਼ਰ ਚੁੱਕਾ ਹੈ, ਚਾਰੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਸ਼ਹੀਦ ਹੋ ਚੁੱਕੇ ਹਨ।

ਅਜਿਹੇ ਭਿਆਨਕ ਦੁੱਖਾਂ ਚੋਂ ਗੁਜ਼ਰਨਾ ਕੋਈ ਸਹਿਲ-ਕਾਰਜ ਨਹੀਂ ਜਦੋਂ ਆਪਣੀਆਂ ਅੱਖਾਂ ਦੇ ਸਾਹਮਣੇ ਆਪਣੇ ਜਿਗਰ ਦੇ ਟੋਟਿਆਂ ਨੂੰ ਦੁਸ਼ਮਣ ਦੇ ਫੱਟ ਖਾ ਕੇ ਸ਼ਹੀਦ ਹੁੰਦਿਆਂ ਵੇਖਣਾ ਪਵੇ ਅਤੇ ਫਿਰ ਜ਼ਫ਼ਰਨਾਮਾ ਲਿਖਦੇ ਸਮੇਂ ਉਸ ਸਾਰੇ ਦੁੱਖ ਅਤੇ ਦ੍ਰਿਸ਼ ਨੂੰ ਮੁੜ ਚਿਤਵਣਾ ਤੇ ਜਿਉਣਾ ਕਿੰਨਾਂ ਕਸ਼ਟਦਾਇਕ ਹੋਵੇ ਗਾ, ਇਸਦੀ ਹਸਾਸ ਮਨ ਕਲਪਨਾ ਕਰਨ ਤੋਂ ਵੀ ਅਸਮਰਥ ਹੈ ਪਰ ਸਭ ਕੁਝ ਵਾਪਰ ਜਾਣ ਤੋਂ ਪਿਛੋਂ ਵੀ ਇਨਸਾਨੀ ਕਿਰਦਾਰ ਦੀ ਬੁਲੰਦੀ ਦੀ ਮੜਕ ਅਤੇ ਸ਼ੇਰ ਵਰਗੀ ਬੜ੍ਹਕ ਗੁਰੂ ਸਾਹਿਬ ਦੀ ਸਦਾ ਅਜੇਤੂ ਸਿਰੜੀ ਤੇ ਸਿਦਕਵਾਨ ਰੂਹ ਦੇ ਦੀਦਾਰ ਕਰਵਾਉਂਦੀ ਹੈ।

ਅਨੰਦਪੁਰ ਛੱਡਣ ਲੱਗਿਆਂ ਇਤਿਹਾਸ ਦੇ ਵੀ ਸ਼ਾਇਦ ਚਿਤ ਚੇਤੇ ਨਾ ਹੋਵੇ ਕਿ ਅਗਲੇ ਕੁਝ ਹੀ ਦਿਨਾਂ ਵਿਚ ਗੁਰੂ ਸਾਹਿਬ, ਉਹਨਾਂ ਦੇ ਪਰਵਾਰ ਅਤੇ ਸੰਗੀਆਂ ਸਾਥੀਆਂ ਨੂੰ ਇਸ ਤਰਾਂ ਦੇ ਡੂੰਘੇ ਦੁੱਖ ਅਤੇ ਅਜ਼ਾਬ ਵਿਚੋਂ ਗੁਜ਼ਰਨਾ ਪੈਣਾ ਹੈ ਤੇ ਇਸ ਦੁੱਖ ਅਤੇ ਪੀੜ ਨੇ ਦਿਨ-ਬ-ਦਿਨ ਗੂੜ੍ਹਿਆਂ ਹੁੰਦੇ ਜਾਣਾ ਹੈ। ੨੧ ਦਸੰਬਰ ੧੭੦੪ ਨੂੰ ਅਨੰਦਪੁਰ ਛੱਡਣ ਸਮੇਂ ਜੀਵਤ ਸਿੰਘਾਂ ਦੀ ਗਿਣਤੀ ਹਜ਼ਾਰ ਕੁ ਤੋਂ ਕੁਝ ਵੱਧ ਦੱਸੀ ਜਾਂਦੀ ਹੈ। ਦੋ ਕੁ ਦਿਨ ਪਹਿਲਾਂ ਪਹਾੜਾਂ 'ਤੇ ਮੀਂਹ ਹੋਣ ਕਰਕੇ ਹੜਿਆਈ ਸਰਸਾ ਨਦੀ ਸ਼ੂਕਦੀ ਹੋਈ ਵਹਿ ਰਹੀ ਸੀ। ਠੰਢੀ ਹਵਾ ਜਿਸਮਾਂ ਨੂੰ ਚੀਰਦੀ ਜਾ ਰਹੀ ਸੀ ਜਦੋਂ ਦੁਸ਼ਮਣ ਦੀਆਂ ਫ਼ੌਜਾਂ ਸਭ ਕੀਤੇ ਕੌਲ-ਕਰਾਰ ਤੇ ਕਸਮਾਂ ਭੁਲਾ ਕੇ ਗੁਰੂ ਜੀ ਦੇ ਕਾਫਲੇ ਉਤੇ ਆ ਟੁੱਟੀਆਂ, ਸਿੰਘਾਂ ਨੇ ਚੜ੍ਹੀਆਂ ਆ ਰਹੀਆਂ ਵੈਰੀ ਦਲ ਦੀਆਂ ਕਾਂਗਾਂ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ। ਬਹੁਤ ਸਾਰੇ ਸਿੰਘ ਮੈਦਾਨ-ਏ-ਜੰਗ ਵਿਚ ਸ਼ਹਾਦਤ ਦਾ ਜਾਮ ਪੀ ਗਏ। ਕੁਝ ਸਰਸਾ ਦੇ ਤੇਜ਼ ਹੜ੍ਹ ਆਏ ਪਾਣੀ ਵਿਚ ਰੁੜ੍ਹ ਗਏ। ਪਰਵਾਰ ਬਿਖ਼ਰ ਗਿਆ। ਛੋਟੇ

ਸਾਹਿਬਜ਼ਾਦੇ ਤੇ ਮਾਤਾ ਗੁਜਰੀ ਗੰਗੂ ਬ੍ਰਾਹਮਣ ਨਾਲ ਉਸਦੇ ਪਿੰਡ ਨੂੰ ਤੁਰ ਗਏ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਨਾਲ ਰੋਪੜ ਨੂੰ ਚਲੀਆਂ ਗਈਆਂ ਤੇ ਪਿਛੋਂ ਭਾਈ ਮਨੀ ਸਿੰਘ ਨਾਲ ਦਿੱਲੀ ਚਲੀਆਂ ਗਈਆਂ।

ਸਰਸਾ ਤੋਂ ਪਾਰ ਜਾ ਕੇ ਗੁਰੂ ਜੀ ਬਚ ਗਏ ਆਪਣੇ ਚਾਲੀ ਸਿੰਘਾਂ ਦੇ ਸਾਥ ਚਮਕੌਰ ਪਿੰਡ ਵਿਚ ਪਹੁੰਚੇ। ਇਕ ਅੰਬਾਂ ਦੇ ਬਾਗ਼ ਵਿਚ ਟਿਕਾਣਾ ਕਰਕੇ ਇਸ ਜਗ੍ਹਾ ਦਾ ਲੜੀ ਜਾਣ ਵਾਲੀ ਲੜਾਈ ਦੇ ਹਿਸਾਬ ਨਾਲ ਨਿਰੀਖਣ ਕਰਨ ਲੱਗੇ। ਘੋਰ ਸੰਕਟ ਅਤੇ ਤਣਾਓ ਦੀ ਘੜੀ ਵਿਚ ਅਜਿਹਾ ਦਿਮਾਗੀ ਤਵਾਜ਼ਨ ਬਣਾਈ ਰੱਖਣਾ ਗੁਰੂ ਜੀ ਦੇ ਮਹਾਨ ਫ਼ੌਜੀ ਜਰਨੈਲ ਹੋਣ ਦੀ ਸ਼ਾਹਦੀ ਭਰਦਾ ਹੈ। ਪਿੰਡ ਵਿਚ ਇਕ ਮਜ਼ਬੂਤ ਹਵੇਲੀ ਸੀ, ਜਿਸਨੂੰ ਕੱਚੀ ਗੜ੍ਹੀ ਆਖਦੇ ਸਨ, ਉਹ ਥਾਂ ਗੁਰੂ ਜੀ ਨੂੰ ਟਾਕਰੇ ਲਈ ਸਭ ਤੋਂ ਢੁਕਵੀਂ ਲੱਗੀ ਅਤੇ ਉਹਨਾਂ ਨੇ ਗੜ੍ਹੀ ਦੇ ਮਾਲਕ ਤੋਂ ਕਬਜ਼ਾ ਲੈ ਕੇ ਗੜ੍ਹੀ ਵਿਚ ਡੇਰੇ ਲਾ ਲਏ ਅਤੇ ਜੰਗ ਲੜਨ ਲਈ ਯੋਜਨਾਬੰਦੀ ਕਰਨ ਲੱਗੇ। ਉਧਰ ਦੁਸ਼ਮਣ ਵੀ ਸੂਹਾਂ ਲੈਂਦਾ ਪੈੜਾਂ ਨੱਪਦਾ ਚਮਕੌਰ ਪਹੁੰਚ ਗਿਆ ਤੇ ਰਾਤੋ ਰਾਤ ਮੁਗਲ ਅਤੇ ਪਹਾੜੀ ਫ਼ੌਜਾਂ ਨੇ ਚਮਕੌਰ ਨੂੰ ਘੇਰੇ ਵਿਚ ਲੈ ਲਿਆ।

ਗੁਰੂ ਜੀ ਨੇ ਗੜ੍ਹੀ ਵਿਚ ਮੋਰਚਾਬੰਦੀ ਕਰਕੇ ਗੜ੍ਹੀ ਦੀਆਂ ਚਹੁੰ ਨੁੱਕਰਾਂ ਵਿਚ ਕੁਝ ਸਿੰਘ ਤਾਇਨਾਤ ਕਰ ਦਿੱਤੇ ਤਾਂ ਕਿ ਦੁਸ਼ਮਣ ਦੀਆਂ ਸਰਗਰਮੀਆਂ ਦੀ ਚਾਰੇ ਪਾਸਿਓਂ ਖੁੜਕ ਰੱਖੀ ਜਾ ਸਕੇ। ਭਾਈ ਆਲਮ ਸਿੰਘ ਅਤੇ ਭਾਈ ਮਾਨ ਸਿੰਘ ਨੂੰ ਸੰਤਰੀਆਂ ਦੀ ਡਿਊਟੀ ਸੌਂਪੀ ਗਈ। ਭਾਈ ਦਇਆ ਸਿੰਘ, ਭਾਈ ਸੰਗਤ ਸਿੰਘ, ਦੋਵੇਂ ਸਾਹਿਬਜ਼ਾਦੇ ਤੇ ਗੁਰੂ ਸਾਹਿਬ ਆਪ ਗੜ੍ਹੀ ਦੀ ਉਪਰਲੀ ਮੰਜਿਲ 'ਤੇ ਮੋਰਚੇ ਸੰਭਾਲ ਕੇ ਬੈਠ ਗਏ।

ਦਿਨ ਚੜ੍ਹਦਿਆਂ ਹੀ ਨਾਹਰ ਖਾਂ ਅਤੇ ਖੁਆਜਾ ਜ਼ਫਰ ਬੇਗ ਦੀ ਅਗਵਾਈ ਵਿਚ ਦੁਸ਼ਮਣ ਦੀਆਂ ਫ਼ੌਜਾਂ ਗੜ੍ਹੀ ਵੱਲ ਸ਼ੂਕਦੇ ਤੂਫ਼ਾਨ ਵਾਂਗ ਵਧੀਆਂ ਪਰ ਤੀਰਾਂ ਅਤੇ ਗੋਲੀਆਂ ਦੀ ਗੜ੍ਹੀ ਵੱਲੋਂ ਆਉਂਦੀ ਵਾਛੜ ਨੇ ਉਹਨਾਂ ਨੂੰ ਪਿਛੇ ਹਟਣ ਲਈ ਮਜਬੂਰ ਕਰ ਦਿੱਤਾ। ਦੁਪਹਿਰ ਤੱਕ ਦੁਸ਼ਮਣ ਨੇ ਕਈ ਹੱਲੇ ਬੋਲੇ ਪਰ ਹਰ ਵਾਰ ਮੂੰਹ ਦੀ ਖਾ ਕੇ ਪਿਛੇ ਪਰਤਣਾ ਪਿਆ। ਇਹ ਸੰਸਾਰ ਦਾ ਸਭ ਤੋਂ ਅਸਾਂਵਾਂ ਯੁਧ ਚੱਲ ਰਿਹਾ ਸੀ। ਗੁਰੂ ਜੀ ਆਪ ਇਸ ਦੋ ਧਿਰੇ ਅਸਾਂਵੇਂ ਮੁਕਾਬਲੇ ਬਾਰੇ ਜ਼ਫ਼ਰਨਾਮਾ ਵਿਚ ਲਿਖਦੇ ਹਨ ਕਿ ਭੁੱਖਣ-ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜਦੋਂ ਉਹਨਾਂ ਉਤੇ ਅਚਾਨਕ ਦਸ ਲੱਖ ਫੌਜ ਟੁੱਟ ਪਵੇ।

**'ਚਿ ਕਾਰੇ ਕੁਨਦ ਚਿਹਲ ਨਰ**
**ਕਿ ਦਹ ਲਕ ਬਰਾਯਦ ਬਰੂ-ਬੇਖ਼ਬਰ'॥**

ਉਹ ਇਹ ਵੀ ਲਿਖਦੇ ਹਨ।

**ਬਰੰਗਿ ਮਗਸ ਸਯਾਹਪੋਸ਼ ਆਮਦੰਦ॥**
**ਬ: ਯਕ ਬਾਰਗੀ ਖਰੋਸ਼ ਆਮਦੰਦ॥**

ਭਾਵ : ਤੇਰੀ ਸਯਾਹਪੋਸ਼ ਫੌਜ ਮੱਖੀਆਂ ਵਾਂਗ ਆ ਪਈ ਤੇ ਸ਼ੋਰ ਮਚਾਉਂਦੀ ਇਕਦਮ ਟੁੱਟ ਪਈ।

ਇਸ ਅਸਾਂਵੀਂ ਜੰਗ ਵਿਚ ਵੀ ਗੜ੍ਹੀ 'ਚੋਂ ਵਰ੍ਹਦੀਆਂ ਗੋਲੀਆਂ ਅਤੇ ਤੀਰਾਂ ਨੇ ਦੁਸ਼ਮਣ ਫ਼ੌਜਾਂ ਦੀਆਂ ਲੋਥਾਂ ਦੇ ਢੇਰ ਲਾ ਦਿੱਤੇ। ਗੁੱਸੇ ਵਿਚ ਆਇਆ ਨਾਹਰ ਖਾਂ ਮੈਦਾਨ ਵਿਚ ਅੱਗੇ ਆਇਆ ਤਾਂ ਗੁਰੂ ਜੀ ਦੇ ਤੀਰ ਦੀ ਬੁਰਕੀ ਬਣ ਗਿਆ। ਖੁਆਜਾ ਜ਼ਫ਼ਰ ਬੇਗ ਵੀ ਅੱਗੇ ਵਧਿਆ ਤੇ ਗੁਰੂ ਜੀ ਦੇ ਸ਼ੂਕਦੇ ਤੀਰ ਤੋਂ ਬਚਣ ਲਈ ਦੀਵਾਰ ਓਹਲੇ ਹੋਕੇ ਜਾਨ ਬਚਾਈ। ਗੁਰੂ ਜੀ ਦੋਵਾਂ ਮੁਗਲ ਜਰਨੈਲਾਂ ਬਾਰੇ ਜ਼ਫ਼ਰਨਾਮਾ ਵਿਚ ਖ਼ੁਦ ਲਿਖਦੇ ਹਨ:

**ਚ ਕਦੀਮ ਕਿ ਨਾਹਰ ਬਿਯਾਮਦ ਬਜੰਗ॥**
**ਚਸ਼ੀਦ: ਯਕ ਤੀਰਿ ਮਨ ਬੇਦਰੰਗ॥**

"ਜਦ ਮੈਂ ਨਾਹਰ ਖਾਨ ਨੂੰ ਮੈਦਾਨ-ਏ-ਜੰਗ ਵਿਚ ਆਇਆ ਵੇਖਿਆ ਤਾਂ ਉਸਨੇ ਫ਼ੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ ਅਰਥਾਤ ਉਹ ਤੀਰ ਖਾ ਕੇ ਥਾਂ ਹੀ ਢੇਰੀ ਹੋ ਗਿਆ।

ਉਹ ਜ਼ਫਰ ਬੇਗ ਬਾਰੇ ਲਿਖਦੇ ਹਨ ਕਿ ਉਹ ਬੁਜ਼ਦਿਲਾਂ ਵਾਂਗ ਦੀਵਾਰ ਦੀ ਓਟ ਹੇਠਾਂ ਹੀ ਰਿਹਾ।

**ਦਰੇਗ਼ਾਂ ਅਗਰ ਰੂਏ ਊ ਦੀਦ ਮੇਂ।**
**ਬ-ਯਕ ਤੀਰ ਲਾਚਾਰ ਬਖ਼ਸ਼ੀਦ ਮੇਂ।**

'ਅਫਸੋਸ ਜੇ ਮੈਂ ਉਸਦਾ ਚਿਹਰਾ ਵੇਖ ਲੈਂਦਾ ਤਾਂ ਇਕ ਤੀਰ ਉਸਨੂੰ ਵੀ ਬਖ਼ਸ਼ ਦਿੰਦਾ।'

ਜਦੋਂ ਗੜ੍ਹੀ ਵਿਚ ਗੋਲੀ ਸਿੱਕਾ ਥੋੜ੍ਹਾ ਰਹਿ ਗਿਆ ਤਾਂ ਗੁਰੂ ਜੀ ਅਤੇ ਅੰਦਰਲੇ ਸਿੰਘਾਂ ਨੇ ਫ਼ੈਸਲਾ ਕੀਤਾ ਕਿ ਹੁਣ ਥੋੜ੍ਹੀ ਥੋੜ੍ਹੀ ਗਿਣਤੀ ਵਿਚ ਸਿੰਘ ਗੜ੍ਹੀ ਤੋਂ ਬਾਹਰ ਨਿਕਲ ਕੇ ਦੁਸ਼ਮਣ ਨਾਲ ਦੋ ਦੋ ਹੱਥ ਕਰਨ। ਪੰਜ ਪੰਜ ਸਿੰਘਾਂ ਦੇ ਸ਼ਹੀਦੀ ਜਥੇ ਗੜ੍ਹੀ ਤੋਂ ਬਾਹਰ ਜਾਣ ਲੱਗੇ। ਗੜ੍ਹੀ ਉਪਰੋਂ ਗੁਰੂ ਜੀ ਦੇ ਤੀਰ ਉਹਨਾਂ ਦੀ ਸੁਰੱਖਿਆ ਛਤਰੀ ਬਣਨ ਲੱਗੇ। 'ਸਵਾ ਲਾਖ ਸੇ ਏਕ ਲੜਾਊਂ' ਦਾ ਦਿੱਤਾ ਬਚਨ ਚਮਕੌਰ ਦੀ ਜੰਗ ਵਿਚ ਅਮਲ ਦੀ ਕਸਵੱਟੀ ਉਤੇ ਪਰਖ਼ਿਆ ਜਾ ਰਿਹਾ ਸੀ।

ਅੰਤ ਸਾਹਿਬਜ਼ਾਦਾ ਅਜੀਤ ਸਿੰਘ ਨੇ ਗੁਰੂ ਪਿਤਾ ਤੋਂ ਜੰਗ ਨੂੰ ਜਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਪੁੱਤਰ ਨੂੰ ਗਲ ਨਾਲ ਲਾਕੇ ਗਦ-ਗਦ ਆਵਾਜ਼ ਵਿਚ ਆਖਿਆ, "ਅਜੀਤ ਸਿੰਘਾ! ਬਿਨਾਂ - ਬੁਲਾਏ ਆ ਗਿਐਂ। ਸ਼ਹੀਦ ਬਾਬੇ ਦੀ ਇੱਜ਼ਤ ਰੱਖ ਲਈ ਊ। ਸਿੱਖੀ ਦਾ ਮਾਣ ਰੱਖ ਲਿਆ ਈ। ਤੈਨੂੰ ਆਵਾਜ਼ ਮਾਰ ਕੇ ਬੁਲਾਉਣਾ ਪੈਂਦਾ ਤਾਂ ਸਿੱਖੀ ਦੀ ਸ਼ਾਨ ਗੁਹਿਣੀ ਜਾਣੀ ਸੀ।"

ਸ਼ਾਇਰਾਨਾ ਤਸੱਵਰ ਵਾਲੇ ਲੋਕ ਸਟੇਜਾਂ ਉੱਤੇ

ਆਖਿਆ ਕਰਦੇ ਸਨ ਕਿ ਜਦੋਂ ਗੜ੍ਹੀ ਤੋਂ ਬਾਹਰ ਜੂਝ ਰਹੇ ਸਿੰਘਾਂ ਵਿਚੋਂ ਕੋਈ ਜ਼ਖ਼ਮ ਖਾ ਕੇ ਸ਼ਹੀਦ ਹੋ ਕੇ ਧਰਤੀ ਉਤੇ ਡਿੱਗਦਾ ਤਾਂ ਗੁਰੂ ਜੀ, 'ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਦਾ ਜੈਕਾਰਾ ਬੁਲਾਉਂਦੇ। ਦੁਸ਼ਮਣ 'ਚੋਂ ਕਿਸੇ ਨੇ ਕਿਹਾ, "ਬਿਗਾਨੀਆਂ ਮਾਵਾਂ ਦੇ ਪੁੱਤ ਮਰਦੇ ਨੇ ਨਾ। ਪਤਾ ਉਦੋਂ ਲੱਗੂ ਜਦੋਂ ਆਪਣੇ ਪੁੱਤ ਦੇ ਸੀਨੇ ਵਿਚ ਗੋਲੀ ਲੱਗੀ।"

ਜਦੋਂ ਸਾਹਿਬਜ਼ਾਦਾ ਅਜੀਤ ਸਿੰਘ ਮੈਦਾਨੇ ਜੰਗ ਵਿਚ ਆਪਣੀ ਤਲਵਾਰ ਦੇ ਜੌਹਰ ਵਿਖਾਉਂਦਾ" ਨਾਮ ਕਾ ਅਜੀਤ ਹੂੰ, ਜੀਤਾ ਨਹੀਂ ਜਾਉਂਗਾ" ਗੁਣਗੁਣਾਉਂਦਾ ਸ਼ਹੀਦ ਹੋ ਕੇ ਧਰਤੀ 'ਤੇ ਡਿੱਗਾ ਤਾਂ ਸਤਿਗੁਰਾਂ ਨੇ ਆਕਾਸ਼ ਗੁੰਜਾਉਂਦਾ ਨਾਅਰਾ ਬੁਲੰਦ ਕੀਤਾ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਤੇ ਫਿਰ ਸ਼ੁਕਰਾਨੇ ਵਜੋਂ ਅਕਾਲ ਪੁਰਖ ਅੱਗੇ ਹੱਥ ਜੋੜੇ।

ਨਿਸਚੈ ਹੀ ਅਜੀਤ ਸਿੰਘ ਨੂੰ ਜੰਗ ਨੂੰ ਜਾਣ ਤੋਂ ਰੋਕਣ ਲਈ ਨਾਲ ਦੇ ਸਿੰਘਾਂ ਨੇ ਤਰਲਾ ਲਿਆ ਹੋਵੇਗਾ ਤੇ ਉਸਦੀ ਥਾਂ ਆਪ ਜੰਗ ਨੂੰ ਜਾਣ ਲਈ ਬੇਨਤੀ ਕੀਤੀ ਹੋਵੇਗੀ ਪਰ ਕਲਗੀਧਰ ਪਿਤਾ ਨੇ ਕਿਹਾ ਹੋਵੇਗਾ, "ਮੈਂ ਇਤਿਹਾਸ ਨੂੰ ਦੱਸਣਾ ਹੈ ਕਿ ਮੇਰੇ ਪੁੱਤਰ ਜੇ ਸਭ ਤੋਂ ਪਹਿਲਾਂ ਨਹੀਂ ਤਾਂ ਸਭ ਤੋਂ ਅਖ਼ੀਰ ਵਿਚ ਸ਼ਹੀਦ ਹੋਣ ਲਈ ਵੀ ਨਹੀਂ ਰੱਖੇ ਜਾ ਸਕਦੇ..."

ਸਾਹਿਬਜ਼ਾਦਾ ਅਜੀਤ ਸਿੰਘ ਦੀ ਸ਼ਹਾਦਤ ਤੋਂ ਪਿਛੋਂ ਛੋਟਾ ਸਾਹਿਬਜ਼ਾਦਾ ਜੁਝਾਰ ਸਿੰਘ ਜੰਗ ਨੂੰ ਜਾਣ ਦੀ ਆਗਿਆ ਮੰਗਣ ਲੱਗਾ, ਉਸਨੂੰ ਵੀ ਗਲ ਨਾਲ ਲਾ ਕੇ ਪਿਤਾ ਜੀ ਨੇ ਹੱਥੀਂ ਤਲਵਾਰ ਦੇ ਕੇ ਜੰਗ ਨੂੰ ਤੋਰਿਆ। ਕਈ ਭੁੱਲੜ ਆਖਦੇ ਹਨ ਕਿ ਜੰਗ 'ਚੋਂ ਪਰਤ ਕੇ ਜੁਝਾਰ ਸਿੰਘ ਆਪਣੀ ਪਿਆਸ ਬੁਝਾਉਣ ਲਈ ਪਾਣੀ ਮੰਗਣ ਸਤਿਗੁਰਾਂ ਕੋਲ ਆ ਪਹੁੰਚਾ ਤਾਂ ਗੁਰੂ ਜੀ ਨੇ ਕਿਹਾ ਕਿ ਤੇਰਾ ਪਾਣੀ ਹੁਣ ਇਸ ਜਹਾਨ ਤੋਂ ਮੁਕ ਚੁੱਕਾ ਹੈ। ਹੁਣ ਤੂੰ ਆਪਣੇ ਵੀਰ ਅਤੇ ਦਾਦੇ ਕੋਲ ਪਹੁੰਚ ਕੇ ਆਪਣੀ ਪਿਆਸ ਮਿਟਾ।

ਇਹ ਕਥਾ ਸ਼ਰਧਾਵਾਨਾਂ ਵੱਲੋਂ ਦੁਖ ਨੂੰ ਹੋਰ ਗੂੜਿਆਂ ਕਰਨ ਵਾਸਤੇ ਸਿਰਜੀ ਗਈ ਜਾਪਦੀ ਹੈ। ਚੌਦਾਂ ਸਾਲਾਂ ਦੀ ਮਲੂਕੜੀ ਜਿੰਦ ਦੀ ਕਲਪਨਾ ਕਰਕੇ ਉਹਨਾਂ ਨੇ ਇਹ ਬਿਰਤਾਂਤ ਸਿਰਜਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਗੁਰੂ ਜੀ ਦੀ ਸਿੱਖਿਆ ਦੀਖਿਆ ਪ੍ਰਾਪਤ ਸਾਹਿਬਜ਼ਾਦਾ ਜੰਗ 'ਚੋਂ ਪਿਛੇ ਪਰਤਣਾ ਸੋਚ ਹੀ ਨਹੀਂ ਸਕਦਾ ਤੇ ਦੂਜਾ ਲੱਖਾਂ ਦੇ ਘੇਰੇ ਵਿਚੋਂ ਪਿਛੇ ਪਰਤ ਪਾਣੀ ਪੀਣ ਦੀ ਗੁੰਜਾਇਸ਼ ਹੀ ਕਿੱਥੇ ਸੀ। ਅਜਿਹੇ ਬੁਲਾਰੇ ਸਾਹਿਬਜ਼ਾਦੇ ਨਾਲ ਹਮਦਰਦੀ ਕਰਨ ਦੇ ਨਾਲ ਉਹਦੀ ਸ਼ਹੀਦੀ ਦਾ ਮੁਲ ਘਟਾਉਣ ਦੀ ਗੁਸਤਾਖ਼ੀ ਵੀ ਕਰਦੇ ਹਨ।

ਉਂਜ ਦੁਨਿਆਵੀ ਨਜ਼ਰ ਤੋਂ ਵੇਖਿਆ ਜਾਵੇ ਤਾਂ ਗੁਰੂ ਜੀ ਦਾ ਜਿਗਰਾ ਧੰਨ ਹੈ। ਪੁੱਤ ਦਿਲ ਦਾ ਲਹੂ ਪਾ ਕੇ ਜਵਾਨ ਕੀਤੀ ਖ਼ੇਤੀ ਹੁੰਦੇ ਹਨ। ਪੁੱਤ ਦੇ ਪੈਰ 'ਚ ਕੰਡਾ ਚੁਭੇ ਤਾਂ ਮਾਪਿਆਂ ਦੇ ਸੀਨੇ ਵਿਚ ਬਰਛੀ ਖੁਭਦੀ ਹੈ। ਕਿਵੇਂ ਸਹਿਣ ਕੀਤਾ ਹੋਵੇਗਾ ਪੁੱਤਾਂ ਦਾ ਆਪਣੀਆਂ ਅੱਖਾਂ ਅੱਗੇ ਸ਼ਹੀਦ ਹੋਣਾ।

ਛੋਟੇ ਸਾਹਿਬਜ਼ਾਦੇ ਦੀ ਸ਼ਹੀਦੀ ਪਿਛੋਂ ਇਕ ਹੋਰ ਪੰਜਾਂ ਸਿੰਘਾਂ ਦਾ ਜਥਾ ਮੈਦਾਨ-ਏ-ਜੰਗ ਨੂੰ ਭੇਜਿਆ ਗਿਆ। ਆਖ਼ਰ ਗੁਰੂ ਜੀ ਕੋਲ ਕੇਵਲ ਗਿਆਰਾਂ ਸਿੰਘ ਰਹਿ ਗਏ। ਹਨੇਰਾ ਹੋਣ ਉਤੇ ਦੁਸ਼ਮਣ ਨੇ ਬੰਦੇ ਮਰਵਾਉਣਾ ਸਿਆਣਪ ਨਾ ਸਮਝੀ ਤੇ ਉਹ ਪਿੰਡ ਤੋਂ ਬਾਹਰ ਘੇਰਾ ਪਾ ਕੇ ਬੈਠ ਗਏ।

ਰਾਤ ਨੂੰ ਗੜ੍ਹੀ ਵਿਚ ਬਚ ਗਏ ਸਿੰਘਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਗੜ੍ਹੀ ਛੱਡ ਕੇ ਚਲੇ ਜਾਣ ਕਿਉਂਕਿ ਜਿਹੜਾ ਸਿੱਖੀ ਦਾ ਬੂਟਾ ਉਹਨਾਂ ਨੇ ਲਾਇਆ ਸੀ ਤੇ ਜਿਸਨੂੰ ਆਪਣੇ ਪਰਵਾਰ ਅਤੇ ਸਿੱਖਾਂ ਸੇਵਕਾਂ ਦਾ ਖ਼ੂਨ ਪਾ ਕੇ ਉਹ ਸਿੰਜ ਰਹੇ ਸਨ, ਉਹਨਾਂ ਦੀ ਗੈਰ ਹਾਜ਼ਰੀ ਵਿਚ ਇਹ ਬੂਟਾ ਸੁਕ ਮੁਰਝਾ ਜਾਣਾ ਸੀ। ਇਸ ਲਈ ਸਿੰਘਾਂ ਦੀ ਬੇਨਤੀ ਸੀ ਕਿ ਇਹ ਬੂਟਾ ਤਾਂ ਹੀ ਹਰਿਆ ਭਰਿਆ ਰਹਿ ਅਤੇ ਵਧ-ਵਿਗਸ ਸਕਦਾ ਸੀ ਜੇ ਗੁਰੂ ਜੀ ਜਿਉਂਦੇ ਗੜ੍ਹੀ ਵਿਚੋਂ ਬਚ ਨਿਕਲਣ ਪਰ ਗੁਰੂ ਜੀ ਦਾ ਸ੍ਵੈ-ਮਾਣ ਮੈਦਾਨ ਛੱਡਕੇ 'ਭੱਜ ਜਾਣਾ' ਮਿਹਣਾ ਸਮਝਦਾ ਸੀ।

ਪਰ ਜ਼ਮੀਨੀ ਹਕੀਕਤ ਤਾਂ ਉਹਨਾਂ ਨਾਲੋਂ ਵੱਧ ਹੋਰ ਕੌਣ ਜਾਣਦਾ ਸੀ। ਉਹ ਜਾਣਦੇ ਸਨ ਕਿ ਕੌਮ ਲਈ ਮਰ ਜਾਣ ਨਾਲੋਂ, ਜਿਉਂਦੇ ਰਹਿਕੇ ਕੌਮ ਲਈ ਕੰਮ ਕਰਨਾ ਹਜ਼ਾਰ ਗੁਣਾ ਔਖਾ ਹੈ ਤੇ ਉਹ ਇਹ ਔਖਾ ਕੰਮ ਕਰਨ ਲਈ ਤਿਆਰ ਹੋ ਗਏ।

ਆਪਣੀ ਕਲਗੀ ਦੀ ਖਾਲਸੇ ਨੂੰ ਬਖ਼ਸ਼ਸ਼ ਕੀਤੀ। ਸਿੰਘਾਂ ਨੇ ਇਸ ਬਖ਼ਸ਼ਸ਼ ਨੂੰ ਅੱਖਾਂ ਨਾਲ ਲਾ ਕੇ ਭਾਈ ਸੰਗਤ ਸਿੰਘ ਦੇ ਸੀਸ ਉਤੇ ਸਜਾ ਦਿੱਤਾ। ਗੁਰੂ ਜੀ ਤਿੰਨ ਸਿੰਘਾਂ ਭਾਈ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਦੇ ਸਾਥ ਵਿਚ ਗੜ੍ਹੀ ਤੋਂ ਬਾਹਰ ਨਿਕਲੇ। ਸੰਗਤ ਦੇ ਹੁਕਮ ਅੱਗੇ ਸਿਰ ਝੁਕਾ ਗੜ੍ਹੀ ਛੱਡਣ ਵੇਲੇ ਵੀ ਗੁਰੂ ਜੀ ਦੀ ਅਣਖ ਨੇ ਚੁੱਪ ਚਾਪ ਤੁਰ ਜਾਣਾ ਸਵੀਕਾਰ ਨਾ ਕੀਤਾ। ਤਾੜੀਆਂ ਮਾਰ ਕੇ ਲਲਕਾਰ ਕੇ," ਸਿੱਖਾਂ ਦਾ ਪੀਰ ਚੱਲਿਆ ਜੇ ਆਵੇ ਫੜ ਲੋ.." ਆਖਦੇ ਉਹ ਦੁਸ਼ਮਣ ਦੀਆਂ ਸਫਾਂ ਚੀਰਦੇ ਆਪਣੇ ਲਾਡਲੇ ਪੁੱਤਰਾਂ ਤੇ ਸਿੰਘਾਂ ਦੀਆਂ ਅਣਕੱਜੀਆਂ ਤੇ ਅਣਸਾਂਭੀਆਂ ਦੇਹਾਂ ਦੇ ਕੋਲੋਂ ਹਜ਼ਾਰਾਂ ਸਾਲਾਂ ਤੱਕ ਜਿਉਂਦੇ ਰਹਿਣ ਵਾਲਾ ਇਤਿਹਾਸ ਸਿਰਜਦੇ ਗੁਜ਼ਰ ਗਏ।❖

# ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ

***ਜੇ ਅਸੀਂ ਸਿਖ ਇਤਿਹਾਸ ਦੇ ਮੁਢਲੇ ਸਰੋਤਾਂ ਨੂੰ ਧਿਆਨ ਨਾਲ ਪੜ੍ਹੀਏ ਤਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿਚ ਗੰਗੂ ਬ੍ਰਾਹਮਣ ਗ਼ੈਰ ਹਾਜ਼ਰ ਸਾਬਤ ਹੁੰਦਾ ਹੈ। ਇਹ ਗੱਲ ਬੜੇ ਹੌਸਲੇ ਨਾਲ ਕਹੀ ਜਾ ਸਕਦੀ ਹੈ ਕਿ ਸਿੱਖ ਇਤਿਹਾਸ ਦੇ ਮੁਢਲੇ ਸਰੋਤਾਂ ਅਨੁਸਾਰ ਗੰਗੂ ਬ੍ਰਾਹਮਣ ਇਕ ਕਲਪਿਤ ਵਿਅਕਤੀ ਹੈ ਜੋ ਕਿਸੇ ਸ਼ਰਾਰਤੀ ਨੇ ਬੜੀ ਚਾਲਾਕੀ ਨਾਲ ਉਸ ਨੂੰ ਇਤਿਹਾਸਕ ਪਾਤਰ ਬਣਾ ਦਿੱਤਾ।***

✍ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

ਮੁੱਢ ਕਦੀਮ ਤੋਂ ਚਲੀ ਆ ਰਹੀ ਪਰੰਪਰਾ ਅਨੁਸਾਰ ਕਿਹਾ ਜਾਂਦਾ ਹੈ ਕਿ ਜਦੋਂ ੧੭੦੫ ਈਸਵੀ ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਦੀ ਨਗਰੀ ਨੂੰ ਛੱਡਿਆ ਤਾਂ ਰਾਤ ਸਮੇਂ ਸਰਸਾ ਨਦੀ ਦੇ ਕੰਢੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ, ਗੁਰੂ ਜੀ ਤੋਂ ਅਲੱਗ ਹੋ ਕੇ ਗੁਰੂ ਘਰ ਦੇ ਰਸੋਈਏ ਗੰਗੂ ਬ੍ਰਾਹਮਣ ਨਾਲ ਉਸ ਦੇ ਪਿੰਡ ਚਲੇ ਗਏ। ਉਸਦਾ ਦਿਲ, ਮੋਹਰਾਂ ਵਾਲੀ ਖੁਰਜੀ, ਜੋ ਮਾਤਾ ਜੀ ਦੇ ਕੋਲ ਸੀ, ਵੇਖ ਕੇ ਬੇਈਮਾਨ ਹੋ ਗਿਆ ਤੇ ਲਾਲਚ ਵਸ ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਸਰਹੰਦ ਦੇ ਸੂਬੇਦਾਰ ਕੋਲ ਪਕੜਵਾ ਦਿਤਾ ਜਿਸ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਨ ਦਾ ਹੁਕਮ ਦਿਤਾ ਅਤੇ ਫਿਰ ਜਲਾਦਾਂ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿਤਾ।

ਉਪਰੋਕਤ ਭਾਵ ਨੂੰ ਸਾਡੇ ਚਿਤਰਕਾਰਾਂ ਨੇ ਬੜੇ ਦਿਲ ਕੰਬਾਊ ਚਿਤਰਾਂ ਰਾਹੀਂ ਪੇਸ਼ ਕੀਤਾ ਹੈ ਪਰੰਤੂ ਜੇ ਅਸੀਂ ਸਿਖ ਇਤਿਹਾਸ ਦੇ ਮੁਢਲੇ ਸਰੋਤਾਂ ਨੂੰ ਧਿਆਨ ਨਾਲ ਪੜ੍ਹੀਏ ਤਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿਚ ਗੰਗੂ ਬ੍ਰਾਹਮਣ ਗ਼ੈਰ ਹਾਜ਼ਰ ਸਾਬਤ ਹੁੰਦਾ ਹੈ। ਇਹ ਗੱਲ ਬੜੇ ਹੌਸਲੇ ਨਾਲ ਕਹੀ ਜਾ ਸਕਦੀ ਹੈ ਕਿ ਸਿੱਖ ਇਤਿਹਾਸ ਦੇ ਮੁਢਲੇ ਸਰੋਤਾਂ ਅਨੁਸਾਰ ਗੰਗੂ ਬ੍ਰਾਹਮਣ ਇਕ ਕਲਪਿਤ ਵਿਅਕਤੀ ਹੈ ਜੋ ਕਿਸੇ ਸ਼ਰਾਰਤੀ ਨੇ ਬੜੀ ਚਾਲਾਕੀ ਨਾਲ ਉਸ ਨੂੰ ਇਤਿਹਾਸਕ ਪਾਤਰ ਬਣਾ ਦਿੱਤਾ। ਇਸ ਬਾਰੇ ਵੀ ਅਸੀਂ ਵਿਚਾਰ ਕਰਾਂਗੇ।

**ਸਾਹਿਬਜ਼ਾਦਿਆਂ ਦੀ ਗਰਿਫ਼ਤਾਰੀ ਤੇ ਗੰਗੂ ਰਸੋਈਆ—**

੧੨ ਮੱਘਰ, ੧੭੬੨ ਬਿਕਰਮੀ (੧੭੦੫ ਈਸਵੀ) ਦੀ ਰਾਤ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਛਡਿਆ।[੧] ਕੁਝ ਲਿਖਾਰੀ ੮ ਪੋਹ ਦੀ ਰਾਤ ਨੂੰ ਇਸ ਘਟਨਾ ਨਾਲ ਜੋੜਦੇ ਹਨ ਪਰੰਤੂ ੧੨ ਮੱਘਰ ਨੂੰ ਸ੍ਰੀ ਆਨੰਦਪੁਰ ਸਾਹਿਬ ਛੱਡਣਾ ਠੀਕ ਪਰਤੀਤ ਹੁੰਦਾ ਹੈ ਕਿਉਂਕਿ ਗੁਰੂ ਜੀ ਆਪ ਆਪਣੀ ਰਚਨਾ "ਜਫਰਨਾਮਾ" ਵਿਚ ਲਿਖਦੇ ਹਨ :

**ਚਰਾਗਿ ਜਹਾਂ ਚੂੰ ਸ਼ੁਦ ਬੁਰਕਾਪੋਸ਼॥**
**ਸ਼ਹਿ ਸ਼ਬ ਬਰਾਮਦ: ਹਮਾ ਜਲਵਾ ਜੋਸ਼॥**

ਇਸ ਦਾ ਅਰਥ ਇਸ ਪ੍ਰਕਾਰ ਹੈ "ਜਦੋਂ ਦੁਨੀਆਂ ਦੇ ਦੀਵੇ (ਸੂਰਜ) ਨੇ ਮੂੰਹ ਢਕ ਲਿਆ ਤਾਂ ਰਾਤ ਦਾ ਰਾਜਾ ਚੰਦਰਮਾ ਪੂਰੀ ਸਜ ਧਜ ਨਾਲ ਆਇਆ।" ਹੁਣ ਜੇਕਰ ੮ ਪੋਹ ਦੀ ਰਾਤ ਮੰਨੀਏ ਤਾਂ ਉਦੋਂ ਹਨੇਰੀ ਰਾਤ ਹੁੰਦੀ ਹੈ ਅਤੇ ਚੰਦਰਮਾ ਦਾ ਚਾਨਣ ਨਹੀਂ ਹੁੰਦਾ। ਪਰੰਤੂ ਇਸ ਦੇ ਉਲਟ ੧੨ ਮੱਘਰ ਹੀ ਨਿਸ਼ਚਿਤ ਹੁੰਦਾ ਹੈ। ਇਸ ਦੀ ਪ੍ਰੋੜਤਾ ਕੇਸਰ ਸਿੰਘ ਛਿੱਬਰ ਨੇ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ"[੨] ਵਿਚ ਕੀਤੀ ਹੈ :

**ਮੱਘਰ ਮਹੀਨੇ ਅਸੀਂ ਨਿਸ਼ਾ ਕੂਚ ਕੀਤਾ।**
**ਲੋਕ ਆਪਨਾ ਸਭ ਇਕਠ ਕਰਿ ਲੀਤਾ**
**ਨਿਸਾ ਕਾਲੀ ਰਬ ਮਾਤਾ ਦਾ ਭੁਲ ਗਇਆ।**
**ਸਹੇੜੀ ਗਿਰਾਉ ਰੰਗੜਾਂ ਦਾ**
**ਤਿਤ ਮਾਰਗ ਪਾਇਆ॥੫੫੬॥**

ਆਨੰਦਪੁਰ ਛੱਡਣ ਸਮੇਂ ਮੁਗਲ ਫੌਜ ਨੇ ਸਿਖਾਂ

ਉਪਰ ਹਮਲਾ ਕਰ ਦਿਤਾ, ਜਿਸ ਕਾਰਨ ਹਫੜਾ ਦਫੜੀ ਮਚ ਗਈ। ਉਸ ਸਮੇਂ ਅਨੇਕ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ ਪਰੰਤੂ ਸਿਖਾਂ ਨੇ ਦੁਸ਼ਮਣ ਨੂੰ ਕਾਫੀ ਸਮਾਂ ਰੋਕੀ ਰੱਖਿਆ। ਅਗੋਂ ਕਿਹਾ ਜਾਂਦਾ ਹੈ ਕਿ ਸਰਸਾ ਨਦੀ ਵਿਚ ਹੜ੍ਹ ਆਇਆ ਹੋਇਆ ਸੀ ਅਤੇ ਉਥੋਂ ਬੇ-ਸ਼ੁਮਾਰ ਰਚਿਆ ਹੋਇਆ ਸਾਹਿਤ, ਪਾਣੀ ਦੇ ਵਹਿਣ ਵਿਚ ਵਹਿ ਗਿਆ। ਉਸ ਭਿਆਨਕ ਰਾਤ ਵਿਚ ਗੁਰੂ-ਪਰਵਾਰ ਨੇ ਸਰਸਾ ਨਦੀ ਨੂੰ ਪਾਰ ਕੀਤਾ। ਸਾਡੇ ਅਜੋਕੇ ਲਿਖਾਰੀਆਂ ਦਾ ਮੱਤ ਹੈ ਕਿ ਇਥੇ (ਸਰਸਾ ਦੇ ਕੰਢੇ) ਮਾਤਾ ਗੁਜਰੀ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦੇ, ਗੰਗੂ ਰਸੋਈਏ ਨਾਲ ਉਸ ਦੇ ਪਿੰਡ ਚਲੇ ਗਏ ਸਨ ਪਰ ਇਹ ਠੀਕ ਨਹੀਂ ਹੈ। ਗੁਰੂ ਜੀ ਦੇ ਜੀਵਨ ਦੇ ਨੇੜੇ ਦੇ ਸਰੋਤਾਂ ਅਨੁਸਾਰ ਮਾਤਾ ਜੀ ਅਤੇ ਸਾਹਿਬਜ਼ਾਦੇ ਚਮਕੌਰ ਸਾਹਿਬ ਤੱਕ ਗੁਰੂ ਜੀ ਨਾਲ ਗਏ ਸਨ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਪੁਰਾਤਨ ਲਿਖਤ "ਕਥਾ ਗੁਰੂ ਜੀ ਕੇ ਸੁਤਨ ਕੀ" ਕ੍ਰਿਤ ਦੁਨਾ ਸਿੰਘ ਹੰਡੂਰੀਆ[੪] ਦੀ ਹੈ ਜਿਸ ਦੇ ਵਾਚਣ ਤੋਂ ਪਤਾ ਲਗਦਾ ਹੈ ਕਿ ਦੁਨਾ ਸਿੰਘ ਹੰਡੂਰੀਆ ਅਤੇ ਇਕ ਦਾਸੀ (ਉਸ ਦੀ ਪਤਨੀ) ਉਸ ਭਿਆਨਕ ਸਮੇਂ ਸਾਹਿਬਜ਼ਾਦਿਆਂ ਦੇ ਨਾਲ ਸਨ, ਜਿਵੇਂ ਕਿ :

*ਸ੍ਰੀ ਫਤਹਿ ਸਿੰਘ ਜੋਰਾਵਰ ਸਿੰਘ*
*ਬਹੁਰ ਮਾਤ ਜੀ ਭਨੰ।*
*ਦੁਨਾ ਸਿੰਘ ਤਖਾਣ ਸਿਖ*
*ਹੰਡੂਰ ਬਾਸੀ ਤਾ ਗਨੰ।*
*ਸਭ ਏਕ ਦਾਸੀ-ਪੰਚ ਥੇ,*
*ਚਮਕੌਰ ਤੇ ਯਹ ਦ੍ਵੈ ਹਟੇ*
*ਦੁਨਾ ਸਿੰਘ ਜੋ ਏਕ ਦਾਸੀ,*
*ਤਿਸੀ ਭਾਜੜ ਮੈਂ ਸਟੇ॥੨॥*

ਦਸਮ ਪਾਤਸ਼ਾਹ ਜੀ, ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਲੜਦੇ ਭਿੜਦੇ ਚਮਕੌਰ ਸਾਹਿਬ ਜਾ ਪਹੁੰਚੇ ਅਤੇ ਇਹ ਪੰਜੇ (ਦੋਵੇਂ ਛੋਟੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਦੁਨਾ ਸਿੰਘ ਹੰਡੂਰੀਆ ਅਤੇ ਇਕ ਦਾਸੀ) ਰਾਤ ਦੀ ਓਟ ਵਿਚ ਠੋਕਰਾਂ ਖਾਂਦੇ ਚਮਕੌਰ ਸਾਹਿਬ ਜਾ ਪਹੁੰਚੇ ਅਤੇ ਕੁੰਮੇ ਮਾਸ਼ਕੀ ਦੇ ਘਰ ਠਹਿਰੇ। ਉਥੇ ਲਛਮੀ ਨਾਮ ਦੀ ਬ੍ਰਹਮਣੀ ਉਹਨਾਂ ਨੂੰ ਭੋਜਨ ਛਕਾਉਂਦੀ ਰਹੀ ਜਿਸ ਨੂੰ ਮਾਤਾ ਗੁਜਰੀ ਜੀ ਨੇ ਖੁਸ਼ ਹੋ ਕੇ ਕਈ ਪ੍ਰਕਾਰ ਦੀ ਬਖਸ਼ਸ਼ ਕੀਤੀ ਸੀ, ਜਿਵੇਂ ਕਿ ਦੁਨਾ ਸਿੰਘ ਹੰਡੂਰੀਆ ਲਿਖਦਾ ਹੈ:[੫]

*ਇਕ ਸਿੱਕ੍ਹਾ ਹਿਦੂ ਤਹਿ ਆਈ।*
*ਤੁਰਕ ਜੋਰ ਤਿਹ ਜਨਮ ਵਟਾਹੀ।*
*ਕੁੰਮੇ ਤੇ ਕੀਤਾ ਤਿਹ ਕੀਨਾ।*
*ਤਿਸ ਹੀ ਕੇ ਗ੍ਰਿਹ ਬਾਸਾ ਲੀਨਾਹ।*
*ਤਹਾਂ ਏਕ ਬ੍ਰਾਹਮਨੀ ਰਹੈ।*
*'ਲਛਮੀ' ਨਾਮ ਤਾਸ ਜਗ ਕਹੈ।*
*ਵਹੁ ਪ੍ਰਸਾਦ ਕਰਿ ਹਮੈ ਜਿਵਾਵੈ*
*ਤਿਸ ਕੈ ਗ੍ਰਿਹ ਮੈਂ ਆਪ ਲਜਾਵੈ।੫।*
*ਦੇਇ ਮੋਹਰ ਕੀ ਆਰਸੀ,*
*ਪੰਚ ਚੂੜੀਆ ਸਾਥ।*
*ਤਿਸੀ ਬ੍ਰਾਹਮਨੀ ਕੋਈ ਦਈ,*
*ਜੋ ਪ੍ਰਸ਼ਾਦ ਵਾਹ ਖ੍ਵਾਤ।੬।*

ਚਮਕੌਰ ਸਾਹਿਬ ਤੋਂ ਪਿੰਡ ਸਹੇੜੀ ਦੇ ਦੋ ਮਸੰਦ ਦਰਬਾਰੀ ਅਤੇ ਧੂਮਾ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਲੈ ਗਏ। ਚਮਕੌਰ ਸਾਹਿਬ ਵਿਖੇ ਦਸਮ ਪਾਤਸ਼ਾਹੀ ਜੀ ਨੇ ਕੁੰਮੇ ਮਾਸ਼ਕੀ ਤੋਂ ਸਾਹਿਬਜ਼ਾਦਿਆਂ ਤੇ ਮਾਤਾ ਜੀ ਬਾਰੇ ਪੁਛ ਪੜਤਾਲ ਕੀਤੀ। ਕੁੰਮੇ ਨੇ ਦੱਸਿਆ ਕਿ ਉਹ ਮਸੰਦਾਂ ਨਾਲ ਪਿੰਡ ਸਹੇੜੀ ਚਲੇ ਗਏ ਹਨ। ਉਹ ਦੋਵੇਂ ਮਸੰਦ ਮਾਤਾ ਜੀ ਕੋਲ ਖਚਰ ਉਪਰ ਲਦਿਆ ਕੀਮਤੀ ਸਾਮਾਨ ਤੇ ਧਨ ਵੇਖ ਕੇ ਬੇਈਮਾਨ ਹੋ ਗਏ। ਉਨ੍ਹਾਂ ਧਨ ਪ੍ਰਾਪਤ ਕਰਨ ਲਈ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹੰਦ ਕੋਲ ਪਕੜਾ ਦਿਤਾ ਜਿਵੇਂ ਕਿ ਦੁਨਾ ਸਿੰਘ ਹੰਡੂਰੀਆ ਦੀ ਲਿਖਤ ਤੋਂ ਪਤਾ ਲਗ ਜਾਂਦਾ ਹੈ:[੬]

*ਅਬੈ ਇਕ ਕਥਾ ਅਵਰ ਜਨਾਊ;*
*ਜੋ ਜੋ ਬੀਤੀ ਸਭੈ ਸੁਨਾਊਂ॥*
*ਦੋਇ ਮਸੰਦ ਸਹੇੜੀ ਰਹੈਂ*
*ਇਕ ਦਰਬਾਰੀ, ਧੂਮਾ ਕਹੈ।੮।*
*ਮਾਤਾ ਜੀ ਕੋ ਸੀਸ ਟੇਕ ਤਬ ਏਹ ਕਹੀ-*
*ਚਲੋ ਹਮਾਰੀ ਮਾਤ ਨੇਤ ਬਿਧਿ ਯਹ ਸਹੀ।*
*ਤਬੈ ਭਈ ਪ੍ਰਸੰਨ ਮਿਲਯੋ ਤਹਿੰ ਆਇਕੈ।*
*ਪੂਛੀ ਸਗਲੀ ਬਾਤ, ਕਹੀ ਸਮਝਾਇਕੈ॥੧੩॥*
*ਸ੍ਰੀ ਮਾਤਾ ਜੀ ਅਰੁ ਫਤੇ ਸਿੰਘ*
*ਏਕ ਘੋੜੇ ਪੈ ਚਢੈ।*
*ਜੋਰਾਵਰ ਸਿੰਘ ਜੁ ਪਾਇ ਖੁਰਜੀ,*
*ਅਵਰ ਘੋੜੇ ਪੈ ਚਢੈ।*
*ਚਮਕੌਰ ਤੇ ਜਬ ਗਏ ਚੌਂਤੇ,*
*ਦੁਸਟ ਕੇ ਮਨ ਯਹ ਭਈ।*
*'ਯਹ ਦ੍ਰਬ ਹਮਰੇ ਹਾਥ ਆਯੋ,'*
*ਮੋੜ ਤਬ ਘਰ ਕੋ ਲਈ।੧੪।*
*ਸੋਰਠਾ*
*ਦੁਸ਼ਟ ਚਿਤ ਭਰਮਾਇ,*
*ਮਾਤਾ ਜੀ ਕੋ ਇਮ ਕਹੈ-*
*ਤੁਰਕ ਜੋ ਉਤਰੇ ਆਇ,*
*ਰੋਪੜ ਤੀਰ ਜੁ ਯਹ ਸੁਨੀ।੧੫।*
*ਹਮਰਾ ਚਾਰਾ ਨਾਹਿ,*

*ਜੋ ਤੁਮਰੇ ਮਨ ਮੇ ਕਹਉ*
*ਆਗੇ ਧਰਹੁ ਨ ਪਾਇ,*
*ਲੇ ਜਾਵਹਿਗੇ ਪਕਰਿ ਤੁਮ।੧੬।*
*ਚੌਪਈ*
*ਜਬ ਹੀ ਤੁਰਕ ਅਪਨੇ ਗ੍ਰਿਹ ਜਾਵੇ,*
*ਤਬ ਹਮ ਤੁਮ ਕੋ ਘਰ ਪਹੁੰਚਾਵੇ।*
*ਇਮ ਕਹਕੈ ਤਬ ਘਰ ਲੈ ਆਯੋ।*
*ਭਈ ਰੈਨ ਪ੍ਰਸਾਦ ਕਰਾਯੋ।੧੯।*
*ਚੌਪਈ*
*ਭਈ ਰੈਨ ਖੁਰਜੀ ਤਿਨ ਲੀਨੀ,*
*ਜਾ ਕਰ ਚੋਏ ਮਹਿ ਗੱਡ ਦੀਨੀ।*
*ਮੁੜ ਆਯੋ ਤਬ ਆਪਨੇ ਦਵਾਰਾ,*
*ਭਈ ਭੋਰ ਤਬ ਫੇਰ ਸਿਧਾਰਾ।੨੫।*

ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦਾ ਸ੍ਰੀ ਆਨੰਦਪੁਰ ਸਾਹਿਬ ਤੋਂ ਚਮਕੌਰ ਸਾਹਿਬ ਆਉਣਾ ਅਤੇ ਕੁੰਮੇ ਮਾਸ਼ਕੀ ਦੇ ਘਰ ਰਹਿਣਾ ਤੇ ਫਿਰ ਦੋ ਮਸੰਦ ਧੁਮਾ ਤੇ ਦਰਬਾਰੀ ਨੂੰ ਮਿਲਣਾ ਅਤੇ ਇਸ ਤੋਂ ਅਗੇ ਉਹਨਾਂ ਨਾਲ ਚਮਕੌਰ ਤੋਂ ਚੋਤੇ ਪਿੰਡ ਵਲ ਜਾਣ ਦੀ ਪੁਸ਼ਟੀ 'ਗੁਰੂ ਕੀਆਂ ਸਾਖੀਆਂ' ਰਚਨ ਕਾਲ ੧੭੯੦ ਈਸਵੀ ਕ੍ਰਿਤ ਸਰੂਪ ਸਿੰਘ ਕੌਸ਼ਿਸ਼ ਭੱਟ ਤੋਂ ਵੀ ਭਲੀ ਭਾਂਤ ਹੋ ਜਾਂਦੀ ਹੈ :

"(ਪੰਨਾ ੧੪੬੫) ਸਤਿਗੁਰਾਂ ਚੌਧਰੀ ਬਿਧੀ ਚੰਦ ਸੇ ਕਹਿ ਕੇ ਕੂਮੇ ਮਾਸ਼ਕੀ ਕੋ ਬਲਾਇ ਭੇਜਾ। ਪੂਛਾ, 'ਭਾਈ। ਤੇਰੇ ਗ੍ਰਿਹਿ ਮੇ ਮਾਤਾ ਗੁਜਰੀ ਜੀ ਤੇ ਉਨ ਕੇ ਗੈਲ ਦੋ ਸਾਹਿਬਜ਼ਾਦੇ ਛੂਟੇ ਆਏ ਥੇ ਅਬ ਕਹਾਂ ਹੈ? ਉਸ ਹਾਥ ਬਾਂਧ ਬੇਨਤੀ ਕੀ 'ਜੀ ਗਰੀਬ-ਨਿਵਾਜ। ਉਹ ਆਜ ਫਜਰੇ ਜਹਾਂ ਸੇ ਚੌਂਤੇ ਗਾਉਂ ਕੀ ਤਰਫ ਚਲੇ ਗਏ ਹੈਂ। ਉਨ ਕੀ ਗੈਲ ਸਹੇੜੀ ਗਰਾਮ ਕੇ ਦੋ ਹਜੂਰੀ ਮਸੰਦ ਹੈ, ਜਿਨ੍ਹਾਂ ਆਪਣਾ ਨਾਮ ਧੁਮਾ ਤੇ ਦਰਬਾਰੀ ਬਤਾਇਆ ਸੀ।)"

ਇਸ ਪੁਸ਼ਟੀ "ਮਹਿਮਾ-ਪ੍ਰਕਾਸ਼"੨ (ਰਚਨ ਕਾਲ ੧੭੭੬ ਈਸਵੀ) ਕ੍ਰਿਤ ਸਰੂਪ ਦਾਸ ਭੱਲਾ ਤੋਂ ਵੀ ਹੋ ਜਾਂਦੀ ਹੈ। ਚਾਹੇ ਇਸਦੇ ਵਰਨਣ ਅਤੇ ਸਾਹਿਬਜ਼ਾਦਿਆਂ ਦੇ ਨਾਮਾਂ ਵਿਚ ਕੁਝ ਅੰਤਰ ਹੈ ਪਰ ਗੰਗੂ ਰਸੋਈਏ ਦੀ ਇਸ ਘਟਨਾ ਵਿਚ ਸ਼ਮੂਲੀਅਤ ਤੋਂ ਉਹ ਵੀ ਇਨਕਾਰੀ ਹੈ, ਜਿਵੇਂ ਕਿ :-

"......ਦੋਨੋ ਸਾਹਿਬਾਂ ਕਾ ਨਾਮ ਸ੍ਰੀ ਬਾਬਾ ਜੁਝਾਰ ਸਿੰਘ ਜੀ ਵਾ ਬਾਬਾ ਜੋਰਾਵਰ ਸਿੰਘ ਜੀ ਜਿਸ ਕੀ ਕਥਾ ਸ੍ਰੀ ਬਚਿਤਰ ਨਾਟਕ ਜੀ ਮੈਂ ਸ੍ਰੀ ਮੁਖ ਬਰਨਨ ਕੀਆ ਹੈ। ਇਹ ਕਾਰਨ ਤੇ ਪਹਿਲੇ ਹੁਆ ਥਾ। ਦੋਨੋਂ ਸਾਹਿਬਜ਼ਾਦੇ ਜੋ ਪੀਛੇ ਰਹੇ ਥੇ ਉਨ ਕੋ ਆਗਿਆ ਭਈ ਜੋ ਚਲੋ। ਵ ਹਜਾਰਾ ਸਿੰਘ ਕੋ ਆਗਿਆ ਦੀਆ ਜੋ ਤੁਸੀਂ ਇਨਕੇ ਨਾਲ ਜਾਉ। ਆਨੰਦਪੁਰ ਜੀ ਸੇ ਕੂਚ ਕਰਦੇ ਜਦ ਤੀਨ ਚਾਰ ਕੋਸ ਗਏ ਤਦ ਰਾਜੇ ਵਾ ਫਉਜਾਂ ਪਾਤਸ਼ਾਹੀ ਜਿਨਾਂ ਨਰਗਾ ਕੀਆ ਥਾ ਉਹ ਸਭ ਆਇ ਪੜੇ ਮਾਲ ਅਸਬਾਬ ਸਭ ਲੀਆ। ਅਰ ਸਾਹਿਬਜ਼ਾਦਿਆਂ ਕੋ ਮਹਲਾਂ ਕੋ ਨਹੀਂ ਪਾਇਆ। ਤਦ ਤਲਾਇਸ ਲਗੇ ਕਰਨੇ ਸਾਹਿਬਜ਼ਾਦੇ ਵ ਮਹਲ ਸਭ ਜਾਇ ਕੇ ਉਸ ਗਾਉਂ ਕਾ ਨਾਉਂ ਆਗੇ ਕੁਝ ਆਉਰ ਥਾ ਜਬ ਸੇ ਕਾਰਨ ਹੁਆ ਤਦ ਸੇ ਬੁਰਾ ਪਿੰਡ ਕਹਤੇ ਹੈ ਉਹਾਂ ਜਾਇ ਕੇ ਉਤਰੇ। ਉਹਾਂ ਜੋ ਰੰਗੜ ਰਹਤੇ ਉਨੋਂ ਨੇ ਜਾਇ ਪਾਤਸ਼ਾਹੀ ਲੋਕਾਂ ਕੋ ਖਬਰ ਕਰ ਦੀਆ।"

ਸਾਹਿਬਜ਼ਾਦਿਆਂ ਨਾਲ ਗੰਗੂ ਬ੍ਰਾਹਮਣ ਦੀ ਮੌਜੂਦਗੀ ਬਾਰੇ ਕੋਈ ਵੀ ਇਤਿਹਾਸਕ ਸਰੋਤ ਹਾਮੀ ਨਹੀਂ ਭਰਦਾ। ਕੋਇਰ ਸਿੰਘ ਗਰੰਥ "ਗੁਰ ਬਿਲਾਸ ਪਾਤਸ਼ਾਹੀ ੧੦ਵੀਂ" ਵਿਚ ਇਸ ਤੱਥ ਦੀ ਪ੍ਰੋੜਤਾ ਕਰਦਾ ਹੋਇਆ ਲਿਖਦਾ ਹੈ:-

*ਸਾਹਿਬ ਮਹਲ ਸੁ ਨਿਕਸ ਚਲੈ,*
*ਨਹਿ ਉਨ ਕੋ ਸੰਭਾਰ ਰਹੀ ਤਨ ਮਾਹੀ।*
*ਕਾਲ ਬਲੀ ਤਹਿ ਆਇ ਪਰਯੋ,*
*ਅਵਤਾਰਨ ਕੋ ਯਹਿ ਦੁਖ ਦਿਖਾਹੀ॥੪੩॥*
*(੨੧੪੦)*

*ਚੌਪਈ*
*ਯੋ ਮਾਤਾ ਰੋਵੈ ਤਹਿ ਜਾਹਿ।*
*ਜਿਉਂ ਕੁਰਰੀ ਬਿਨ ਸੁਤ ਦੁਖ ਪਾਹੀ।*
*"ਕਯੋ ਅਬ ਤੋ ਹੀ ਖਾਲਸਾ ਕੀਨਾ।*
*ਨਾ ਕਰਤੇ ਤੋ ਕਯੋਂ ਦੁਖ ਚੀਨਾ।*
*ਮੂੜ ਮਨੁਖਨ ਕਹੈ ਕਹਾਏ।*
*ਨਸ ਗਏ ਅਬ ਹਮ ਦੁਖ ਪਾਏ।*
*ਨਹਿ ਤੁਰਕਨ ਹਮ ਦੇਸ ਛਿਨਾਵਾ।*
*ਮਾਂਗ ਖਾਨ ਮੋ ਲੰਗ ਕਯੋਂ ਨਾਵਾ॥ (੨੧੫)।॥*
*ਜਿਹ ਮਿਲ ਲੁਟਤ ਦੇਸ ਤੂੰ ਪੂਤਾ।*
*ਸੋ ਤੋ ਚਲੇ ਨਾਸ ਕੇ ਬਿਊਤਾ।*
*ਦੁਹ ਪੌਤ੍ਰਨ ਕੀ ਖਬਰ ਨ ਬਾਰੀ।*
*ਤੁਮਰੀ ਸੁਨਾ ਨਾ ਸ੍ਰਵਨ ਮੰਝਾਰੀ॥ (੨੧੬)*
*ਦੀਨ ਬਚਨ ਤਾ ਕੈ ਯੋ ਸਨੇ।*
*ਆਏ ਤੁਰਕ ਅਗਨ ਤਹਿ ਘਨੇ।*
*ਰੋਵਤ ਦੇਖ ਕਹੀ ਤਿਨ ਬਾਨੀ।*
*"ਕੌਨ ਤਾਤ ਤੇਰੋ ਦੁਖ ਮਾਨੀ। (੨੧੭)*
*ਕੌਨ ਮੁਯੋ ਕਿਹ ਰੋਵਤ ਭਾਰੀ?"*
*ਯੋ ਸਨ ਮਾਤਾ ਬੈਨ ਉਚਾਰੀ।*
*ਸੋਢੀ ਬੰਸ ਪਤੀ ਗੁਰ ਸੋਈ।*
*ਗੋਬਿੰਦ ਸਿੰਘ ਨਾਮ ਸੁਤ ਸੋਈ॥ (੨੧੮)*
*ਤਾ ਮਾਤਾ ਮੈ ਸੁਤਨਨ ਸੰਗਾ।*

ਮੋਹ ਬਤਾਵਤ ਜੇ ਤੁਮ ਰੰਗਾ।
ਦੁਖ ਸਮੁੰਦ੍ਰ ਮੈ ਬੂਝਤ ਆਹੀ।
ਕੋ ਮੁਹ ਪਾਰ ਲੰਘਾਵੈ ਜਾਹੀ॥" (੨੧੯)
ਸਨ ਮਲੇਛ ਮਨ ਹਰਖਤ ਭਏ।
ਢੂਢਤ ਸੇ ਸਹਜੇ ਹਮ ਲਏ।
ਤਾਖਿਨ ਮਹਿ ਲੀਨੀ ਸੰਗ ਬਾਲ।
ਜਿਮ ਸੁਰਮਾਤ ਰਾਹਿ
ਦਿਤਿ-ਬਾਲਾ॥(੨੨੦)॥੧

('ਗੁਰਬਿਲਾਸ ਪਾਤਸ਼ਾਹੀ ਦਸ' (ਸੰ.) ਸ਼ਮਸ਼ੇਰ ਸਿੰਘ ਅਸ਼ੋਕ, ਪਟਿਆਲਾ, ੧੯੬੮, ਪੰਨਾ ੨੧੦)

ਇਸ ਤੋਂ ਅਗੇ ਹੋਰ ਵੀ ਇਤਿਹਾਸਕ ਹਾਲ ਵਰਣਨ ਕੀਤੇ ਹਨ। ਇਥੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀ ਗਰਿਫ਼ਤਾਰੀ ਦਾ ਵਿਵਰਣ ਬਾਕੀ ਇਤਿਹਾਸਕ ਸਰੋਤਾਂ ਤੋਂ ਵਖਰਾ ਕਰ ਦਿਤਾ ਹੈ ਪਰ ਇਸ ਵਿਚ ਗੰਗੂ ਬ੍ਰਾਹਮਣ ਰਸੋਈਏ ਦਾ ਨਾਮ ਬਿਲਕੁਲ ਨਹੀਂ ਆਉਂਦਾ ਹੈ। 'ਗੁਰ ਬਿਲਾਸ ਪਾਤਸਾਹੀ ੧੦ਵੀਂ'' ਕ੍ਰਿਤ ਸੁਖਾ ਸਿੰਘ (ਰਚਨ ਕਾਲ ੧੭੯੦ ਈਸਵੀ) ਵਿਚ ਇਕ ਮਸੰਦ ਬਾਰੇ ਜ਼ਿਕਰ ਆਉਂਦਾ ਹੈ ਜੋ ਸਾਹਿਬਜ਼ਾਦਿਆਂ ਬਾਰੇ ਸਰਹੰਦ ਵਿਖੇ ਖਬਰ ਕਰਦਾ ਏ, ਜਿਵੇਂ ਕਿ :

ਫਤੇ ਮਿਰਗਿੰਦ ਜੁਝਾਰ ਮ੍ਰਿਗੀਸਾ,
ਯੋ ਕੌਤਕ ਕੀਨੋ ਜਗਦੀਸਾ।
ਹੁਤੇ ਮਸੰਦ ਨੀਚ ਇਕ ਪਾਪੀ,
ਬਿਪ ਬੰਸ ਚੰਡਾਰ ਸੁਖਾਪੀ।੨੩੯।
ਰੋਪਰ ਤੇ ਵਹੁ ਰਾਹ ਭੁਲਾਈ,
ਨਿਜਪੁਰ ਕੋ ਲੈ ਗਯੋ ਕਸਾਈ।
ਸਾਹਿਬਜਾਦੇ ਦੋਊ ਕੁਮਾਰ,
ਤੀਜੇ ਦਾਈ ਸਾਥ ਨਿਹਾਰ।੨੪੦।
ਏਕ ਆਧ ਅਨ ਖਿਜਮਤਦਾਰ,
ਖਰਚ ਧਨ ਘੋਰੇ ਜੁਗ ਚਾਰ।
ਪਲਕ ਹਜੂਰ ਸੁ ਰਹੇ ਪਿਛਾਰੀ,
ਫਰਕ ਪਯੋ ਰਜਨੀ ਮਧਕਾਰੀਹ।੨੪੧।
ਬਿਪ ਕਹੀ ਮਿਲਤੇ ਹੈ ਅਬੀ,
ਏ ਆਗੇ ਜਾਵਤ ਹੈ ਸਬੀ।
ਯੋ ਕਹ ਕਰ ਦੋਖੀ ਲੈ ਧਾਯੋ,
ਆਪਨ ਗ੍ਰਾਮ ਨੀਚ ਲੈ ਆਯੋ। ੨੪੨।
ਖਚਰ ਮਾਯਾ ਨਿਰਖ ਗਵਾਰ,
ਬੂਦੋ ਪਾਪੀ ਲੋਭ ਮਝਾਰ।
ਏਸ ਬੀਚਾਰ ਗਾਂਵ ਲੈ ਆਯੋ,
ਮਾਤਾ ਜੀ ਯਹ ਭੇਦ ਨ ਪਾਯੋ।੨੪੩।

ਰਤਨ ਸਿੰਘ ਭੰਗੂ ਗਰੰਥ "ਪ੍ਰਾਚੀਨ ਪੰਥ ਪ੍ਰਕਾਸ਼" (ਰਚਨ ਕਾਲ ੧੮੪੩ ਈਸਵੀ) ਵਿਚ ਸਾਹਿਬਜ਼ਾਦਿਆਂ ਨੂੰ ਆਪਣੇ ਨਾਲ ਲਿਜਾਣ ਵਾਲਾ ਇਕ ਬ੍ਰਾਹਮਣ ਰਸੋਈਆ ਦਸਦਾ ਹੈ, ਪਰ ਉਸਦਾ ਨਾਮ ਕੀ ਸੀ? ਇਸ ਬਾਰੇ ਉਹ ਵੀ ਚੁਪ ਹੈ। ਇਸ ਪ੍ਰਕਾਰ ਉਸ ਘਟਨਾ ਵਿਚ ਗੰਗੂ ਬ੍ਰਾਹਮਣ ਦੀ ਸ਼ਮੂਲੀਅਤ ਤੋਂ ਉਹ ਵੀ ਇਨਕਾਰੀ ਹੈ ਜਿਵੇਂ ਕਿ :

ਚੌਪਈ॥
ਅਬ ਅਗੈ ਫੇਰ ਸੁਨਹੁ ਵੈ ਬਾਤ।
ਜਿਮ ਕੀਏ ਬਜੀਦੈ ਸ਼ੀਰ ਘੋਰ ਘਾਤ।
ਰੋਪੜੋ ਜੁਦੀ ਮਾਤ ਉਨ ਕੀਨੀ।
ਹੁਤੋ ਬਾਹਮਨ ਰਸੋਈਓ ਮਤ ਹੀਨੀ।੧੨।
ਉਸ ਕੇ ਮਨ ਮੈ ਬਡ ਲਬ ਆਯੋ।
ਉਨ ਦੇਖਯੋ ਥੋ ਜੁ ਮਾਤ ਚਕਾਯੋ।
ਹੀਰੇ ਮੋਤੀ ਮਾਣਕ ਸਬਜ਼ੇ।
ਹੁਤੋ ਗਲਯ ਬਾਮਣ ਜਿਤ ਗਜਬੈ।੧੩।
ਲੈ ਮਾਤੈ ਨਿਜ ਗਇਓ ਗਰਾਮ।
ਸਾਹੇੜੀ ਥੋ ਉਸ ਕੋ ਨਾਮ।
ਜਾਇ ਉਜਾੜ ਮਧ ਢੱਕ ਬਹਾਈ।
ਚੀਜ ਸਭੀਉਨ ਕਰੀ ਕਬਜਾਈ।੧੪।
ਕਹੈ ਮਾਤਾ ਹਮ ਜ਼ਿਮੀ ਦਬਾਈ।
ਤੁਮ ਮਨ ਚਿੰਤਾ ਕਰਯੋ ਨਾ ਕਾਈ।
ਮਾਤਾ ਕਹੈ 'ਹਮ ਚਿੰਤਾ ਜਾਨ।
ਹਮ ਕੋ ਬਹਾਉ ਕਿਤੇ ਕਲਬ ਮਕਾਨ।੧੫।
ਦੋਹਰਾ॥
ਤੇ ਬਾਹਮਨ ਨਿਸ ਘਰ ਨਿਜੈ
ਮਾਤਾ ਰਖੀ ਬਹਾਇ।
ਪਰ ਰੰਘੜਨ ਮੋਰੰਡੈ ਕਹਯੋ
ਮੁਹਿ ਮਿਲਾਉ ਨਿਬਾਬੇ ਜਾਇ।੧੬।
ਚੋਪਈ॥ ਮੈਂ ਦੇਉਂਗ ਗੁਰ ਪੁਤ੍ਰ ਫੜਵਾਇ।
ਮੋਕੋ ਦਿਓ ਇਨਾਮ ਦਿਵਾਇ।
ਜਿਮੀਦਾਰੇ ਰੰਘੜਨ ਨੇ ਕੀਯੋ।
ਤੁਰਨ ਬਾਮਨ ਉਨ ਸੰਗ ਲੈ ਲੀਯੋ।੧੭।

ਗਿਆਨੀ ਗਿਆਨ ਸਿੰਘ ਜੀ ਆਪਣੇ ਗ੍ਰੰਥ "ਸ੍ਰੀ ਗੁਰੂ ਪੰਥ ਪ੍ਰਕਾਸ਼ (ਸੰਪਾਦਕ ਗਿਆਨੀ ਕਿਰਪਾਲ ਸਿੰਘ, ਭਾਗ ਤੀਜਾ, ਪੰਨਾ ੧੬੫੦) (ਰਚਨ ਕਾਲ ੧੮੮੦ ਈਸਵੀ) ਵਿਚ ਗੰਗੂ ਬਰਾਹਮਣ ਨੂੰ ਇਤਿਹਾਸਕ ਪਾਤਰ ਮੰਨਣ ਤੋਂ ਇਨਕਾਰੀ ਹਨ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਰੋਪੜ ਤੋਂ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗੁਰੂ ਘਰ ਦਾ ਬ੍ਰਾਹਮਣ ਰਸੋਈਆ ਮਿਲਿਆ ਜੋ ਆਪਣੇ ਘਰ ਪਿੰਡ ਖੇੜੀ ਲੈ ਗਿਆ ਤੇ ਉਸ ਨੇ ਫਿਰ ਮੁਖਬਰੀ ਕਰ ਕੇ ਸਾਹਿਬਜ਼ਾਦਿਆਂ ਨੂੰ ਪਕੜਾ ਦਿੱਤਾ :

ਰੋਪੜ ਲੌ ਤਬਿ ਆਏ, ਸੰਗ ਵਹੀਰ ਸਨਿ।
ਇਤ੍ਰ ਬਿਤ੍ਰ ਤਿਸ ਠੌਰ, ਭਏ ਜਬ ਸਿੰਘ ਸਭਿ।

*ਹੋ ਗੁਰ ਜਨਨੀ ਢਿਗ,*
*ਗੁਰੂ ਸਤੁ ਲਘੁ ਜੁਗ ਰਹੇ ਤਬਿ॥੩੯॥*
*ਗੁਰੂ ਘਰ ਕਾ ਇਕ ਰਹਯੋ*
*ਰਸੋਈਆ ਸੰਗ ਤਿਨ।*
*ਖੇੜੀ ਨਾਮ ਗ੍ਰਾਮ ਕੇਰ ਦੂਜ ਹਤੋ ਗਿਨਿ।*
*ਸੋ ਬ੍ਰਾਹਮਣ ਨਿਜ ਸੰਗ ਮਾਤ ਕੋ ਲੈ ਗਯੋ।*
*ਹੋ ਜਯੋ ਤਯੋ ਕਰਿ ਨਿਜ ਧਾਮ*
*ਪ੍ਰਾਪਤ ਜਾ ਭਯੋ।੪੦।*

ਇਸ ਤੋਂ ਅਗੇ ਉਹ ਹੀ ਸਾਖੀ ਚਲਦੀ ਹੈ ਕਿ ਰਾਤ ਸਮੇਂ ਧਨ ਵਾਲੀ ਖੁਰਜੀ ਦੇਖ ਕੇ ਰਸੋਈਏ ਨੇ ਲੁਕਾ ਲਈ ਅਤੇ ਮੁਖਬਰੀ ਕਰ ਕੇ ਸਾਹਿਬਜ਼ਾਦਿਆਂ ਨੂੰ ਪਕੜਾ ਦਿਤਾ। ਮਹਾਂਕਵੀ ਸੰਤੋਖ ਸਿੰਘ ਜੀ ਰਸੋਈਏ ਦੀ ਜਗ੍ਹਾ ਮਸੰਦਾਂ ਦੀ ਹੋਂਦ ਪਰਗਟ ਕਰਦੇ ਹਨ। ਆਪ ਜੀ ਆਪਣੀ ਰਚਨਾ "ਸੂਰਜ ਪ੍ਰਕਾਸ਼" (ਰਚਨ ਕਾਲ ੧੮੪੦ ਈਸਵੀ) ਵਿਚ ਇਸ ਤਰ੍ਹਾਂ ਲਿਖਦੇ ਹਨ।

*ਸਿਰਹਿੰਦ ਮਹਿ ਮਾਤਾ ਹੁਤੀ ਦਵੈ ਸਾਹਿਬਜਾਦੇ।*
*ਇਕ ਖਚਰਾਇ ਕਦਾ ਸਤਹਿ ਦੀਨਾਰਨ ਲਾਦੇ।*
*ਉਤਰ ਤਿਸਕੇ ਸਦਨ ਮਹਿ*
*ਸਭ ਵਸਤ ਉਤਾਰੀ।*
*ਗ੍ਰਾਮ ਟਾਮ ਖੇੜੀ ਹੁਤੋ ਦਿਜ ਅਧਮ ਕਚੀਰੀ।*
*ਕੁਫਕ ਮਸੰਦੀ ਭੀ ਕਰੀ ਇਸ ਹੇਤ ਚਿਨਾਰੀ।*
*ਮਧਰ ਬਾਕ ਕਹਿ ਲੇ ਗਯੋ*
*ਧਨ ਸੰਗ ਨਿਹਾਰੀ।*
*ਖਚਰ ਪਰ ਖੁਰਜੀ ਤਕ ਦੀਨਾਰਨ ਕੋਰੀ।*
*ਬਿਰਾਮੇ ਬਹੁਤ ਥਕ ਗਿਭੇ ਚਲ ਬਾਟ ਬਡੇਰੀ।੧*
*('ਪਿਠਅੰਕਤ' ਪੰਨੇ ੩੩-੩੪)*

ਇਹ ਕੁਝ ਕੁ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਇਤਿਹਾਸ ਬਾਰੇ ਮੁਢਲੇ ਤੇ ਪ੍ਰਾਚੀਨ ਗ੍ਰੰਥਾਂ ਦੇ ਹਵਾਲੇ ਹਨ ਜਿਹਨਾਂ ਵਿਚ ਗੰਗੂ ਬ੍ਰਾਹਮਣ ਦਾ ਨਾਮ ਕਿਤੇ ਵੀ ਨਹੀਂ ਆਉਂਦਾ।

**ਛੋਟੇ ਸਾਹਿਬਜ਼ਾਦੇ ਸ਼ਹੀਦ ਕਿਵੇਂ ਹੋਏ :**

ਉਸ ਅਦੁਤੀ ਤੇ ਭਿਆਨਕ ਇਤਿਹਾਸਕ ਘਟਨਾ ਨੂੰ ਬਿਆਨ ਕਰਨ ਬਾਰੇ ਵੀ ਇਤਿਹਾਸਕ ਗ੍ਰੰਥਾਂ ਅਤੇ ਸਾਡੇ ਅਜੋਕੇ ਲਿਖਾਰੀਆਂ ਦੀਆਂ ਲਿਖਤਾਂ ਵਿਚ ਜ਼ਿਮੀਂ ਅਸਮਾਨ ਦਾ ਅੰਤਰ ਹੈ। ਅਜੋਕੇ ਲਿਖਾਰੀ, ਸਾਹਿਬਜ਼ਾਦਿਆਂ ਨੂੰ ਜਲਾਦਾਂ ਦੁਆਰਾ ਨੀਹਾਂ ਵਿਚ ਚਿਣਨ ਕਰਕੇ ਸ਼ਹੀਦ ਹੋਣਾ ਲਿਖਦੇ ਹਨ ਪ੍ਰੰਤੂ ਪੁਰਾਤਨ ਗ੍ਰੰਥਾਂ ਵਿਚ ਸਾਹਿਬਜ਼ਾਦਿਆਂ ਨੂੰ ਜਲਾਦਾਂ ਦੁਆਰਾ ਸ਼ਹੀਦ ਕਰਨਾ ਲਿਖਿਆ ਹੈ ਜਿਨ੍ਹਾਂ ਬਾਰੇ ਮੈਂ ਕਰਮਵਾਰ ਇਥੇ ਜ਼ਿਕਰ ਕਰਨਾ ਹੈ।

ਮਸੰਦ ਜੋ ਸਾਹਿਬਜ਼ਾਦਿਆਂ ਨੂੰ ਵਰਗਲਾ ਕੇ ਸਹੇੜੀ ਪਿੰਡ ਲੈ ਆਏ ਸਨ, ਉਹ ਮਾਤਾ ਗੁਜਰੀ ਜੀ ਕੋਲ ਅਪਾਰ ਧਨ ਵੇਖ ਕੇ ਲੋਭੀ ਹੋ ਗਏ ਤੇ ਰਾਤ ਸਮੇਂ ਖੁਰਜੀ ਲਕੋ ਲਈ। ਫਿਰ ਮੋਰਿੰਡੇ ਇਤਲਾਹ ਦੇ ਕੇ ਸਾਹਿਬਜ਼ਾਦਿਆਂ ਨੂੰ ਪਕੜਾ ਦਿੱਤਾ। ਮੋਰਿੰਡੇ ਤੋਂ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਸਰਹੰਦ ਲਿਆਂਦਾ ਗਿਆ। ਸਾਹਿਬਜ਼ਾਦਿਆਂ ਨੂੰ ਵਜ਼ੀਰਖਾਨ ਨੇ ਕਈ ਤਰ੍ਹਾਂ ਦੇ ਲਾਲਚ ਅਤੇ ਤਸੀਹੇ ਦਿਤੇ ਪਰ ਉਹ ਆਪਣੇ ਧਰਮ ਤੇ ਕਾਇਮ ਰਹੇ। ਸੂਬੇਦਾਰ ਵਜ਼ੀਰਖਾਨ ਦੇ ਹੁਕਮ ਨਾਲ ਜਲਾਦਾਂ ਨੇ ਕਟਾਰ ਨਾਲ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿਤਾ। ਦੁਨਾ ਸਿੰਘ ਹੰਡੂਰੀਆ ਆਪਣੀ ਲਿਖਤ "ਕਥਾ ਗੁਰੂ ਜੀ ਕੇ ਸੁਤਨ ਕੀ" ਵਿਚ ਲਿਖਦਾ ਹੈ :

*ਗੋਬਿੰਦ ਸਿੰਘ ਕੇ ਪੂਤ ਹਮ,*
*ਦਾਦੀ ਗੁਜਰੀ ਪਾਹਿ*
*"ਫਤਿਹ ਸਿੰਘ ਜੋਰਾਵਰ ਸਿੰਘ*
*ਨਾਮ ਹਮਾਰੇ ਆਹਿ।੮੨।*
*ਤਿਨੈ ਕਹਯੋ ਅਰ ਡਰਉ ਜਿਨ,*
*ਕਿਸੇ ਨ ਮਾਰਨ ਦੇਉ॥*
*ਮੁਖ ਤ੍ਰਿਣ ਮਸਤਕ ਟੇਕਯੋ,*
*ਸੀਸ ਉਤਾਰਹਿ ਲੇਹੁ।੮੩।*
*ਜਬ ਕਟਾਰ ਸੋ ਸੀਸ ਉਤਾਰੇ,*
*ਚਲਯੋ ਦੂਧ ਤਬ ਦੁਸਟ ਪਕਾਰੇ॥*
*ਝੂਠਾ ਨੰਦ ਤਬੈ ਆ ਠਾਂਢਉ,*
*ਇਨ ਕੀ ਤਲਿ ਮਮਯਾਈ ਕਾਢਹੁ॥੮੪॥*

ਕੇਸਰ ਸਿੰਘ ਛਿਬਰ ਆਪਣੀ ਰਚਨਾ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ"੯ ਵਿਚ ਅਜਿਹੇ ਵਿਚਾਰ ਹੀ ਪਰਗਟ ਕਰਦਾ ਹੋਇਆ ਲਿਖਦਾ ਹੈ :

*ਅਗੇ ਸੁਣੋ ਮਾਤਾ ਗੁਜਰੀ ਦੋਨੋ ਸਾਹਿਬਜ਼ਾਦੇ,*
*ਸਿਰਹੰਦ ਕੈਦ ਗਏ ਜੋਈ॥੫੮੯॥*
*ਨਵਾਬ ਵਜ਼ੀਰ ਖਾਂ ਸੇ ਫੜਣੇ ਲਾਏ ॥*
*ਸੁਚੇ ਪੁਰੀ ਨੇ ਚੁਗਲੀ ਕਰ ਦੋਨੋਂ ਮਰਿਵਾਏ।*
*ਸਤਿ ਵਾਰੀ ਮੂਹ ਫਿਟਕਾਰ ਕੇ,*
*ਨਾਉਂ ਝੂਠੇ ਦਾ ਲਈਐ॥*
*ਫਿਟੇ ਮੂਹ ਸਚੇ ਠੂਠੇ ਖਤਰੀ ਦਾ ਕਹੀਏ ॥੫੯੦॥*
*ਨਉ ਸਾਲ ਅਵਸਥਾ*
*ਜੋਰਾਵਰ ਸਿੰਘ ਜੀ ਭਏ॥*
*ਸਾਢੇ ਸਤਿ ਸਾਲ ਅਵਸਥਾ*
*ਫਤੇ ਸਿੰਘ ਜੀ ਲਏ॥*
*ਜੋਰਾਵਰ ਸਿੰਘ ਜੀ ਦੇ ਪ੍ਰਾਨ,*
*ਖੰਡੇ ਨਾਲ ਬੇਗ ਛੁਟ ਗਏ॥*
*ਅਧੀ ਘੜੀ ਫਤੇ ਸਿੰਘ ਜੀ ਖਰਨ ਮਰਦੇ ਭਏ।*
*ਪੁਰੀ ਝੂਠੇ ਨੇ ਚੁਗਲੀ ਕਰਿ ਕੇ ਮਰਵਾਏ॥*

ਕੇਸਰ ਸਿੰਘ ਛਿਬਰ ਨੇ ਜੋਰਾਵਰ ਸਿੰਘ ਜੀ ਦੀ ਸ਼ਹਾਦਤ ਖੰਡੇ ਨਾਲ ਹੋਈ ਲਿਖੀ ਹੈ ਅਤੇ ਫਤੇਹ ਸਿੰਘ

ਜੀ ਬਾਰੇ ਲਿਖਿਆ ਹੈ "ਚਰਨ ਮਾਰਦੇ ਭਏ" ਤੋਂ ਪ੍ਰਤਖ ਸਾਬਿਤ ਹੁੰਦਾ ਹੈ ਕਿ ਉਹਨਾਂ ਨੂੰ ਵੀ ਖੰਡੇ ਨਾਲ ਹੀ ਸ਼ਹੀਦ ਕੀਤਾ ਗਿਆ। ਇਸ ਤੋਂ ਅਗੇ ਸਰੂਪ ਦਾਸ ਭੱਲਾ ਜੀ ਦਾ ਗ੍ਰੰਥ "ਮਹਿਮਾ ਪ੍ਰਕਾਸ਼"[੯] ਦੀ ਲਿਖਤ ਵਾਚਣ ਯੋਗ ਹੈ ਜੋ ਸਾਡੇ ਵਿਚਾਰ ਦੀ ਪ੍ਰੋੜਤਾ ਕਰਦੀ ਹੈ :

"ਜੋ ਮੈਂ ਅਰਜ਼ ਕੀਆ। ਆਪ ਨੇ ਦੇਖਾ ਇਸ ਬਾਤ ਕੋ ਚਿਤ ਮੇਂ ਦੇਖਦੇ ਉਸ ਕੇ ਝੂਠਾ ਨੰਦ ਕਰਨਾ ਦ੍ਰਿੜ ਭਇਆ ਤਦ ਉਸ ਨੇ ਜਲਾਦਾਂ ਕਹੁ ਕਹਾ ਇਸ ਤਰ੍ਹਾਂ ਕਰਕੇ ਇਹ ਕਾਰਨ ਹੂਆ। ਉਸੀ ਜਗ੍ਹਾ ਦੋਨੋਂ ਸਾਹਿਬਜ਼ਾਦਿਆਂ ਕਾ ਦੁਹੇਰਾ ਜੀ ਹੈ।"

ਸੁਖਾ ਸਿੰਘ ਪੁਸਤਕ "ਗੁਰੂ ਬਿਲਾਸ ਪਾਤਸਾਹੀ ੧੦ਵੀਂ" ਵਿਚ ਇਸ ਇਤਿਹਾਸਕ ਘਟਨਾ ਬਾਰੇ ਇਸ ਪ੍ਰਕਾਰ ਲਿਖਦੇ ਹਨ :[੧੦]

*ਕੌਨ ਬਡੋ ਰਣਜੀਤ ਤੁਮੈ ਜਸ,*
*ਸੀਰ ਸੁ ਬੋਰਹਿ ਮਾਰ ਗਵਾਯੋ॥*
*ਨਾਮ ਭਯੋ ਅਬ ਹੈ ਤੁਮਰੇ ਬਾਦਸ਼ਾਹ,*
*ਮਨ ਅਖ ਅੰਧ ਲਖਾਯੋ॥ ੨੨੨॥*
*ਜੂਝ ਗਏ ਜਬ ਜੁਗ ਬੰਧਵ,*
*ਦੇਖਤ ਲੋਗ ਸਭੇ ਨਰ ਨਾਰੀ॥*
*ਸਿਖ ਹੁਤੋ ਤਿਹ ਏਕ ਬਡੋ ਘਰ,*
*ਟੋਡਰ ਮਲ ਸੁ ਤਖੁਹ ਭਾਰੀ॥*
*ਸੋ ਸੁਨ ਬਾਤਪ ਪਾਤ ਧਰਾਪਰ ਆਨ,*
*ਪੁਜਯੋ ਉਹ ਠੌਰ ਮਝਾਰੀ॥*
*ਦੈ ਧਨ ਇਤ ਘੜੀ ਕਿ ਮਲੇਛ ਛਡਾਇ,*
*ਕਹਯੋ ਗਰ ਨੰਦ ਅਵਤਾਰੀ॥੨੨੩॥*
"ਚੌਪਈ"
*ਕਾ ਨਿਰਖਾਹਿ ਵਹ ਆਮ ਸੁਆਮੀ॥*
*ਅਦਭੁਤ ਕਾਮ ਉਨ ਕਰਯੋ ਕਸਾਈ॥*
*ਦੋਊ ਸਿਸਨ ਕੇ ਸੀਸ ਉਤਾਰੀ॥*
*ਕਏ ਕਾਟ ਉਨ ਅਧਮ ਯਵਾਰੀ॥ ੨੨੪॥*

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਪ੍ਰਥਾਇ ਰਤਨ ਸਿੰਘ ਭੰਗੂ ਦੀ ਲਿਖਤ "ਪ੍ਰਾਚੀਨ ਪੰਥ ਪ੍ਰਕਾਸ਼" ਵੀ ਵਾਚਣ ਯੋਗ ਹੈ:[੧੧]

*ਯਹ ਸੁਨ ਬਾਲਕ ਨੇਂ ਗੁਸਾ ਆਯੋ,*
*ਹਮਰੇ ਪਿਤਾ ਕੋ ਸਕੈਂ ਮਰਵਾਯੋਂ॥*
*ਹਮਰੋ ਪਿਤਾ ਬਡ ਰਖਤ ਹਥਯਾਰ।*
*ਮਾਰਨ ਵਾਹ ਵਹ ਲਏ ਮਾਰ॥੨੮॥*
*ਸੁਨ ਨਵਾਬ ਯੋ ਸੁਖਨ ਉਚਾਰੇ।*
*ਹੈਂ ਇਹ ਲਰਕੇ ਜਿਬਹ ਕਰਨੇ ਵਾਰ॥*
*ਜੇ ਇਹ ਹੋਹਿ ਨ ਮੁਸਲਮਾਨ।*
*ਕਰੋ ਜਿਸਹ ਇਨ ਮਾਰੋ ਜਾਨ॥ ੨੯॥*

"ਦੋਹਰਾ"
*ਇਤਕ ਕਰੀ ਜਬ ਦੁਸਟ ਸੁਨਿ*
*ਤੁਰਕ ਭਏ ਪਰਸੰਨ॥*
*ਫੜੇ ਘਸੀਟੇ ਰੋਵਤੈ ਆਸੋ*
*ਉਨੈ ਨ ਤਰਸ ਮਨ॥੩੦॥*
"ਚੌਪਈ"
*ਹਤੋ ਉਹਾਂ ਥੇ ਛੁਰੋ ਇਕ ਵਾਰ॥*
*ਦੇ ਗੋਡੇ ਹੇਠ ਕਰ ਜਿਬਹ ਡਾਰੋ॥*
*ਤੜਫ ਤੜਫ ਗਈ ਜਿੰਦ ਉਡਾਇ॥*
*ਇਮ ਸੀਰ ਖੋਰ ਦੁਇ ਗਏ ਕਤਲਾਇ॥੩੧॥*

ਮਹਾਂਕਵਿ ਸੰਤੋਖ ਸਿੰਘ ਜੀ ਦਾ ਕਾਵਿ ਗ੍ਰੰਥ "ਗੁਰੂ ਪ੍ਰਤਾਪ ਸੂਰਜ"[੧੨] ਸਿਖ ਇਤਿਹਾਸ ਬਾਰੇ ਅਦੁਤੀ ਕਾਵਿ ਸੰਗ੍ਰਹਿ ਹੈ ਜਿਸ ਵਿਚ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਵਿਸਥਾਰ ਪੂਰਬਕ ਕਵੀ ਦੁਆਰਾ ਵਰਨਣ ਕੀਤਾ ਗਿਆ ਹੈ। ਇਸ ਗ੍ਰੰਥ ਵਿਚ ਵੀ ਸਾਹਿਬਜ਼ਾਦਿਆਂ ਨੂੰ ਜਲਾਦਾਂ ਦੁਆਰਾ ਸ਼ਹੀਦ ਹੁੰਦੇ ਦਸਿਆ ਹੈ:

*ਅਧਮ ਤਬੈ ਤਰਵਾਰ ਚਲਾਈ॥*
*ਸਿਰ ਜੁਝਾਰ ਸਿੰਘ ਦਯੋ ਗਿਰਾਈ॥*
*ਬਹਰ ਦੂਸਰੋ ਵਾਰ ਪ੍ਰਹਾਰਾ॥*
*ਫਤੇ ਸਿੰਘ ਕੋ ਸੀਸ ਉਤਾਰਾ॥੧॥*
*ਹਾਹਾਕਾਰ ਜਹਾਂ ਕਹਿੰ ਭਯੋ॥*
*ਜੋ ਜੋ ਸ਼ਬਦ ਸੁਰਨਿ ਮਹਿ ਭਯੋ॥*
*ਧੰਨ ਗੁਰੂ ਸੁਤ ਧੀਰਜ ਧਾਰੀ॥*
*ਧਰਮ ਹੇਤ ਸਿਸ ਦੀਯੋ ਉਤਾਰੀ॥੧੨॥*

ਨਿਰਮਲੇ ਸੰਤ ਪੰਡਤ ਗੁਲਾਬ ਸਿੰਘ ਜੀ (ਲਗਭਗ ੧੯੫੫ ਈਸਵੀ) ਰਚਿਤ ਦਸ ਗੁਰੂ ਸਾਹਿਬਾਨ ਬਾਰੇ "ਗੁਰ ਪ੍ਰਣਾਲੀ" ਵਿਚ ਸਾਹਿਬਜ਼ਾਦਿਆਂ ਬਾਰੇ ਇਸ ਪਰਕਾਰ ਲਿਖਦੇ ਹਨ:

"ਅਰ ਦੋ ਸਾਹਿਬਜ਼ਾਦੇ ਜੋਰਾਵਰ ਸਿੰਘ ਨਉ ਬਰਖ ਕੀ ਉਮਰ ਮੇਂ। ਅਰ ਫਤੇ ਸਿੰਘ ਸਾਤ ਬਰਖ ਦੋ ਮਹੀਨੇ ਘਾਟ ਕੀ ਉਮਰ ਮੇਂ ਸੰਮਤ ੧੭੬੨ ਪੋਹ ਕੀ ਤੀਸਰੀ ਮੰਗਲਵਾਰ ਸਵਾ ਪਹਿਰ ਦਿਨ ਚੜ੍ਹੇ ਮਲੇਛੋਂ ਨੇ ਫਿਟ ਮੂੰਹੀ ਸਰਹੰਦ ਬਿਖੈ ਉਦਰ ਚਾਕ ਕਰਕੇ ਸ਼ਹੀਦ ਕਰੇ। ਅਰ ਸਰੀਰੋਂ ਕੇ ਸਸਕਾਰ ਸਿਖਾਂ ਨੇ ਪੁਲਾਂ ਪਾਸ ਸਹਰ ਤੇ ਬਾਹਰ ਕਰੇ। ਉਸ ਅਸਥਾਨ ਕਾ ਨਾਮ 'ਜੋਤੀ ਸਰੂਪ' ਹੈ। ਅਰ ਦੇਹਰੇ ਅੰਤਰ ਜਹਾਂ ਸਰੀਰ ਛੁਟੇ ਹੈ, ਉਹਾਂ ਹੈ-ਜਿਸ ਕਉ ਫਤੇਗੜ੍ਹ ਕਹਤੇ ਹੈਂ।"

ਮਹੰਤ ਸੁਮੇਰ ਸਿੰਘ ਪਟਨਾ ਸਾਹਿਬ ਵਾਲੇ ਗ੍ਰੰਥ "ਗੁਰੂ ਪਦ ਪ੍ਰੇਮ ਪ੍ਰਕਾਸ਼"[੧੩] ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇਸ ਪ੍ਰਕਾਰ ਲਿਖਦੇ ਹਨ :

*ਤਬ ਬਜੀਦ ਖਾ ਆਗਿਆ ਦਈ॥*
*ਕਾਟਹੁ ਸੀਸ ਦੇਰ ਨਹਿੰ ਕਈ॥*

*ਪੁਨ ਮਲੇਰੀਅਹਿ ਬਹੁ ਸਮਝਾਯੋ।*
*ਸੀਰ ਖੋਰ ਕਰ ਪਾਪ ਸੁਭਾਯੋ॥*
*ਬੋਲ ਚਾਲ ਮਹਿ ਸੁਰ ਨਾਲ॥*
*ਯਹ ਕੁਲ ਰੀਤ ਜੁ ਸੁਨਤ ਸਬਾਬ॥*
*ਗਿਲਜਨ ਕਿਓ ਅਧਰਮ ਅਪਾਰਾ॥*
*ਦਯੋ ਸੀਸ ਬਾਲਕਨ ਉਤਾਰਾ॥*
*ਤੁਰਨ ਸੀਰ ਭਾਰ ਯਹ ਭਾਰਾ॥*
*ਜੇ ਹੈ ਕਿਓ ਹੂੰ ਨਾਹਿ ਉਤਾਰਾ॥*

ਨਿਰਮਲੇ ਵਿਦਵਾਨ, ਗਿਆਨੀ ਗਿਆਨ ਸਿੰਘ ਜੀ "ਸ੍ਰੀ ਗੁਰੂ ਪੰਥ ਪ੍ਰਕਾਸ਼" ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇਸ ਪ੍ਰਕਾਰ ਵਿਚਾਰ ਪ੍ਰਗਟ ਕਰਦੇ ਹਨ :[੧੪]

*ਸੁਨਿ ਨਾਜਮ ਜੀ ਹਮਾਰੀ ਬਾਤੈ।*
*ਕਹੋ ਨੀਤਿ ਕੀ ਰੀਤ ਵਖਯਾਤੈ॥*
*ਸਰਪ ਸੁਤਨ ਕੋ ਸਭੀ ਬਿਚਾਰੈ॥*
*ਤਿਨਕਾ ਕਹਾਂ ਵਿਗਾਰ ਨਿਹਾਰੈ॥੬੮॥*
*ਤੱਸੇ ਜੋ ਸਤਰੂ ਕਾ ਬੇਟਾ॥*
*ਚਹੀਏ ਛੋਟਾ ਬੜਾ ਸਮੇਟਾ॥*
*ਪਨ ਯਹਿ ਉਸੀ ਸਰਪ ਕੇ ਬੇਟੇ।*
*ਹੈ ਜਿਨ ਲਾਖੋਂ ਤੁਰਕ ਸਮੇਟੇ॥੬੯॥*
*ਦੋਸ਼ ਅਦੋਸ਼ ਨ ਜਰਾ ਵਿਚਾਰੋ॥*
*ਕਤਲ ਕਰਵੋ ਬਿਨਾ ਅਵਾਰੋ॥*
*ਮਾਨ ਬਜੀਦੋ ਕਹਯੋ ਜਲਾਦਨ॥*
*ਮਾਰੋ ਗਰਦਨ ਇਕ ਗੁਰ ਜਾਦਨ॥੭੦॥*
*ਸਯਦ ਹੁਤੇ ਸਮਾਣੇ ਕੇਰੇ॥*
*ਰਾਹੇ ਕਤਲ ਹਿਤ ਉਨ ਬਿਨਾਂ ਦੇਰੇ।*
*ਤਬਗੁਰ ਸੁਤ ਨਿਜ ਸ਼ਕਤੀ ਸੰਗੈ॥*
*ਗਏ ਤਿਆਗ ਤ੍ਰਿਣ ਜਯੋ ਨਿਜ ਅੰਗੈ॥੭੨॥*
*ਸੁਮਨ ਮਾਲ ਰਾਜਗਰ ਤੇ ਜੈਸੇ॥*
*ਮਿਰਤ ਤਜੇ ਤਨ ਤਿਨਹੂ ਜੈਸੇ॥*
*ਪੇਖ ਜਲਾਦ ਰਹੇ ਹੈਰਾਨੇ॥*
*ਫਿਰ ਤਿਨ ਕਰੀ ਆਪਨੀ ਬਾਨੇ॥੭੨॥*
*ਲੋਬਨ ਕੀ ਗਰਦਨ ਕੇ ਵੀਚੈ॥*
*ਫੇਰੇ ਛੁਰੇ ਤਿਨੋ ਤਬ ਨੀਚੈ॥*
*ਕਰੇ ਕਤਲ ਦਿਖਰਾਵਨ ਹੇਤੰ॥*
*ਯਹ ਸਬਹਨ ਤਹਿ ਲਖਯੋ ਨ ਭੇਤੰ॥੭੩॥*

ਇਹ ਕੁਝ ਕੁ ਅਤਿ ਪ੍ਰਾਚੀਨ ਇਤਿਹਾਸਕ ਗ੍ਰੰਥਾਂ 'ਚੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਹਵਾਲੇ ਦਿਤੇ ਗਏ ਹਨ। ਇਹਨਾਂ ਤੋਂ ਬਿਨਾਂ ਹੋਰ ਵੀ ਅਨੇਕ ਪੁਸਤਕਾਂ ਦੇ ਹਵਾਲੇ ਦਿਤੇ ਜਾ ਸਕਦੇ ਹਨ।

ਸਿੱਟਾ : ਉਪਰੋਕਤ ਇਤਿਹਾਸਕ ਗ੍ਰੰਥਾਂ ਦੇ ਹਵਾਲਿਆਂ ਦੇ ਆਧਾਰ ਤੇ ਮੈਂ ਕਹਿ ਸਕਦਾ ਹਾਂ ਕਿ ਜਦੋਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਛੱਡਿਆ ਤਾਂ ਛੋਟੇ ਸਾਹਿਬਜ਼ਾਦੇ, ਸਰਸਾ ਨਦੀ ਦੇ ਕੰਢੇ ਪਾਤਸ਼ਾਹ ਜੀ ਤੋਂ ਵਿਛੜੇ ਨਹੀਂ, ਸਗੋਂ ਉਹ ਅਤੇ ਮਾਤਾ ਗੁਜਰੀ ਜੀ ਕੁਝ ਸੇਵਕਾਂ (ਦੁਨਾ ਸਿੰਘ ਹੰਡੂਰੀਆ ਅਤੇ ਇਕ ਦਾਸੀ) ਨਾਲ ਗੁਰੂ ਜੀ ਸਮੇਤ ਚਮਕੌਰ ਸਾਹਿਬ ਪਹੁੰਚੇ ਸਨ। ਗੁਰੂ ਜੀ ਤਾਂ ਉਥੋਂ ਚੌਧਰੀ ਦੀ ਹਵੇਲੀ ਵਿਚ ਜਾ ਕੇ ਹਵੇਲੀ ਤੋਂ ਗੜ੍ਹੀ ਦਾ ਕੰਮ ਲਿਆ ਪਰ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦੇ ਦੁਨਾ ਸਿੰਘ ਹੰਡੂਰੀਆ ਨਾਲ ਕੁੰਮੇ ਮਾਸ਼ਕੀ ਦੇ ਘਰ ਚਲੇ ਗਏ। ਉਥੋਂ ਮਸੰਦ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਲੈ ਗਏ। ਰਾਤ ਦੇ ਹਨੇਰੇ ਵਿਚ ਉਨ੍ਹਾਂ ਨੇ ਮੋਹਰਾਂ ਦੀ ਭਰੀ ਖੁਰਜੀ ਲੁਕਾ ਲਈ ਅਤੇ ਮੁਖਬਰੀ ਕਰ ਕੇ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਮੁਗਲ ਹਕੂਮਤ ਕੋਲ ਪਕੜਾ ਦਿਤਾ। ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਸਰਹੰਦ ਲਿਜਾਇਆ ਗਿਆ ਤੇ ਸਾਹਿਬਜ਼ਾਦਿਆਂ ਨੂੰ ਅਨੇਕ ਤਸੀਹੇ ਦਿਤੇ, ਫਿਰ ਅਖੀਰ ਜਲਾਦਾਂ ਨੇ ਤਲਵਾਰ ਨਾਲ ਉਹਨਾਂ ਨੂੰ ਸ਼ਹੀਦ ਕਰ ਦਿੱਤਾ। ਉਪਰੋਕਤ ਗ੍ਰੰਥਾਂ ਦੇ ਪਰਮਾਣਾਂ ਦੀ ਰੋਸ਼ਨੀ ਵਿਚ ਮੈਂ ਕਹਿ ਸਕਦਾ ਹਾਂ ਕਿ ਗੰਗੂ ਬ੍ਰਾਹਮਣ ਮਿਥਿਹਾਸਕ ਪਾਤਰ ਹੈ, ਉਸ ਦਾ ਸਾਹਿਬਜ਼ਾਦਿਆਂ ਅਤੇ ਗੁਰੂ ਘਰ ਨਾਲ ਕੋਈ ਦੂਰ ਦਾ ਵਾਸਤਾ ਵੀ ਨਹੀਂ ਸੀ, ਉਹ ਇਕ ਕਲਪਿਤ ਪਾਤਰ ਹੈ ਜੋ ਸਾਡੇ ਅਜੋਕ ਲਿਖਾਰੀਆਂ ਦੀ ਕਲਪਨਾ ਹੈ।

**ਫੁਟ ਨੋਟ —**

੧. ਪਿਆਰਾ ਸਿੰਘ ਪਦਮ, 'ਸਾਹਿਬਜ਼ਾਦੇ', ਪੰਨਾ ੧੫
੨. ਪਿਆਰਾ ਸਿੰਘ ਪਦਮ, 'ਜ਼ਫ਼ਰਨਾਮਾ', ਪੰਨਾ ੬੨
੩. 'ਪਰਖ'॥ ਚੰਡੀਗੜ੍ਹ, ੧੯੭੨, ਪੰਨਾ ੧੫੦ (ਰਚਨਕਾਲ ੧੭੬੯ ਈਸਵੀ)
੪. ਇਹ ਲਿਖਤ ੧੭੬੪ ਈ. ਦੀ ਰਚਨਾ ਹੈ।
੫. (ਪਿਆਰਾ ਸਿੰਘ ਪਦਮ ਦੇ ਹਵਾਲੇ ਅਨੁਸਾਰ, 'ਚਾਰ ਸਾਹਿਬਜ਼ਾਦੇ', ਪੰਨੇ ੨੨-੨੩)
੬. 'ਉਕਤ', ਪੰਨੇ ਉਹੀ।
੭. ਪਿਆਰਾ ਸਿੰਘ ਪਦਮ (ਸੰ.) 'ਗੁਰੂ ਕੀਆਂ ਸਾਖੀਆਂ', ਪਟਿਆਲਾ, ਪੰਨਾ ੧੪੬
੮. 'ਪਿਠਅੰਕਤ'
੯. 'ਪਿਠਅੰਕਤ', ਪੰਨਾ ੮੭੭.
੧੦. ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੦, ਪੰਨਾ ੩੨੨.
੧੧. 'ਪਿਠਅੰਕਤ', ਪੰਨਾ ੮੩.
੧੨. 'ਗੁਰ ਪ੍ਰਤਾਪਿ ਸੂਰਜ' (ਪਥਰ ਛਾਪ), ਲਾਹੌਰ, ੧੯੯੨, ਪੰਨਾ ੨੨੨.
੧੩. 'ਨਿਰੀਖਿਅਕ', ਅਕਤੂਬਰ, ੧੯੮੦ (ਰਚਨਕਾਲ ੧੯੨੩ ਬਿਕਰਮੀ ੧੯੬੬ ਈਸਵੀ)
੧੪. 'ਪਿਠਅੰਕਤ' ਪੰਨੇ ੧੬੫੫-੫੬. ❖

# ਲਾਸਾਨੀ ਸ਼ਹਾਦਤਾਂ

> ਮੌਤ ਦਾ ਭੈ ਚੰਗੇ ਭਲੇ ਅਤੇ ਵੱਡੀ ਉਮਰ ਵਾਲਿਆਂ ਨੂੰ ਵੀ ਡੋਲਣ ਲਗਾ ਦਿੰਦਾ ਹੈ, ਪਰ ਕੋਮਲ ਅਤੇ ਕੱਚੀ ਉਮਰ ਦੇ ਬੱਚਿਆਂ ਨੇ ਹੌਸਲੇ ਅਤੇ ਦਲੇਰੀ ਨਾਲ ਜਿਸ ਤਰ੍ਹਾਂ ਹਾਲਾਤ ਦਾ ਸਾਹਮਣਾ ਕਰਕੇ ਸ਼ਹੀਦੀ ਪ੍ਰਾਪਤ ਕੀਤੀ, ਉਸਨੇ ਅੱਗੇ ਆਉਂਦੇ ਸਮੇਂ ਵਿੱਚ ਨਿਰਭੈ ਹੋਕੇ ਹੌਸਲੇ ਨਾਲ ਧਰਮ ਤੋਂ ਕੁਰਬਾਨ ਹੋਣ ਲਈ ਚਾਨਣ ਮੁਨਾਰੇ ਦਾ ਕੰਮ ਕੀਤਾ।

✍ ਜਸਵਿੰਦਰ ਸਿੰਘ ਹਿਸਟੋਰੀਅਨ

ਸਿੱਖ ਇਤਿਹਾਸ ਲਾਸਾਨੀ ਘਟਨਾਵਾਂ ਨਾਲ ਭਰਿਆ ਹੋਇਆ ਹੈ। ਜਿਨ੍ਹਾਂ ਦੀ ਮਿਸਾਲ ਕਿਧਰੇ ਵੀ ਮਿਲਣੀ ਮੁਸ਼ਕਿਲ ਹੈ। ਸਿੱਖ ਸਤਿਗੁਰੂਆਂ ਦੇ ਲੋਕ ਕਲਿਆਣ ਅਤੇ ਭਲਾਈ ਲਈ ਉਪਦੇਸ਼, ਗੁਰਬਾਣੀ, ਸ਼ਹਾਦਤਾਂ ਅਤੇ ਸਿੱਖਾਂ ਦੇ ਸੂਰਬੀਰਤਾ ਭਰੇ ਕਰਨਾਮਿਆਂ ਨੇ ਇਸ ਸਾਰੇ ਵਿਰਸੇ ਨੂੰ ਅਮੀਰ ਅਤੇ ਵਿਲੱਖਣ ਬਣਾਇਆ ਹੋਇਆ ਹੈ। ਇਸੇ ਵਿਰਸੇ ਦੀ ਯਾਦ ਵਜੋਂ ਸਾਲ ੨੦੦੪ ਵਿਚ ਤਿੰਨ ਸ਼ਤਾਬਦੀਆਂ ਆ ਰਹੀਆਂ ਹਨ- ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਉਤਸਵ, ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦਾ ੪੦੦ ਸਾਲਾ 'ਪਹਿਲਾ ਪ੍ਰਕਾਸ਼' ਦਿਵਸ ਅਤੇ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਾਰੇ ਸਾਹਿਜ਼ਾਦਿਆਂ ਦੇ ਚਮਕੌਰ ਅਤੇ ਸਰਹਿੰਦ ਵਿਖੇ ਸ਼ਹੀਦੀਆਂ ਪਾਉਣ ਦੇ ੩੦੦ ਸਾਲਾ ਸ਼ਹੀਦੀ ਦਿਵਸ। ਇਹ ਸਾਰੀਆਂ ਸ਼ਤਾਬਦੀਆਂ ਬੜੇ ਹੀ ਉਤਸ਼ਾਹ ਅਤੇ ਸਤਿਕਾਰ ਨਾਲ ਇਸ ਸਾਲ ਮਨਾਈਆਂ ਜਾਣਗੀਆਂ। ਇਸ ਲੇਖ ਵਿਚ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਲਿਖ ਰਿਹਾ ਹਾਂ।

ਇਤਿਹਾਸ ਗਵਾਹ ਹੈ ਕਿ ਚਾਰਾਂ ਸਾਹਿਬਜ਼ਾਦਿਆਂ ਦੀ ਕੁਰਬਾਨੀ ਲਾਸਾਨੀ ਸੀ, ਵਿਸ਼ੇਸ਼ਕਰ ਛੋਟੇ ਦੋਨਾਂ ਸਾਹਿਬਜ਼ਾਦਿਆਂ ਦੀ ਕਿਉਂਕਿ ਛੋਟੇ ਸਾਹਿਬਜ਼ਾਦਿਆਂ ਦੀ ਉਮਰ ਕੇਵਲ ਸੱਤ ਅਤੇ ਨੌਂ ਸਾਲ ਦੀ ਹੀ ਸੀ ਜਦੋਂ ਉਹਨਾਂ ਨੂੰ ਜ਼ਾਲਮ ਮੁਗਲ ਹਕੂਮਤ ਦੇ ਸੂਬੇਦਾਰ ਦੀ ਕਚਹਿਰੀ ਵਿਚ ਭਿਆਨਕ ਵਾਤਾਵਰਣ ਦਾ ਸਾਹਮਣਾ ਕਰਨਾ ਪਿਆ ਸੀ। ਮੌਤ ਦਾ ਭੈ ਚੰਗੇ ਭਲੇ ਅਤੇ ਵੱਡੀ ਉਮਰ ਵਾਲਿਆਂ ਨੂੰ ਵੀ ਡੋਲਣ ਲਗਾ ਦਿੰਦਾ ਹੈ, ਪਰ ਕੋਮਲ ਅਤੇ ਕੱਚੀ ਉਮਰ ਦੇ ਬੱਚਿਆਂ ਨੇ ਹੌਸਲੇ ਅਤੇ ਦਲੇਰੀ ਨਾਲ ਜਿਸ ਤਰ੍ਹਾਂ ਹਾਲਾਤ ਦਾ ਸਾਹਮਣਾ ਕਰਕੇ ਸ਼ਹੀਦੀ ਪ੍ਰਾਪਤ ਕੀਤੀ, ਉਸਨੇ ਅੱਗੇ ਆਉਂਦੇ ਸਮੇਂ ਵਿੱਚ ਨਿਰਭੈ ਹੋਕੇ ਹੌਸਲੇ ਨਾਲ ਧਰਮ ਤੋਂ ਕੁਰਬਾਨ ਹੋਣ ਲਈ ਚਾਨਣ ਮੁਨਾਰੇ ਦਾ ਕੰਮ ਕੀਤਾ।

੨੧ ਦਸੰਬਰ ੧੭੦੪ ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦਾ ਕਿਲਾ ਖਾਲੀ ਕਰ ਦਿੱਤਾ। ਮੁਗਲ ਫ਼ੌਜਾਂ ਆਪਣੀਆਂ ਸੁਗੰਧਾਂ ਵਿਸਾਰ ਕੇ ਗੁਰੂ ਸਾਹਿਬ ਜੀ ਅਤੇ ਉਹਨਾਂ ਦੇ ਸਿੱਖਾਂ ਤੇ ਟੁੱਟ ਪਏ। ਹਨੇਰੇ ਵਿੱਚ ਮੱਚੀ ਲੜਾਈ ਅਤੇ ਦੌੜ ਭੱਜ ਦਾ ਨਤੀਜਾ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਦੋਵੇਂ ਛੋਟੇ ਸਾਹਿਬਜ਼ਾਦੇ, ਮਹਿਲ ਅਤੇ ਮਾਤਾ ਗੁਜਰੀ ਜੀ ਵਿੱਛੜ ਗਏ। ਹਾਲਾਤਾਂ ਦੇ ਪ੍ਰਣਾਮ ਸਵਰੂਪ ਗੁਰੂ ਗੋਬਿੰਦ ਸਿੰਘ ਜੀ ਆਪਣੇ ਦੋਨ੍ਹਾਂ ਵੱਡੇ ਸਾਹਿਬਜ਼ਾਦਿਆਂ ਅਤੇ ਕੁਝ ਕੁ ਪਿਆਰੇ ਸਿੰਘਾਂ ਸਣੇ ਚਮਕੌਰ ਆ ਪੁੱਜੇ ਅਤੇ ਲਗਾਤਾਰ ਵੈਰੀ ਦਾ ਸਾਹਮਣਾ ਕਰਦੇ ਹੋਏ, ਇਕ ਕੱਚੀ ਜਿਹੀ ਹਵੇਲੀ ਵਿਚ ਆ ਠਹਿਰੇ। ਇਸ ਥਾਂ ਦਾ ਮਾਲਕ ਰੂਪ ਚੰਦ ਸੀ ਅਤੇ ਇਸ ਹਵੇਲੀ ਨੂੰ ਕੱਚੀ ਗੜ੍ਹੀ ਵੀ ਕਿਹਾ ਜਾਂਦਾ ਸੀ। ਇਸ ਚਮਕੌਰ ਦੀ ਗੜ੍ਹੀ ਵਿਚ ਆਪਣੇ ਨਾਲੋਂ ਬਹੁਤ ਵੱਡੀ ਗਿਣਤੀ ਵਿਚ ਆ ਇਕੱਠੇ ਹੋਏ ਹਕੂਮਤ ਦੇ ਫ਼ੌਜੀਆਂ ਨਾਲ ਲੜਦੇ ਹੋਏ ਗੁਰੂ ਜੀ ਦੇ ਦੋਨੋਂ

ਵੱਡੇ ਸਾਹਿਬਜ਼ਾਦੇ, ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ, ਪੰਜਾਂ ਪਿਆਰਿਆਂ ਵਿਚੋਂ ਤਿੰਨ ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਅਤੇ ਭਾਈ ਹਿੰਮਤ ਸਿੰਘ ਆਪਣੇ ਸਾਥੀ ਸਿੱਖਾਂ ਸਹਿਤ ਸ਼ਹੀਦ ਹੋ ਗਏ। ਬਚੇ ਸਿੱਖਾਂ ਸੇਵਕਾਂ ਦੀ ਅਰਜ਼ ਪ੍ਰਵਾਨ ਕਰ ਅਤੇ ਸਮਾਂ ਵਿਚਾਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਆਪ ਰਾਤ ਦੇ ਹਨੇਰੇ ਵਿਚ ਸਫਲਤਾਪੂਰਵਕ ਉਸ ਗੜ੍ਹੀ ਵਿਚੋਂ ਸਕੁਸ਼ਲ ਨਿਕਲ ਗਏ।

ਚਮਕੌਰ ਦੀ ਗੜ੍ਹੀ ਵਿਚ ਆਪਣੇ ਤੋਂ ਕਈ ਗੁਣਾ ਜ਼ਿਆਦਾ ਦੁਸ਼ਮਣ ਦਾ ਟਾਕਰਾ ਜਿਸ ਦਲੇਰੀ ਅਤੇ ਸੂਰਬੀਰਤਾ ਨਾਲ ਗੁਰੂ ਸਾਹਿਬ ਜੀ ਦੇ ਸਾਹਿਬਜ਼ਾਦਿਆਂ, ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ ਨੇ ਕੀਤਾ ਸੀ, ਉਹ ਬੇ-ਮਿਸਾਲ ਤਾਂ ਸੀ ਹੀ, ਉਸ ਤੋਂ ਵੀ ਵੱਡੀ ਗੱਲ ਇਹ ਸੀ ਕਿ ਉਹਨਾਂ ਦੇ ਗੁਰੂ ਪਿਤਾ ਜੀ ਨੇ ਜੋ ਅਣਖ ਦੀ ਜੋਤ ਜਗਾਈ ਸੀ, ਇਹਨਾਂ ਸਾਹਿਬਜ਼ਾਦਿਆਂ ਨੇ ਉਸ ਨੂੰ ਹੋਰ ਵੀ ਪ੍ਰਚੰਡ ਰੂਪ ਦੇ ਦਿੱਤਾ।

ਸ਼ਹਾਦਤ ਦੀ ਇਸੇ ਲੜੀ ਦਾ ਨਾਲ ਦਾ ਅਤੇ ਦੂਸਰਾ ਭਾਗ। ਅਨੰਦਪੁਰ ਤੋਂ ਨਿਕਲਦੇ ਸਮੇਂ ਮੁਗਲ ਹਕੂਮਤ ਦੇ ਸਿਪਾਹਸਲਾਰਾਂ ਦੀ ਵਾਦਾ-ਖ਼ਲਾਫੀ ਕਾਰਨ ਉਪਜੀ ਲੜਾਈ ਦੇ ਪਰਿਣਾਮ ਸਵਰੂਪ ਦੋਨੋਂ ਛੋਟੇ ਸਾਹਿਬਜ਼ਾਦੇ, ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਗੁਰੂ ਗੋਬਿੰਦ ਸਿੰਘ ਤੋਂ ਵਿਛੜ ਗਏ ਅਤੇ ਹਾਲਾਤ ਐਸੇ ਬਣੇ ਕਿ ਦਾਦੀ ਅਤੇ ਪੋਤਰਿਆਂ ਨੂੰ ਵੱਡੇ ਇਨਾਮ ਦੇ ਲਾਲਚ ਵਿਚ ਪਕੜ ਕੇ ਸੂਬਾ ਸਰਹਿੰਦ ਵਜ਼ੀਰ ਖਾਂ ਪਾਸ ਭੇਜ ਦਿੱਤਾ ਗਿਆ। ਹੁਣ ਸ਼ੁਰੂ ਹੁੰਦਾ ਹੈ ਨਿਕੀਆਂ ਜਿੰਦਾਂ, ਵੱਡੇ ਕਾਰਨਾਮੇ। ਦੋਨਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਠੰਡੇ ਬੁਰਜ ਵਿਚ ਗਰਿਫਤਾਰ ਕਰਕੇ ਰੱਖਿਆ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਤੋਂ ਅਤੇ ਫੇਰ ਚਮਕੌਰ ਦੀ ਕਮਜ਼ੋਰ ਜਿਹੀ ਗੜ੍ਹੀ ਵਿਚੋਂ ਸੁਰੱਖਿਅਤ ਨਿਕਲ ਜਾਣ ਕਰਕੇ ਸੂਬਾ ਵਜ਼ੀਰ ਖਾਂ ਬਹੁਤ ਔਖਾ ਅਤੇ ਦੁਖੀ ਸੀ। ਹੁਣ ਉਸ ਦੇ ਪ੍ਰਮੁੱਖ ਨਿਸ਼ਾਨਾ, ਗੁਰੂ ਸਾਹਿਬ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਉਸ ਦੀ ਕੈਦ ਵਿਚ ਸਨ। ਇਸ ਲਈ ਉਹ ਆਪਣੀ ਸਾਰੀ ਭੜਾਸ ਇਹਨਾਂ ਤੇ ਉਤਾਰ ਦੇਣੀ ਚਾਹੁੰਦਾ ਸੀ। ਉਸ ਨੂੰ ਯਕੀਨ ਸੀ ਕਿ ਮੌਤ ਦਾ ਭਿਆਨਕ ਢੰਗ ਅਤੇ ਡਰ ਦਿਖਾ ਕੇ ਉਹ ਛੋਟੇ ਛੋਟੇ ਬੱਚਿਆਂ ਨੂੰ ਛੇਤੀ ਹੀ ਮੁਸਲਮਾਨ ਬਣਾ ਲਵੇਗਾ। ਇਸ ਤਰ੍ਹਾਂ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਨੀਚਾ ਦਿਖਾ ਸਕੇਗਾ।

ਦੋਨਾਂ ਛੋਟੇ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਨੂੰ ਬਿਨਾਂ ਦਾਦੀ ਦੇ, ਦਰਬਾਰ ਵਿਚ ਪੇਸ਼ ਕੀਤਾ ਗਿਆ। ਵਜ਼ੀਰ ਸੁੱਚਾ ਨੰਦ ਸੂਬੇ ਦੀ ਮਦਦ ਕਰ ਰਿਹਾ ਸੀ ਅਤੇ ਹਰ ਤਰ੍ਹਾਂ ਦੀ ਸਲਾਹ ਦੇ ਰਿਹਾ ਸੀ। ਵਜ਼ੀਰ ਖਾਂ ਚਮਕੌਰ ਵੱਲੋਂ ਅਸਫਲ ਹੋ ਕੇ ਅਜੇ ਆਇਆ ਹੀ ਸੀ। ਉਸਨੇ ਆਪਣੀ ਅਸਫਲਤਾ ਦਾ ਸਾਰਾ ਗੁੱਸਾ ਬੱਚਿਆਂ ਤੇ ਲਾਹਿਆ। ਉਹਨਾਂ ਨੂੰ ਸਜ਼ਾ-ਇ-ਮੌਤ ਬਾਰੇ ਦੱਸਿਆ ਗਿਆ ਅਤੇ ਇਸ ਤੋਂ ਬਚਾਅ ਲਈ ਦੱਸਿਆ ਗਿਆ ਕਿ ਉਹ ਇਸਲਾਮ ਕਬੂਲ ਕਰ ਲੈਣ। ਉਹਨਾਂ ਬੱਚਿਆਂ ਦੀ ਜਾਨ ਬਖ਼ਸ਼ੀ ਤਾਂ ਹੋਵੇਗੀ ਹੀ,ਅੱਗੇ ਤੋਂ ਵਧੀਆ ਜ਼ਿੰਦਗੀ ਦੇ ਸਾਰੇ ਸਾਧਨ ਉਹਨਾਂ ਲਈ ਮੁਹੱਈਆ ਰਹਿਣਗੇ। ਲੇਕਿਨ ਵਜ਼ੀਰ ਖਾਂ ਏਥੇ ਵੀ ਅਸਫ਼ਲ ਹੀ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਛੋਟੇ ਸਾਹਿਬਜ਼ਾਦਿਆਂ ਆਪਣੀ ਉਮਰ ਤੋਂ ਕਿਤੇ ਵੱਧ ਸਿਆਣਪ ਤੇ ਦਲੇਰੀ ਦਿਖਾਈ ਅਤੇ ਆਪਣੇ ਗੁਰੂ ਪਿਤਾ ਦੇ ਉਪਦੇਸ਼ਾਂ ਤੇ ਪਹਿਰਾ ਦਿੰਦਿਆਂ ਹੋਇਆਂ ਅਡੋਲਤਾ ਅਤੇ ਨਿਡਰਤਾ ਨਾਲ ਸੂਬੇ ਨੂੰ ਮੂੰਹ ਤੋੜਵਾਂ ਉੱਤਰ ਦਿੱਤਾ। ਭਰੀ ਕਚਹਿਰੀ ਵਿਚ ਵਜ਼ੀਰ ਖਾਂ ਦੀ ਮਿੱਟੀ ਪਲੀਤ ਹੋਈ। ਫੇਰ ਵੀ ਸੂਬੇ ਨੇ ਮੌਤ ਦਾ ਜੋਰਦਾਰ ਡਰ ਦੇ ਕੇ ਅਗਲੇ ਦਿਨ ਫੇਰ ਪੇਸ਼ ਕਰਨ ਦਾ ਹੁਕਮ ਦਿੱਤਾ।

ਗੱਲ ਅਗਲੇ ਦਿਨ ਵੀ ਉਹੀ ਰਹੀ। ਦੋਨਾਂ ਸਾਹਿਬਜ਼ਾਦਿਆਂ ਨੂੰ ਮੌਤ ਦਾ ਕੋਈ ਭੈ ਨਹੀਂ ਸੀ। ਉਹਨਾਂ ਦੇ ਚਿਹਰਿਆਂ ਤੇ ਜਲਾਲ ਸੀ। ਜਦੋਂ ਇਸਲਾਮ ਕਬੂਲ ਕਰਵਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਬੇਕਾਰ ਸਾਬਤ ਹੋਈਆਂ ਤਾਂ ਸੂਬੇ ਨੇ ਕਾਜੀ ਪਾਸੋਂ ਫਤਵਾ ਮੰਗਿਆ। ਛੋਟੇ ਛੋਟੇ ਬੱਚਿਆਂ ਨੂੰ ਦੇਖਕੇ ਵਜ਼ੀਰ ਖਾਂ ਦਾ ਕਾਜੀ ਵੀ ਕੋਈ ਕਠੋਰ ਸਜ਼ਾ ਤਜਵੀਜ਼ ਨਹੀਂ ਸੀ ਕਰ ਰਿਹਾ।ਮਲੇਰ ਕੋਟਲੇ ਦਾ ਨਵਾਬ ਵੀ ਉਸ ਸਮੇਂ ਕਚਹਿਰੀ ਵਿਚ ਹਾਜਰ ਸੀ। ਸ਼ੇਰ ਮੁਹੰਮਦ ਖਾਂ, ਨਵਾਬ ਮਲੇਰ ਕੋਟਲੇ ਨੇ ਬੱਚਿਆਂ ਦੇ ਪੱਖ ਵਿਚ ਵਿਚਾਰ ਪ੍ਰਗਟਾਏ ਪਰ ਦੀਵਾਨ ਸੁੱਚਾ ਨੰਦ ਦੀ ਸਲਾਹ ਤੇ ਅਤੇ ਸੂਬੇ ਦੇ ਗੁੱਸੇ ਤੋਂ ਬਚਣ ਲਈ ਮਜਬੂਰ ਹੋ ਕੇ ਕਾਜ਼ੀ ਨੇ ਬੱਚਿਆਂ ਨੂੰ ਮੌਤ ਦੀ ਸਜ਼ਾ ਦੇਣ ਦਾ ਫਤਵਾ ਦੇ ਦਿਤਾ। ਇਸ ਤੇ ਵੀ ਬੱਚਿਆਂ ਦੀ ਦਲੇਰੀ ਤੇ ਕੋਈ ਫਰਕ ਨਹੀਂ ਪਿਆ। ਉਹਨਾਂ ਨੇ ਸੂਬਾ ਸਰਹਿੰਦ ਹੀ ਹਰ ਗੱਲ ਦਾ ਢੁਕਵਾਂ ਉੱਤਰ ਦਿੱਤਾ। ਹੁਣ ਅੰਤਮ ਨਤੀਜਾ ਸੀ- ਸ਼ਹਾਦਤ। ਇਸ ਤਰ੍ਹਾਂ ਜ਼ਾਲਮਾਂ ਦੇ ਕਹਿਰ ਸਹਿੰਦਿਆਂ ਅਗਲੇ ਦਿਨ ਦੋਵੇਂ ਬੱਚੇ ਸ਼ਹੀਦ ਕਰ ਦਿੱਤੇ ਗਏ। ਛੋਟੇ ਛੋਟੇ ਬੱਚਿਆਂ ਦੀ ਦਲੇਰੀ ਅਤੇ ਮੌਤ ਨੂੰ ਇਸ ਤਰ੍ਹਾਂ ਸਵੀਕਾਰ ਕਰਨ ਦੀ ਕਿਧਰੇ ਵੀ ਮਿਸਾਲ ਨਹੀਂ ਮਿਲਦੀ। ਬੱਚਿਆਂ ਨੇ ਆਪਣੇ ਗੁਰੂ ਪਿਤਾ ਦੇ ਉਪਦੇਸ਼ਾਂ ਤੇ ਚਲਦਿਆਂ ਦਲੇਰੀ ਅਤੇ ਸ਼ਹੀਦੀ ਦੀ ਨਵੀਂ ਪੈੜ ਸਿਰਜੀ। ਮਾਤਾ ਗੁਜਰੀ ਜੀ ਵੀ ਆਪਣੇ

ਪੋਤਰਿਆਂ ਨੂੰ ਵਹਿਸ਼ੀਆਨਾ ਢੰਗ ਨਾਲ ਦਿਤੀ ਸਜ਼ਾ ਸੁਣਕੇ ਝੱਟ ਹੀ ਚਲਾਣਾ ਕਰ ਗਏ।

ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਾਕੇ ਬਾਰੇ ਕਈ ਤਰ੍ਹਾਂ ਦੇ ਅਤੇ ਅਲੱਗ-ਅਲੱਗ ਵਿਚਾਰ ਮਿਲਦੇ ਹਨ। ਕੋਈ ਇਸ ਸਾਕੇ ਦਾ ਜ਼ੁੰਮੇਵਾਰ ਰਸੋਈਏ ਬ੍ਰਾਹਮਣ ਗੰਗੂ ਨੂੰ ਮੰਨਦਾ ਹੈ ਅਤੇ ਕੋਈ ਨਹੀਂ। ਇਸੇ ਤਰ੍ਹਾਂ ਕਈ ਇਤਿਹਾਸ ਲਿਖਣ ਵਾਲੇ ਬੱਚਿਆਂ ਨੂੰ ਕਤਲ ਕੀਤੇ ਜਾਣ ਦਾ ਜ਼ਿਕਰ ਕਰਦੇ ਹਨ ਅਤੇ ਕਈ ਕਹਿੰਦੇ ਹਨ ਕਿ ਕੰਧਾਂ ਵਿਚ ਚਿਣਵਾ ਕੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਗਿਆ। ਕੁਝ ਲੇਖਕ ਲਿਖਦੇ ਹਨ ਕਿ ਬੱਚਿਆਂ ਨੂੰ ਜਲਾਦ ਨੇ ਜ਼ਿਬਾਹ ਕੀਤਾ ਸੀ। ਰਤਨ ਸਿੰਘ ਭੰਗੂ ਲਿਖਦਾ ਹੈ-

*ਹੁਤੋ ਉਹਾਂ ਥੋ ਛੁਰਾ ਇਕ ਵਾਰੋ,*
*ਦੈ ਗੋਡੇ ਹੇਠ ਜਿਬਾਹ ਕਰ ਡਾਰੋ।*
*ਤੜਫ ਤੜਫ ਗਈ ਜਿੰਦ ਉਡਾਇ,*
*ਇਮ ਸ਼ੀਰ ਖੋਰ ਦੁਏ ਗਏ ਕਤਲਾਇ॥*

ਲੇਕਿਨ ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਲਿਖਦਾ ਹੈ-

*ਅਧਮ ਤਬੈ ਤਲਵਾਰ ਚਲਾਈ,*
*ਸਿਰ ਜੋਰਾਵਰ ਦਿਯੋ ਗਿਰਾਈ।*
*ਬਹੁਰ ਦੂਸਰੋ ਵਾਰ ਪ੍ਰਹਾਰਾ।*
*ਫਤੇ ਸਿੰਘ ਕੋ ਸੀਸ ਉਤਾਰਾ॥*

ਗੱਲ ਕੀ ਸ਼ਹਾਦਤ ਦਾ ਢੰਗ ਕੋਈ ਵੀ ਕਿਓਂ ਨਾ ਹੋਵੇ, ਇਸ ਗੱਲ ਨਾਲ ਸਾਰੇ ਹੀ ਸਹਿਮਤ ਹਨ ਕਿ ਦੋਨਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬੜੀ ਹੀ ਨਿਰਦੈਤਾ ਨਾਲ ਸੂਬਾ ਸਰਹਿੰਦ ਨੇ ਕੀਤੀ ਸੀ ਅਤੇ ਛੋਟੇ ਛੋਟੇ ਗੁਰੂ ਜੀ ਦੇ ਲਾਲਾਂ ਨੇ ਮੌਤ ਦਾ ਜਰਾ ਵੀ ਡਰ ਨਹੀਂ ਮਹਿਸੂਸ ਕੀਤਾ ਅਤੇ ਨਿਰਭੈ ਹੋ ਕੇ ਜ਼ੁਲਮ ਦਾ ਸਾਹਮਣਾ ਕੀਤਾ। ਧਰਮ ਨਹੀਂ ਹਾਰਿਆ, ਸ਼ਹਾਦਤ ਪਾ ਲਈ। ਇਹ ਭਾਣਾ ੨੭ ਦਸੰਬਰ ੧੭੦੪ ਈ. ਦਾ ਹੈ। ਇਹਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਦੋਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਇਸ ਸਾਲ ਦਸੰਬਰ ਵਿਚ ੩੦੦ ਸਾਲਾ ਪੂਰੇ ਹੋ ਰਹੇ ਹਨ। ੩੦੦ ਸਾਲਾ ਸ਼ਹੀਦੀ ਦਿਵਸ ਮਨਾ ਕੇ ਸਾਰਾ ਜਗਤ ਗੁਰੂ ਜੀ ਦੇ ਲਾਲਾਂ ਨੂੰ ਯਾਦ ਕਰੇਗਾ ਅਤੇ ਸ਼ਰਧਾ ਫੁੱਲਾਂ ਦੀ ਭੇਟ ਤਾਂ ਕਰੇਗਾ ਹੀ, ਲੇਕਿਨ ਅਜ ਦੀ ਨੌਜਵਾਨ ਪੀੜੀ ਨੂੰ ਪ੍ਰੇਰਣ ਦੀ ਲੋੜ ਹੈ ਜੋ ਧਰਮ ਪਾਸਿਓਂ ਮੁਨਕਰ ਹੋ ਕੇ ਸਿੱਖੀ ਸਰੂਪ ਛੱਡਦੀ ਜਾ ਰਹੀ ਹੈ ਅਤੇ ਨਸ਼ਿਆਂ ਵੱਲ ਰੁਚਿਤ ਹੋ ਰਹੀ ਹੈ।

ਸਾਡੀ ਸਭ ਦੀ ਸੱਚੀ ਸ਼ਰਧਾਂਜਲੀ ਇਹੋ ਹੀ ਹੋਵੇਗੀ ਕਿ ਚਾਰਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਪਾਏ ਪੂਰਨਿਆਂ ਤੇ ਚਲਦਿਆਂ ਹੋਇਆਂ ਬੱਚਿਆਂ ਨੂੰ ਮੁੜ ਗੁਰੂ ਉਪਦੇਸ਼ਾਂ ਵੱਲ ਨੂੰ ਪ੍ਰੇਰੀਏ; ਨਹੀਂ ਤਾਂ ਫੇਰ ਦੇਰ ਹੋ ਜਾਵੇਗੀ।❖

# ਸਿੱਖੀ ਅਣਖ ਦੀ

✍ ਤਾਰਾ ਸਿੰਘ ਅਨਜਾਣ

ਸਾਹਿਬਜ਼ਾਦਿਆਂ ਸਰ ਸਰਹੰਦ ਕੀਤੀ,
ਹਾਰ ਗਏ ਨਵਾਬ ਵਜ਼ੀਰ ਸਾਰੇ।
ਸੀਸ ਦੇ ਕੇ ਸਿਰੜ ਸੰਭਾਲਿਆ ਏ,
ਹੱਥ ਮਲਣ ਪਏ ਦੀਨ ਮਨਾਉਣ ਹਾਰੇ।
ਉਹਨਾਂ ਦੀਨ ਇਸਲਾਮ ਠੁਕਰਾ ਦਿੱਤਾ,
ਕਾਜ਼ੀ ਮੁੱਲਾਂ ਦੇ ਚੱਲੇ ਨਾ ਕੋਈ ਚਾਰੇ।
ਚਹੁੰ ਪਾਸੀਂ ਆਵਾਜ਼ ਗੁੰਜਾਈ ਉਹਨਾਂ,
ਸਾਨੂੰ ਜਾਨ ਨਹੀਂ, ਸਿੱਖੀ ਅਸੂਲ ਪਿਆਰੇ।
ਪਿਆਰੇ ਇਹ ਫਰਜ਼ੰਦ ਦਸਮੇਸ਼ ਗੁਰ ਦੇ,
ਅਣਖ ਲਈ ਸ਼ਹੀਦੀਆਂ ਪਾ ਗਏ ਨੇ।
ਗੁਰ ਸਿਖੀ ਨੂੰ ਲੱਗੇ ਨਾ ਦਾਗ ਕੋਈ,
ਸਾਨੂੰ ਸਦਾ ਲਈ ਸਬਕ ਸਿਖਾ ਗਏ ਨੇ।
ਕੇਵਲ ਨਹੀਂ ਸਰਹਿੰਦ ਸ਼ਹੀਦ ਹੋਏ,
ਪੰਜ ਪੀੜ੍ਹੀਆਂ ਤੋਂ ਰੀਤਾਂ ਪਿਆਰੀਆਂ ਨੇ।
ਤੇਗਾਂ ਕਦੇ ਚਮਕੌਰ 'ਚ ਚਮਕੀਆਂ ਨੇ,
ਲਾਈਆਂ ਵੈਰੀ ਦੇ ਲਹੂ 'ਚ ਤਾਰੀਆਂ ਨੇ।
ਸਾਕਾ ਕੀਤਾ ਏ ਧਰਮ ਲਈ ਕਦੀ ਦਿੱਲੀ,
ਜਾਨਾਂ ਭਾਰਤੀ ਸਰ੍ਹਾ ਤੋਂ ਵਾਰੀਆਂ ਨੇ।
ਤਪਦੀ ਲੋਹ ਤੇ ਕਦੀ ਲਹੌਰ ਬਹਿ ਕੇ,
ਸ਼ਹਾਦਤ ਪੱਟੀਆਂ ਲਿਖੀਆਂ ਸਾਰੀਆਂ ਨੇ।
ਇਹਨਾਂ ਕਰਕੇ ਸ਼ਹਾਦਤ ਦਾ ਧਰੂ ਤਾਰਾ,
ਵਿੱਚ ਗਗਨ ਪਛਾਣਿਆਂ ਜਾਂਵਦਾ ਏ।
ਸੱਤ ਤਾਰੇ ਨਹੀਂ ਸੀਸ ਨੇ ਗੁਰੂ ਕੁਲ ਦੇ,
ਉਹਨਾਂ ਆਸਰੇ ਚਮਕ ਟਿਕਾਂਵਦਾ ਏ।
ਉਹਨਾਂ ਵਿਚੋਂ ਇਹ ਜੋੜੀ ਛੁਟੇਰੜੀ ਸੀ,
ਐਪਰ ਦ੍ਰਿੜਤਾ ਵੱਡੀ ਕਮਾਲ ਦੀ ਸੀ।
ਜਿਹੜੀ ਕੂੜ ਕਚਹਿਰੀ ਸੁਣਾ ਦਿਤੀ,
ਗਰਜ ਉਹਨਾਂ ਦੀ ਬੇਮਿਸਾਲ ਦੀ ਸੀ।
ਰਿਦੇ ਅਣਖ ਦੀ ਗਰਮੀ ਦਾ ਅੰਤ ਨਾਹੀ,
ਚਾਹੇ ਰੁੱਤ ਅੱਤ ਠੰਢੇ ਸਿਆਲ ਦੀ ਸੀ।
ਨਾਲ ਨਿੱਘ ਸੀ ਦਾਦੀ ਦੀ ਸਿਖਿਆ ਦੀ,
ਤਾਕਤ ਮੰਨੀ ਉਹਨਾਂ ਇਕੋ ਅਕਾਲ ਦੀ ਸੀ।
ਜਾਨਾਂ ਘੋਲ ਘੁਮਾ ਕੇ ਮਹਿਲ ਚਿਣਿਆਂ,
ਓਸੇ ਮਹਿਲ 'ਚ ਸਿੱਖੀ ਦੀ ਸ਼ਾਨ ਦਿੱਸੇ।
ਵਧੀ ਆਨ ਦਿਸੇ, ਵਧਿਆ ਮਾਨ ਦਿਸੇ,
ਸਾਰਾ ਵੱਸਿਆ ਇਹ ਜਹਾਨ ਦਿੱਸੇ।

# ਛੋਟੀਆਂ ਜਿੰਦਾਂ ਵੱਡੇ ਸਾਕੇ

***ਸਾਹਿਬਜ਼ਾਦਿਆਂ ਦੀ ਸ਼ਹੀਦੀ ਸੰਬੰਧੀ ਵਿਸਥਾਰ ਵਿੱਚ ਜਾਣ ਤੋਂ ਪਹਿਲੋਂ ਸਾਨੂੰ ਉਸ ਮਾਹੌਲ ਅਤੇ ਹਾਲਤਾਂ ਸੰਬੰਧੀ ਜਾਣਨਾ ਪਵੇਗਾ, ਜਿਨ੍ਹਾਂ ਹਾਲਤਾਂ ਵਿੱਚ ਸਾਹਿਬਜ਼ਾਦਿਆਂ ਦਾ ਜਨਮ, ਪਾਲਣ-ਪੋਸ਼ਣ ਅਤੇ ਫਿਰ ਦਿਲ ਕੰਬਾਅ ਦੇਣ ਵਾਲੀ ਸ਼ਹੀਦੀ ਹੋਈ।***

ਅਜੀਤ ਸਿੰਘ ਲਾਇਲ

ਗੁਰੂ ਨਾਨਕ ਦੇਵ ਜੀ ਨੇ ਜੋ ਸਿੱਖੀ-ਸਰੂਪ ਦਾ ਖਾਕਾ ਚਿਤਰਿਆ ਸੀ ਉਸ ਵਿੱਚ ਸਮੇਂ-ਸਮੇਂ, ਵਕਤ ਦੇ ਰਹਿਨੁਮਾਵਾਂ ਨੇ ਜਿਹੜੇ ਰੰਗ ਭਰੇ, ਉਸ ਨਾਲ ਇਹ ਸਿੱਖੀ-ਸਰੂਪ ਦੀ ਤਸਵੀਰ ਲਾਸਾਨੀ ਅਤੇ ਬੇ-ਮਿਸਾਲ ਹੋ ਨਿੱਬੜੀ। ਰਾਗ,ਨਾਦ ਅਤੇ ਰੱਬੀ ਰੰਗ ਵਿੱਚ ਰੰਗੀਆਂ ਰੂਹਾਂ ਨੇ ਅਜਿਹਾ ਇਤਿਹਾਸ ਸਿਰਜਿਆ ਜੋ ਆਪਣੀ ਬੁੱਕਲ ਵਿੱਚ ਅਧਿਆਤਮਵਾਦ ਦੇ ਨਾਲ-ਨਾਲ ਬੇ-ਮਿਸਾਲ ਘਟਨਾਵਾਂ, ਗਾਥਾਵਾਂ, ਸ਼ਹੀਦੀਆਂ, ਸਾਕੇ ਅਤੇ ਘੱਲੂਘਾਰੇ ਸਮੇਟੀ ਬੈਠਾ ਹੈ।

ਸਾਕਾ-ਸਰਹਿੰਦ ਸਿੱਖ ਇਤਿਹਾਸ ਵਿਚ ਕਰਬਲਾ ਦੀ ਕਹਾਣੀ ਹੈ ਜਿਸਨੇ ਸਿੱਖ ਦੇਸ਼ ਵਿੱਚ ਇਕ ਨਵਾਂ ਜੋਸ਼, ਅਣਖ ਅਤੇ ਦੇਸ਼-ਧਰਮ ਤੋਂ ਮਰ ਮਿੱਟਣ ਦਾ ਵਲਵਲਾ ਹੋਰ ਪਰਜਵਲਿਤ ਕੀਤਾ। ਉਵੇਂ ਹੀ ਜਿਵੇਂ ਇਕਬਾਲ ਨੇ ਲਿਖਿਆ ਹੈ:-

*"ਇਸਲਾਮ ਜ਼ਿੰਦਾ ਹੋਤਾ ਹੈ*
*ਹਰ ਕਰਬਲਾ ਕੇ ਬਾਅਦ"*

ਸਾਹਿਬਜ਼ਾਦਿਆਂ ਦੀ ਸ਼ਹੀਦੀ ਸੰਬੰਧੀ ਵਿਸਥਾਰ ਵਿੱਚ ਜਾਣ ਤੋਂ ਪਹਿਲੋਂ ਸਾਨੂੰ ਉਸ ਮਾਹੌਲ ਅਤੇ ਹਾਲਾਤਾਂ ਸੰਬੰਧੀ ਜਾਣਨਾ ਪਵੇਗਾ, ਜਿਨ੍ਹਾਂ ਹਾਲਤਾਂ ਵਿੱਚ ਸਾਹਿਬਜ਼ਾਦਿਆਂ ਦਾ ਜਨਮ, ਪਾਲਣ-ਪੋਸ਼ਣ ਅਤੇ ਫਿਰ ਦਿਲ ਕੰਬਾਅ ਦੇਣ ਵਾਲੀ ਸ਼ਹੀਦੀ ਹੋਈ।

ਗੁਰੂ ਗੋਬਿੰਦ ਸਿੰਘ ਜੀ ਨੇ ਨਾਹਨ ਦੇ ਰਾਜੇ ਦੀ ਬੇਨਤੀ ਪ੍ਰਵਾਨ ਕਰਦਿਆਂ ਪਾਉਂਟੇ ਲਈ ਕਿਆਮ ਕੀਤਾ। ਪਾਉਂਟੇ ਮਨਮੋਹਕ ਵਾਤਾਵਰਨ ਵਿੱਚ ਜਮਨਾ ਦੇ ਕੰਢੇ ਲੰਬਾ ਸਮਾਂ ਪੁਰਾਤਨ ਗ੍ਰੰਥਾਂ ਦਾ ਅਧਿਐਨ, ਚਿੰਤਨ ਅਤੇ ਸਾਹਿਤ ਸਿਰਜਣਾ ਦਾ ਕੰਮ ਹੋਇਆ। ਪਰ ਅਚਾਨਕ ਇਸ ਕਾਵਿਕ ਅਤੇ ਸ਼ਾਂਤਮਈ ਮਾਹੌਲ ਵਿੱਚ ਵਿਘਨ ਪੈ ਗਿਆ ਜਦੋਂ ਅਕਾਰਨ ਹੀ ਗੜ੍ਹਵਾਲ ਦੇ ਰਾਜੇ ਫਤਹਿ ਚੰਦ ਅਤੇ ਬਿਲਾਸਪੁਰ ਦੇ ਰਾਜੇ ਭੀਮ ਚੰਦ ਦੀ ਅਗਵਾਈ ਹੇਠ, ਪਹਾੜੀ ਫੌਜਾਂ ਨੇ ਪਾਉਂਟੇ ਤੇ ਹੱਲਾ ਬੋਲ ਦਿੱਤਾ। ਗੁਰੂ ਸਾਹਿਬ ਬਿਚਿਤ੍ਰ ਨਾਟਕ ਵਿਚ ਵਰਣਨ ਕਰਦੇ ਹਨ :-

**ਫਤੇ ਸਾਹ ਕੋਪਾ ਤਬਿ ਰਾਜਾ**
**ਲੋਹ ਪਰਾ ਹਮ ਸੋ ਬਿਨੁ ਕਾਜਾ॥**

ਸਿੱਖ ਭਾਵੇਂ ਲੜਾਈ ਦੇ ਤਰੀਕਿਆਂ ਤੋਂ ਅਨਜਾਣ ਸਨ, ਪਰ ਜਿਸ ਫੁਰਤੀ ਅਤੇ ਬਹਾਦਰੀ ਨਾਲ ਉਨ੍ਹਾਂ ਨੇ ਪੇਸ਼ਾਵਰ ਫੌਜਾਂ ਦਾ ਮੁਕਾਬਲਾ ਕੀਤਾ, ਪਹਾੜੀ ਫੌਜਾਂ ਨੂੰ ਮੈਦਾਨ ਛੱਡ ਕੇ ਭੱਜਣਾ ਪਿਆ। ਸਿੱਖਾਂ ਦਾ ਆਤਮ ਸਨਮਾਨ ਅਤੇ ਆਪਣੇ ਬਾਹੂ-ਬਲ ਤੇ ਭਰੋਸਾ ਵਧਿਆ। ਇਹ ਜੰਗ ਭੰਗਾਣੀ ਦੇ ਸਥਾਨ ਤੇ ੧੮ ਸਤੰਬਰ ੧੬੮੮ ਈ. ਨੂੰ ਹੋਇਆ। ਇਸ ਤੋਂ ਜਲਦੀ ਹੀ ਪਿਛੋਂ ਗੁਰੂ ਸਾਹਿਬ ਨੇ ਅਨੰਦਪੁਰ ਆਉਣ ਦਾ ਫੈਸਲਾ ਕਰ ਲਿਆ। ਅਨੰਦਪੁਰ ਆ ਕੇ ਜਿਥੇ ਗੁਰਮਤਿ ਪ੍ਰੰਪਰਾਵਾਂ ਦਾ ਪ੍ਰਚਲਣ ਨਿਰੰਤਰ ਚੱਲਦਾ ਰਿਹਾ ਉੱਥੇ ਬੀਰ-ਰਸ ਦੀ ਗੁੜ੍ਹਤੀ ਵੀ ਜ਼ਰੂਰੀ ਹੋ ਗਈ ਅਤੇ ਬੀਰ-ਰਸ ਦੀਆਂ ਰਚਨਾਵਾਂ ਦਾ ਉਚਾਰਨ ਅਤੇ ਗਾਇਨ ਵੀ ਨਿੱਤ-ਕਰਮ ਦਾ ਇਕ ਜਰੂਰੀ ਹਿਸਾ ਬਣ ਗਿਆ:-

ਅਰੁ ਸਿਖ ਹੋ ਆਪਣੇ ਹੀ ਮਨ ਕੋ
ਇਹ ਲਾਲਚ ਹਉ ਗੁਣ ਤਉ ਉਚਰੋਂ॥
ਜਬ ਆਣ ਕੀ ਅਉਧ ਨਿਧਾਨ ਬਨੈ
ਅਤਿ ਹੀ ਰਨ ਮੈ ਤਬ ਜੂਝ ਮਰੋਂ॥

ਅਨੰਦਪੁਰ ਕੇਂਦਰ ਬਣਨ ਨਾਲ, ਸਿੱਖ-ਸੰਗਤਾਂ ਵਹੀਰਾਂ ਘੱਤ ਕੇ ਗੁਰੂ ਦਰਸ਼ਨਾਂ ਲਈ ਆਉਣ ਲੱਗੀਆਂ। ਦਿਨ ਪ੍ਰਤੀ ਦਿਨ ਸਿੱਖਾਂ ਦੀ ਅਤੇ ਅਨੰਦਪੁਰ ਦੀ ਕੀਰਤੀ ਵਧਣ ਲੱਗੀ। ੩੦ ਮਾਰਚ ੧੬੯੯ ਨੂੰ ਵਿਸਾਖੀ ਦੇ ਪੁਰਬ ਤੇ ਜਦੋਂ ਪੰਥ-ਖਾਲਸੇ ਦੀ ਸਿਰਜਣਾ ਕਰ ਸਿੱਖਾਂ ਨੂੰ ਇਕੋ ਜਿਹਾ ਨਾਮ, ਰੂਪ-ਸਰੂਪ ਬਖ਼ਸ਼ਿਆ ਅਤੇ ਪੰਜਾਂ ਕਕਾਰਾਂ ਨਾਲ ਸੁਸਜਿਤ ਕਰ ਦਿਤਾ ਤਾਂ ਸੰਤ-ਸਿਪਾਹੀਆਂ ਦੀ ਜਮਾਤ ਨੇ ਸ਼ਾਹੀ-ਫੌਜ ਦਾ ਝਲਕਾਰਾ ਦਿੱਤਾ। ਪ੍ਰੋ: ਹਰਬੰਸ ਸਿੰਘ ਅਨੁਸਾਰ "ਅੰਮ੍ਰਿਤ ਦੀ ਰਸਾਇਣਤਾ ਅਤੇ ਅਧਿਆਤਮਿਕਤਾ ਤੋਂ ਉਪਜੇ ਪੁਨਰ-ਸੁਰਜੀਤੀ ਦੇ ਸਿਧਾਂਤ ਦੀ ਮਦਦ ਨਾਲ ਗੁਰੂ ਗੋਬਿੰਦ ਸਿੰਘ ਨੇ ਲੋਕਾਂ ਦੇ ਦਿਲਾਂ ਨੂੰ ਵਿਸ਼ਵਾਸ ਅਤੇ ਬੀਰਤਾ ਦੀ ਛੋਹ ਲਾਈ, ਉਨ੍ਹਾਂ ਹਿੰਦੁਸਤਾਨੀਆਂ ਦੇ ਨਿਢਾਲ ਤੇ ਮੁਰਦਾ ਜਿਸਮਾਂ ਵਿੱਚ ਜਾਨ ਪਾਈ ਅਤੇ ਆਖਿਆ :-

*ਬਾਣੀ ਦੇ ਤੇਜ ਵਿਚੋਂ, ਖੰਡੇ ਦੀ ਧਾਰ ਵਿਚੋਂ*
*ਸਜੁਗਾ ਸਿੰਘ ਜਿਹੜਾ ਦਿਸੂ ਹਜ਼ਾਰ ਵਿਚੋਂ।*

ਇਹ ਸਮਾਂ ਸਿੱਖਾਂ ਦੀ ਵਧਦੀ ਕੀਰਤੀ ਅਤੇ ਗੁਰੂ ਗੋਬਿੰਦ ਸਿੰਘ ਦੇ ਵਧਦੇ ਪ੍ਰਤਾਪ ਦਾ ਸੀ। ਅਜਿਹੇ ਹੀ ਸਮੇਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ ਮੱਘਰ ਸੁਦੀ ੩ ਸੰਮਤ ੧੭੫੩ ਨੂੰ ਅਤੇ ਸਾਹਿਬਜ਼ਾਦਾ ਫਤਹਿ ਸਿੰਘ ਦਾ ਜਨਮ ਫੱਗਣ ਸੁਦੀ ੭ ਸੰਮਤ ੧੭੫੫ ਬਿਕ੍ਰਮੀ ਨੂੰ ਮਾਤਾ ਜੀਤੋ ਦੇ ਉਦਰ ਤੋਂ ਅਨੰਦਪੁਰ ਸਾਹਿਬ ਵਿਖੇ ਹੋਇਆ। ਲਾਸਾਨੀ ਸਿੱਖ ਇਤਿਹਾਸ ਦਾ ਵਿਰਸਾ ਇਨ੍ਹਾਂ ਸਿੱਖੀ ਦੇ ਵਾਰਸਾਂ ਲਈ ਗੁੜ੍ਹਤੀ ਸੀ। ਗੁਰੂ ਨਾਨਕ ਦੀ ਅਧਿਆਤਮਿਕਤਾ, ਗੁਰੂ ਅਰਜਨ ਦੀ ਸ਼ਹਾਦਤ, ਗੁਰੂ ਤੇਗ ਬਹਾਦਰ ਦੀ ਕੁਰਬਾਨੀ ਅਤੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਸੰਘਰਸ਼ਮਈ ਜ਼ਿੰਦਗੀ ਦਾ ਗੌਰਵਮਈ ਇਤਿਹਾਸ ਉਹ ਪੈੜਾਂ ਸਨ, ਜਿਨ੍ਹਾਂ ਨੇ ਸਿੱਖੀ ਦੇ ਇਨ੍ਹਾਂ ਵਾਰਸਾਂ ਦੀ ਰਹਿਨੁਮਾਈ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਦਾ ਸ਼ਾਹੀ ਜਲੌਅ ਅਤੇ ਸਿੱਖਾਂ ਦੀ ਵਧਦੀ ਤਾਕਤ ਤੇ ਪ੍ਰਤਾਪ ਨੇ ਪਹਾੜੀ ਰਾਜਿਆਂ ਅੰਦਰ ਈਰਖਾ ਅਤੇ ਸਾੜਾ ਪੈਦਾ ਕਰ ਦਿੱਤਾ। ਨਿੱਤ ਦੀਆਂ ਲੜਾਈਆਂ ਅਤੇ ਜੰਗਾਂ ਨਾਲ ਅਨੰਦਪੁਰ ਨੂੰ ਘੇਰਾ ਪਾ ਲਿਆ ਗਿਆ। ਸਿੱਖ ਘੇਰਾ ਤੋੜਨ ਦੀ ਕੋਸ਼ਸ਼ ਕਰਦੇ ਰਹੇ, ਕਈ ਮਹੀਨੇ ਜੰਗ ਚੱਲਦਾ ਰਿਹਾ ਪਰ ਵੈਰੀ ਦੀਆਂ ਫੌਜਾਂ ਦਾ ਟਿੱਡੀ-ਦੱਲ ਜਿਉਂ ਦਾ ਤਿਉਂ ਘੇਰਾ-ਘੱਤੀ ਚੁਫੇਰੇ ਤਾਇਨਾਤ ਰਿਹਾ।

ਜਦੋਂ ਸਿੰਘਾਂ ਨੇ ਈਨ ਨਾ ਮੰਨੀ ਤਾਂ ਪਹਾੜੀ ਰਾਜਿਆਂ ਅਤੇ ਮੁਗਲ ਫੌਜਦਾਰਾਂ ਮਿਲਕੇ ਇਕ ਹੋਰ ਚਾਲ ਚੱਲੀ। ਪਹਾੜੀਆਂ ਨੇ ਗਊ ਦੀ ਕਸਮ ਚੁੱਕ ਅਤੇ ਮੁਗਲ ਫੌਜਦਾਰਾਂ ਕੁਰਾਨ ਦੀ ਕਸਮ ਚੁੱਕ ਗੁਰੂ ਸਾਹਿਬ ਵੱਲ ਪੇਸ਼ਕਸ਼ ਭੇਜੀ ਕਿ ਜੇ ਸਿੱਖ ਫੌਜਾਂ ਕਿਲਾ ਖਾਲੀ ਕਰ ਦੇਣ ਤਾਂ ਉਨ੍ਹਾਂ ਲਈ ਸੁਰੱਖਿਅਤ ਲਾਂਘਾ ਦਿੱਤਾ ਜਾਏਗਾ। ਗੁਰੂ ਜੀ ਇਹਨ੍ਹਾਂ ਚਾਲਾਂ ਨੂੰ ਭਲੀ-ਭਾਂਤ ਜਾਣਦੇ ਸਨ ਪਰ ਸਿੰਘਾਂ ਅਤੇ ਮਾਤਾ ਜੀ ਵਲੋਂ ਜ਼ੋਰ ਪਾਣ ਤੇ ਕਿਲਾ ਖਾਲੀ ਕਰਨ ਦਾ ਫੈਸਲਾ ਕਰ ਲਿਆ ਗਿਆ।

੫-੬ ਦਸੰਬਰ ਦੀ ਕਕਰੀਲੀ ਰਾਤ ਨੂੰ ਡੇਢ ਕੁ ਹਜ਼ਾਰ ਸਿਰਲੱਥ ਸਿੰਘਾਂ ਦਾ ਇਹ ਕਾਫਲਾ, ਜਿਸ ਵਿੱਚ ਬੱਚੇ ਵੀ ਸਨ ਤੇ ਬੀਬੀਆਂ ਵੀ, ਨਿਰਭੈ ਸੈਨਾਪਤੀ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਕਿਲੇ ਚੋਂ ਬਾਹਰ ਨਿਕਲਿਆ। ਡਾ. ਹਰਨਾਮ ਸਿੰਘ ਸ਼ਾਨ ਲਿਖਦੇ ਹਨ :-

"ਕੀਰਤਪੁਰ ਟੱਪਦਿਆਂ ਹੀ ਇਨ੍ਹਾਂ ਮੁੱਠੀ ਭਰ ਯੋਧਿਆਂ ਨਾਲ ਜੋ ਵਿਸਾਹਘਾਤ ਹੋਇਆ, ਸ਼ਾਹੀ ਫੌਜਾਂ ਨੇ ਜਿਸ ਬੇਹਿਯਾਈ ਤੇ ਬੇਰਹਿਮੀ ਨਾਲ ਉਨ੍ਹਾਂ ਨੂੰ ਗਿਰਝਾਂ ਵਾਂਗ ਆ ਦਬੋਚਿਆ, ਗੁਰਦੇਵ ਨੇ ਜਿਸ ਦਲੇਰੀ ਤੇ ਦ੍ਰਿੜਤਾ ਨਾਲ ਉਨ੍ਹਾਂ ਦੇ ਵਾਰ ਠੱਲੇ, ਭੁੱਖੇ-ਭਾਣੇ ਬੱਚਿਆਂ ਨੇ ਜਿਸ ਸਿਦਕ ਤੇ ਸੂਰਮਤਾਈ ਨਾਲ ਟਾਕਰਾ ਕੀਤਾ ਅਤੇ ਗਿਣਵੇਂ ਸਿਖ-ਸੇਵਕਾਂ ਨੇ ਜਿਸ ਬਹਾਦਰੀ ਤੇ ਜਾਂਬਾਜ਼ੀ ਦਾ ਸਬੂਤ ਦਿੱਤਾ, ਉਸ ਦਾ ਬਿਆਨ ਮਨੁੱਖੀ ਹਿਰਦੇ ਨੂੰ ਕੰਬਾਅ ਦਿੰਦਾ ਹੈ। ਮੀਂਹ ਵਾਂਗ ਵਰ੍ਹਦੀਆਂ ਗੋਲੀਆਂ ਦੀ ਬੁਛਾੜ ਤੋਂ ਕੰਨੀ ਬਚਾਉਂਦਿਆਂ ਅਤੇ ਸਿਆਲੀ ਵਰਖਾ ਨਾਲ ਅਚਾਨਕ ਚੜ੍ਹ ਆਈ ਸਰਸਾ ਵਿੱਚ ਠਿੱਲ੍ਹਦਿਆਂ ਅਤੇ ਉਸਨੂੰ ਪਾਰ ਕਰਦਿਆਂ ਕਈ ਮਰੇ ਕਈ ਡੁੱਬੇ, ਕਈ ਰੁੜ੍ਹੇ ਤੇ ਜੋ ਸ਼ੂਕਦੇ, ਬਰਫੀਲੇ ਪਾਣੀ ਦੀ ਫੇਟ ਤੋਂ ਬਚ ਕੇ ਮਸਾਂ ਪਾਰ ਪਹੁੰਚੇ ਉਹ ਅਜਿਹੇ ਖੇਰੂੰ ਖੇਰੂੰ ਹੋਏ ਕਿ ਮੁੜ ਮੇਲ ਹੀ ਨਾ ਹੋਇਆ। ਗੁਰੂ ਗੋਬਿੰਦ ਸਿੰਘ ਵੱਡੇ ਦੋਵਾਂ ਸਾਹਿਬਜ਼ਾਦਿਆਂ ਅਤੇ ਕੁਝ ਸਿੰਘਾਂ ਨਾਲ ਰੋਪੜ ਵੱਲ ਨਿਕਲ ਗਏ। ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵਾਂ, ਭਾਈ ਮਨੀ ਸਿੰਘ ਨਾਲ ਦਿੱਲੀ ਵੱਲ ਨਿਕਲ ਗਏ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ, ਵਹੀਰ ਨਾਲੋਂ ਵਿਛੜਿਆਂ ਨੂੰ ਕੁਝ ਲੇਖਕਾਂ ਅਨੁਸਾਰ ਗੰਗੂ ਰਸੋਈਆ ਮਿਲ ਗਿਆ। ਦੂੰਨਾ ਸਿੰਘ ਹੰਡੂਰੀਆ ਉਸ ਦਾ ਵਰਨਣ ਕਰਦਿਆਂ ਲਿਖਦਾ ਹੈ -

*ਮਾਤਾ ਜੀ ਕੋ ਸੀਸ ਟੇਕ ਤਬ ਏਹੁ ਕਹੀ-*
*ਚਲੋ ਹਮਾਰੀ ਮਾਤਾ ਨੇਤ ਬਿਧਿ ਯਹ ਸਹੀ।*

ਉਸ ਨੇ ਮਾਤਾ ਜੀ ਅਤੇ ਬਾਬਾ ਫਤਹਿ ਸਿੰਘ ਨੂੰ ਇਕ ਘੋੜੇ ਤੇ ਬਿਠਾਇਆ ਅਤੇ ਦੂਸਰੇ ਤੇ ਧਨ ਦੌਲਤ ਦੀਆਂ ਖੁਰਜੀਆਂ ਅਤੇ ਬਾਬਾ ਜ਼ੋਰਾਵਰ ਸਿੰਘ ਨੂੰ ਬਿਠਾ

ਆਪ ਅੱਗੇ ਲੱਗ ਆਪਣੇ ਪਿੰਡ ਸਹੇੜੀ ਨੂੰ ਲੈ ਤੁਰਿਆ।

*ਸ੍ਰੀ ਮਾਤਾ ਜੀ ਅਰੁ ਫਤੇ ਸਿੰਘ*
*ਏਕ ਘੋੜੇ ਪੈ ਚਢੇ।*
*ਜੋਰਾਵਰ ਸਿੰਘ ਜੁ ਪਾਇ ਖੁਰਜੀ,*
*ਅਵਰ ਘੋੜੇ ਪੈ ਪਢੇ।*
*ਚਮਕੌਰ ਤੇ ਜਬ ਗਏ ਚੌਤੇ,*
*ਦੁਸ਼ਟ ਕੇ ਮਨ ਯਹ ਭਈ*
*ਯਹ ਦ੍ਰਬ ਹਮਰੇ ਹਾਥ ਆਯੋ,*
*ਮੋੜ ਤਬ ਘਰ ਕੋ ਲਈ।*

ਆਪਣੇ ਘਰ ਜਾ ਕੇ ਮਾਤਾ ਜੀ ਨੂੰ ਬਿਸਰਾਮ ਕਰਨ ਨੂੰ ਕਿਹਾ ਅਤੇ ਆਪ ਰਾਤ ਹੋਣ ਦਾ ਇੰਤਜ਼ਾਰ ਕਰਨ ਲੱਗਾ। ਜਦੋਂ ਰਾਤ ਪਈ ਤਾਂ

*ਭਈ ਰੈਣ ਖੁਰਜੀ ਤਿਨ ਲੀਨੀ*
*ਜਾ ਕਰ ਚੋਏ ਮਹਿ ਗੱਡ ਦੀਨੀ।*

ਸਵੇਰੇ ਉੱਠ ਮੁਰਿੰਡੇ ਦੇ ਰੰਘੜ ਕੋਤਵਾਲ ਨੂੰ ਬੁਲਾ ਲਿਆਇਆ। ਕੋਤਵਾਲ ਨੇ ਮਾਤਾ ਜੀ ਤੋਂ ਸਾਹਿਬਜ਼ਾਦਿਆਂ ਬਾਰੇ ਪੁਛਿਆ ਤਾਂ ਗੰਗੂ ਆਪ ਹੀ ਅੱਗੋਂ ਬੋਲ ਪਿਆ -

*ਤਬ ਮਸੰਦ ਐਸੇ ਫੁਨ ਕਹੈ।*
*ਗੋਬਿੰਦ ਸਿੰਘ ਏਹ ਮਾਤਾ ਅਹੈ।*
*ਦੋਇ ਸੁਤ ਹੈਂ ਯਿਹ ਤਿਨ ਕੇ ਮਾਨਹੁ*
*ਚੋਰ ਢੋਰ ਤੁਮਰੇ ਯਹ ਜਾਨਹੁ॥*

ਫਿਰ ਕੋਤਵਾਲ ਨੇ,

*ਫਤੇ ਸਿੰਘ ਜੋਰਾਵਰ ਸਿੰਘ*
*ਤਹਿੰ ਪਾਇ ਬੋਰੀ ਮੈ ਲਏ*
*ਊਪਰ ਸੁ ਘੋੜੇ ਲਾਦ ਕੇ,*
*ਤਿਨ ਬਹੁਰ ਆਗੇ ਕਰ ਲਏ।*

੨੩ ਦਸੰਬਰ ੧੭੦੪ ਈ ਨੂੰ ਮੁਰਿੰਡੇ ਦੇ ਕੋਤਵਾਲ ਨੇ ਮਾਤਾ ਗੁਜਰੀ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ ਵਜ਼ੀਰ ਖਾਂ ਦੇ ਦਰਬਾਰ ਵਿੱਚ ਪੇਸ਼ ਕੀਤਾ। ਵਜ਼ੀਰ ਖਾਂ ਨੇ ਵੇਖਦਿਆਂ ਹੀ ਹੁਕਮ ਕੀਤਾ -

*ਕੰਬਖਤ ਦੇਖਤੇ ਹੀ ਯਿ ਬੋਲਾ "ਅਤਾਬ" ਸੇ*
*ਫਿਲਹਾਲ ਇਨ ਕੋ ਕੈਦ ਮੇਂ ਰੱਖੋ ਗੁਜਾਬ ਸੇ।*

ਦੋਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਨੂੰ ਇੱਕ ਬਹੁਤ ਉੱਚੇ ਬੁਰਜ ਵਿੱਚ ਬੰਦ ਕਰ ਦਿੱਤਾ ਗਿਆ, ਜੋ ਚੁਫੇਰਿਉਂ ਖੁੱਲ੍ਹਾ ਸੀ ਅਤੇ ਪੋਹ ਦੇ ਮਹੀਨੇ ਜਿਥੇ ਹਰ ਪਾਸਿਓਂ ਠੰਢੀ ਹਵਾ ਲਗਦੀ ਸੀ।

੨੪ ਦਸੰਬਰ ਦੀ ਸਵੇਰ ਹੋਈ ਤਾਂ ਸੁੱਚਾ ਨੰਦ ਨੇ ਸੂਬੇ ਵਜ਼ੀਰ ਖਾਂ ਦੇ ਗੁਰੂ ਗੋਬਿੰਦ ਸਿੰਘ ਅਤੇ ਸਾਹਿਬਜ਼ਾਦਿਆਂ ਖਿਲਾਫ਼ ਕੰਨ ਭਰਨੇ ਸ਼ੁਰੂ ਕਰ ਦਿੱਤੇ।

*ਇਸ ਰੋਜ਼ ਸੁੱਚਾ ਨੰਦ ਯਿ*
*ਯਹ ਬੋਲਾ ਨਵਾਬ ਸੇ-*
*ਮੰਗਵਾਕੇ ਕਲਗੀਧਰ ਕੇ*
*"ਪਿਸਰ" ਇੰਤਕਾਮ ਲੋ॥*
*ਮਾਸੂਮ ਉਨੇ ਸਮਝ ਕੇ*
*ਦਯਾ ਸੇ ਨ ਕਾਮ ਲੋ॥*

ਸੂਬੇ ਨੇ ਸੁੱਚਾ ਨੰਦ ਦੀਆਂ ਗੱਲਾਂ ਸੁਣ ਕੇ ਉਸ ਨੂੰ ਹੀ ਸਾਹਿਬਜ਼ਾਦਿਆਂ ਨੂੰ ਲੈਣ ਭੇਜਿਆ-

*ਬੱਚੋਂ ਕੋ ਲੇਨੇ ਆਏ ਗਰਜ਼ ਚੰਦ ਬੇ-ਹਯਾ*
*ਸਰਦਾਰ ਇਨਕਾ ਕਹਤੇ ਸੁੱਚਾ ਨੰਦ ਥਾ।*

ਸਾਹਿਬਜ਼ਾਦੇ ਚੜ੍ਹਦੀ ਕਲਾ ਵਿੱਚ ਸਨ ਅਤੇ ਬੜੀ ਦ੍ਰਿੜਤਾ ਨਾਲ ਸੂਬੇ ਅੱਗੇ ਪੇਸ਼ ਹੋਏ। ਸੂਬੇ ਨੇ ਨਾਮ ਪੁਛਿਆ ਤਾਂ ਸਾਹਿਬਜ਼ਾਦਿਆਂ ਦਾ ਜਵਾਬ ਸੀ-

*ਗੋਬਿੰਦ ਸਿੰਘ ਕੇ ਪੂਤ ਹਮ,*
*ਦਾਦੀ ਗੁਜਰੀ ਪਾਹਿ।*
*ਫਤਹਿ ਸਿੰਘ, ਜੋਰਾਵਰ ਸਿੰਘ,*
*ਨਾਮ ਹਮਾਰੇ ਆਹਿ।*

ਨਿਡਰਤਾ ਅਤੇ ਨਿਰਭੈਤਾ ਨਾਲ ਦਿੱਤਾ ਜਵਾਬ ਸੁਣ ਕੇ, ਸਾਰਿਆਂ ਅਮੀਰਾਂ ਵਜ਼ੀਰਾਂ ਨੇ ਮੂੰਹ ਵਿੱਚ ਉਂਗਲ ਪਾ ਲਈ। ਅੱਲਾ ਯਾਰ ਖਾਂਹਿ ਜੋਗੀ ਲਿਖਦਾ ਹੈ-

*ਬੱਚੋਂ ਕਾ ਰੋਅਬ ਛਾ ਗਯਾ*
*ਹਰ ਇਕ ਮਸ਼ੀਰ ਪਰ*
*"ਲਰਜਾ" ਸਾ ਪੜ ਗਯਾ*
*ਥਾ ਅਮੀਰੋ ਵਜ਼ੀਰ ਪਰ।*

ਵਜ਼ੀਰ ਖਾਂ ਨੇ ਸਾਹਿਬਜ਼ਾਦਿਆਂ ਨੂੰ ਇਸਲਾਮ ਕਬੂਲ ਕਰਕੇ ਠਾਠ-ਬਾਠ ਦੀ ਜ਼ਿੰਦਗੀ ਬਸਰ ਕਰਨ ਦੀ ਸਲਾਹ ਦਿੱਤੀ। ਰੁਪਏ ਪੈਸੇ ਦਾ ਲਾਲਚ ਦਿੱਤਾ ਅਤੇ ਬਾਦਸ਼ਾਹੀ ਸੁਖ ਭੋਗਣ ਦਾ ਮਸ਼ਵਰਾ ਦਿੱਤਾ-

*ਇਸ ਦਮ ਕਰੋ ਕਬੂਲ ਅਗਰ*
*ਸ਼ਾਹ ਕੇ ਦੀਨ ਕੋ।*
*ਫਿਰ ਆਸਮਾਂ ਬਨਾ ਦੂੰ*
*ਤੁਮਾਰੀ ਜ਼ਮੀਨ ਕੋ।*

ਸਾਹਿਬਜ਼ਾਦਿਆਂ ਨੇ ਸੂਬੇ ਦੀ ਪੇਸ਼ਕਸ਼ ਠੁਕਰਾਉਂਦਿਆਂ ਬੜੀ ਬੇਬਾਕੀ ਨਾਲ ਕਿਹਾ-

*ਆਤੀ ਨਹੀਂ ਸ਼ਰਮ ਹੈ*
*ਜ਼ਰਾ ਤੁਝ ਕੋ ਐ ਨਵਾਬ-*
*ਕੀ ਤੂੰ ਕੁਰਾਨ ਨਹੀਂ ਪੜ੍ਹਿਆ?*
*ਲਿਖਾ ਹੈ ਸਾਫ ਤੁਮਾਰੀ ਕਿਤਾਬ ਮੇਂ।*
*ਫੈਲਾਓ ਦੀਂ "ਬ ਜ਼ਬਰ"*
*ਨ ਤੁਮ ਸ਼ੈਖੋ ਸ਼ਾਬ ਮੇਂ।*

ਸਾਹਿਬਜ਼ਾਦਿਆਂ ਦੇ ਅਜਿਹੇ ਨਿਡਰਤਾ ਵਾਲੇ ਜਵਾਬ ਸੁਣ ਕੇ ਸੂਬਾ ਤੈਸ਼ ਵਿਚ ਆ ਗਿਆ ਅਤੇ ਡਰਾਉਣ

ਧਮਕਾਉਣ ਤੇ ਉੱਤਰ ਆਇਆ। ਸਿਰ ਕਲਮ ਕਰਨ ਦੀ ਧਮਕੀ ਦੇਂਦਿਆਂ ਕਚਹਿਰੀ ਬਰਖ਼ਾਸਤ ਕਰ ਦਿੱਤੀ। ਸਿਪਾਹੀਆਂ ਨੂੰ ਸਖ਼ਤ ਹਦਾਇਤ ਕੀਤੀ ਕਿ ਇਨ੍ਹਾਂ ਨੂੰ ਦੀਨ ਕਬੂਲਣ ਅਤੇ ਝੁਕਾਉਣ ਲਈ ਹਰ ਵਾਜਿਬ ਢੰਗ ਤਰੀਕਾ ਵਰਤਿਆ ਜਾਵੇ।

੨੫ ਦਸੰਬਰ ਨੂੰ ਫਿਰ ਸਾਹਿਬਜ਼ਾਦਿਆਂ ਨੂੰ ਆਖਣ ਲੱਗਾ ਤੁਹਾਡੇ ਖ਼ਾਨਦਾਨ ਦੇ ਸਾਰੇ ਲੋਕ ਮਾਰੇ ਜਾ ਚੁੱਕੇ ਹਨ। ਘਰ ਘਾਟ ਤਬਾਹ ਹੋ ਚੁੱਕਾ ਹੈ। ਮੈਨੂੰ ਤੁਹਾਡੀ ਛੋਟੀ ਉਮਰ ਅਤੇ ਮਾਸੂਮੀਅਤ ਤੇ ਤਰਸ ਆਉਂਦਾ ਹੈ। ਤੁਸੀਂ ਦੀਨ ਕਬੂਲ ਕਰਕੇ ਨਾਲੇ ਸ਼ਾਹੀ ਸੁਖ ਭੋਗੋ ਨਾਲੇ ਆਪਣੀ ਜਾਨ ਬਚਾਓ।

*ਕਹਯੋ ਬਜੀਦੈ ਨੇ ਤਬੈ*
*ਸਾਹਿਬਜਾਦਿਯੋਂ ਤਾਂਇ।*
*ਦੀਨ ਕਬੂਲ ਮੋਰ ਤੁਮ ਕਰੋ,*
*ਨਹੀਂ ਤੁ ਦਿਹੁ ਕਤਲਾਇ॥ (ਪੰਥ ਪ੍ਰਕਾਸ਼)*

ਪਰ ਸਾਹਿਬਜ਼ਾਦਿਆਂ ਨੂੰ ਨਾ ਸੰਸਾਰੀ ਸੁਖਾਂ ਦੀ ਤਮੰਨਾ ਸੀ ਅਤੇ ਨਾ ਹੀ ਮੌਤ ਦੀ ਕੋਈ ਪ੍ਰਵਾਹ। ਉਨ੍ਹਾਂ ਦਾ ਜਵਾਬ ਸੀ।

*ਧਰਮ ਨਾ ਤਜੈ ਹੈਂ,*
*ਕਬੀ ਤੁਰਕ ਨ ਬਨੈਂ ਹੈਂ*
*ਸੀਸ ਨਿੱਜ ਦੈ ਹੈਂ,*
*ਜੈਸੇ ਬਡਯੋਂ ਨੇ ਦੀਏ ਹੈਂ। (ਪੰਥ ਪ੍ਰਕਾਸ਼)*

ਕਿਉਂਕਿ

*ਹਮਰੇ ਬੰਸ ਰੀਤਿ ਇਹ ਆਈ*
*ਸੀਸ ਦੇਤਿ ਪਰ ਧਰਮ ਨਾ ਜਾਈ।*

ਵਜ਼ੀਰ ਖਾਂ ਨੇ ਜਵਾਬ ਸੁਣ, ਕਾਜ਼ੀ ਨੂੰ ਸ਼ਰ੍ਹਾ ਅਨੁਸਾਰ ਫੈਸਲਾ ਸੁਣਾਉਣ ਲਈ ਆਖਿਆ ਅਤੇ ਤਾਕੀਦ ਕੀਤੀ ਕਿ ਸਜ਼ਾ ਸਖ਼ਤ ਤੋਂ ਸਖ਼ਤ ਹੋਵੇ। ਕਾਜ਼ੀ ਨੇ ਵਿਚਾਰ ਪ੍ਰਗਟ ਕੀਤਾ ਕਿ ਇਸਲਾਮ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਸੁੱਚਾ ਨੰਦ ਨੇ ਹੱਥੋਂ ਬਾਜ਼ੀ ਜਾਂਦੀ ਵੇਖ ਸੂਬੇ ਨੂੰ ਸੰਬੋਧਨ ਕਰਦਿਆਂ ਆਖਿਆ, ਜਨਾਬ ਇਨ੍ਹਾਂ ਸਪੋਲਿਆਂ ਨੂੰ ਨਵਾਬ ਮਲੇਰਕੋਟਲਾ ਸ਼ੇਰਖਾਨ ਅਤੇ ਖਿਜ਼ਰ ਖਾਨ ਦੇ ਹਵਾਲੇ ਕਰ ਦਿੱਤਾ ਜਾਵੇ ਤਾਂਕਿ ਉਹ ਅਨੰਦਪੁਰ ਦੀ ਲੜਾਈ ਵਿੱਚ ਮਾਰੇ ਆਪਣੇ ਭਰਾ ਦਾ ਬਦਲਾ ਲੈ ਸਕਣ ਇਸ ਤੋਂ ਪਹਿਲਾਂ ਕਿ ਸੂਬਾ ਕੁਝ ਬੋਲਦਾ ਨਵਾਬ ਮਲੇਰਕੋਟਲਾ ਇਕ ਦਮ ਬੋਲ ਪਏ

*ਬਦਲਾ ਹੀ ਲੇਨਾ ਹੋਗਾ*
*ਤੋ ਹਮ ਲੇਂਗੇ ਬਾਪ ਸੇ।*
*ਮਹਿਫੂਜ਼ ਰੱਖੇ ਹਮ ਕੋ*
*ਖ਼ੁਦਾ ਐਸੇ ਪਾਪ. ਸੇ।*

ਗੱਲ ਸਿਰੇ ਚੜ੍ਹਦੀ ਨਾ ਵੇਖ ਕੇ ਸੁੱਚਾ ਨੰਦ ਨੇ ਸੂਬੇ ਨੂੰ ਉਕਸਾਇਆ ਕਿ ਬੱਚੇ ਬਾਗ਼ੀ ਹਨ, ਕੱਲ ਨੂੰ ਜਵਾਨ ਹੋ ਕੇ ਸਰਕਾਰ ਖਿਲਾਫ਼ ਬਗਾਵਤ ਕਰਨਗੇ। ਇਸ ਤੋਂ ਪਹਿਲੋਂ ਕਿ ਇਹ ਹਕੂਮਤ ਲਈ ਕੰਡਾ ਬਣਨ ਪਹਿਲੋਂ ਹੀ ਜੰਮਦੀਆਂ ਸੂਲਾਂ ਨੂੰ ਮਸਲ ਦੇਣਾ ਚਾਹੀਦਾ ਹੈ। ਫਿਰ ਕੀ ਸੀ ਸੂਬੇ ਦੇ ਇਸ਼ਾਰੇ ਤੇ ਸੂਬੇ ਦੇ ਹੀ ਟੁੱਕੜ-ਬੋਚ ਕਾਜ਼ੀ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਵਾ ਦੇਣ ਦਾ ਫਤਵਾ ਦੇ ਦਿਤਾ। ਨਵਾਬ ਮਲੇਰਕੋਟਲੇ ਨੇ ਇਸ ਫੈਸਲੇ ਤੇ ਅਸਹਿਮਤੀ ਪ੍ਰਗਟਾਈ ਅਤੇ ਰੋਸ ਵਜੋਂ ਕਚਹਿਰੀ ਵਿਚੋਂ ਉੱਠ ਕੇ ਚਲੇ ਗਏ।

੨੬ ਦਸੰਬਰ ੧੭੦੪ ਦੀ ਉਹ ਮਨਹੂਸ ਘੜੀ ਆ ਪਹੁੰਚੀ ਜਦੋਂ ਇਹ ਜੱਗੋਂ ਬਾਹਰੀ ਵਾਪਰੀ-ਜਦੋਂ ਮਾਸੂਮ ਜਿੰਦਾਂ ਨੂੰ ਨੀਹਾਂ ਵਿੱਚ ਚਿਣਨ ਦੀ ਤਿਆਰੀ ਹੋਣ ਲੱਗੀ –

*ਈਟੇਂ ਮੰਗਾਈ ਚੂਨਾ ਭੀ*
*ਫੌਰਨ ਬ ਹਮ ਕੀਆ;*
*"ਯਾਰਾ" ਨਹੀਂ ਬਿਆਨ ਕਾ*
*ਫਿਰ ਜੁ ਸਿਤਮ ਕੀਆ।*

ਜਦੋਂ ਦੀਵਾਰ ਛਾਤੀ ਤੱਕ ਚਿਣੀ ਗਈ ਤਾਂ ਇਹ ਢਾਂਚਾ ਗਿਰ ਗਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿਚੋਂ ਬੇਹੋਸ਼ੀ ਦੀ ਹਾਲਤ ਵਿਚ ਕੱਢਿਆ ਗਿਆ। ਪ੍ਰੋ. ਹਰਬੰਸ ਸਿੰਘ ਲਿਖਦੇ ਹਨ "ਇਸੇ ਬੇਹੋਸ਼ੀ ਦੀ ਹਾਲਤ ਵਿੱਚ ਸਾਹਿਬਜ਼ਾਦਿਆਂ ਨੂੰ ਵਾਪਸ ਜੇਲ੍ਹ ਵਿੱਚ ਲੈ ਜਾਇਆ ਗਿਆ ਜਿਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।"

੨੭ ਦਸੰਬਰ ਨੂੰ ਫਿਰ ਸਾਹਿਬਜ਼ਾਦੇ ਕਚਹਿਰੀ ਵਿੱਚ ਪੇਸ਼ ਹੋਏ। ਫਿਰ ਇਸਲਾਮ ਕਬੂਲਣ ਦੀ ਰੱਟ ਲਗਾਈ ਪਰ ਸਾਹਿਬਜ਼ਾਦੇ ਉਵੇਂ ਹੀ ਅਡੋਲ ਰਹੇ। ਸੂਬੇ ਦੇ ਹੁਕਮ ਤੇ ੧੩ ਪੋਹ ਸੰਮਤ ੧੭੬੨ ਬਿਕ੍ਰਮੀ ਮੁਤਾਬਿਕ ੨੭ ਦਸੰਬਰ ੧੭੦੪ ਈ: ਨੂੰ ਅਨਹੋਣੀ ਵਾਪਰੀ ਜਦੋਂ ਜਲਾਦਾਂ ਨੇ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਅਲੱਗ ਕਰ ਦਿੱਤੇ। ਦੀਵਾਨ ਟੋਡਰਮੱਲ ਨੇ ਇਹ ਖਬਰ ਮਾਤਾ ਗੁਜਰੀ ਤੱਕ ਪਹੁੰਚਾਈ। ਬਿਰਧ ਅਵਸਥਾ ਕਾਰਨ ਮਾਤਾ ਜੀ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਅਤੇ ਮੁੜ ਹੋਸ਼ ਵਿੱਚ ਨਾ ਆਏ। ਇਹ ਉਹ ਦੁਖਾਂਤ ਸੀ ਜਿਸਨੇ ਸਿਖ ਮਾਨਸਿਕਤਾ ਤੇ ਗਹਿਰਾ ਪੱਛ ਮਾਰਿਆ।

*ਲਖਤੇ ਜਿਗਰ ਕਟਵਾ ਦੀਏ*
*ਚਿਨਵਾ ਦੀਏ ਦੀਵਾਰ ਮੇਂ;*
*ਉਫ਼! ਨਾ ਕੀ ਕਿਤਨਾ ਭਰੋਸਾ*
*ਥਾ ਪਰਵਰਦਿਗਾਰ ਮੇਂ॥*



# ਨਿਕੀਆਂ ਜਿੰਦਾਂ ਵੱਡਾ ਸਾਕਾ

ਡਾ. ਚਰਨਜੀਤ ਸਿੰਘ

੧੬੯੯ ਦੀ ਵਿਸਾਖੀ ਦੇ ਦਿਹਾੜੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਚੇਚੇ ਸੱਦੇ ਤੇ ਸਿਖ ਸੰਗਤਾਂ ਦੂਰ ਦੁਰਾਡਿਓਂ ਅਨੰਦਪੁਰ ਸਾਹਿਬ ਪਹੁੰਚੀਆਂ। ਕੀਰਤਨ ਦੀ ਸਮਾਪਤੀ ਤੇ ਗੁਰੂ ਸਾਹਿਬ ਨੇ ਆਪਣੀ ਕ੍ਰਿਪਾਨ ਹੱਥ ਵਿਚ ਲੈ ਕੇ ਆਪਣੇ ਸ਼ਰਧਾਲੂਆਂ ਤੋਂ ਸੀਸ ਦੀ ਭੇਟ ਮੰਗੀ। ਲਾਹੌਰ ਤੋਂ ਆਏ ਦਇਆ ਰਾਮ ਜੀ, ਦਿੱਲੀ ਤੋਂ ਆਏ ਧਰਮ ਦਾਸ ਜੀ, ਜਗਨਨਾਥ ਪੁਰੀ ਤੋਂ ਆਏ ਹਿੰਮਤ ਰਾਏ ਜੀ, ਦੁਆਰਕਾ ਤੋਂ ਆਏ ਮੁਹਕਮ ਚੰਦ ਜੀ ਅਤੇ ਬਿਦਰ ਤੋਂ ਆਏ ਸਾਹਿਬ ਚੰਦ ਜੀ ਵਾਰੋ ਵਾਰੀ ਪੰਜ ਸ਼ਰਧਾਲੂ ਸੀਸ ਭੇਟ ਕਰਨ ਲਈ ਤਿਆਰ ਸਨ। ਗੁਰੂ ਜੀ ਇਹਨਾਂ ਨੂੰ ਵਾਰੋ ਵਾਰੀ ਦਿਵਾਨ ਦੇ ਇਕ ਪਾਸੇ ਲੱਗੀ ਕਨਾਤ ਵਿਚ ਲੈ ਗਏ।

ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ। ਮਾਤਾ ਜੀਤੋ ਜੀ ਨੇ ਵਿਚ ਪਤਾਸੇ ਪਾ ਕੇ ਮਿਠਾਸ ਤੇ ਮਿਠਤ ਪਾ ਦਿਤੀ। ਉਹਨਾਂ ਨੂੰ ਇਕ ਬਾਟੇ ਵਿਚ ਅੰਮ੍ਰਿਤ ਛਕਾਇਆ ਤੇ ਸਦੀਆਂ ਤੋਂ ਚਲੇ ਆ ਰਹੇ ਭਿੰਨ ਭੇਦ ਨੂੰ ਮਿਟਾ ਕੇ ਉਹਨਾਂ ਪਿਆਰਿਆਂ ਨੂੰ ਸਿੰਘ ਸਜਾ ਦਿਤਾ।

ਸਾਰੀ ਸੰਗਤ ਵਿਚ ਅੰਮ੍ਰਿਤ ਛਕਣ ਲਈ ਉਤਸ਼ਾਹ ਜਾਗ ਪਿਆ। ਗੁਰੂ ਜੀ ਤੇ ਸਪੁਤਰਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬ ਫਤਹਿ ਸਿੰਘ ਨੇ ਵੀ ਅੰਮ੍ਰਿਤਪਾਨ ਕੀਤਾ। ਅੰਮ੍ਰਿਤ ਛੱਕ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਖਾਲਸਾ ਫੌਜ ਦੇ ਬਹਾਦਰ ਸਿਪਾਹੀ ਬਣਨ ਲਈ ਗਤਕੇ ਤੇ ਤੀਰਾਂ ਦੀਆਂ ਜੰਗੀ ਖੇਡਾਂ ਖੇਡਣ ਲਈ ਤਿਆਰ ਬਰ ਤਿਆਰ ਹੋਣ ਲਗੇ।

ਉਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਪੰਥ ਨੂੰ ਵੇਖ ਕੇ ਮੁਗਲ ਬਾਦਸ਼ਾਹ ਔਰੰਗਜ਼ੇਬ ਸਹਾਰ ਨਾ ਸਕਿਆ। ਉਹਨੇ ਆਪਣੇ ਫੌਜੀ ਜਰਨੈਲਾਂ ਨੂੰ ਤਾੜਨਾ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਵਧਦੀ ਤਾਕਤ ਤੇ ਚੜ੍ਹਦੀ ਕਲਾ ਨੂੰ ਹਰ ਹੀਲੇ ਰੋਕਿਆ ਜਾਵੇ। ਉਹਨਾਂ ਨੇ ਪਹਾੜੀ ਰਾਜਿਆਂ ਨਾਲ ਮਿਲ ਕੇ ਅਨੰਦਪੁਰ ਤੇ ਹਮਲੇ ਕਰਨੇ ਸ਼ੁਰੂ ਕਰ ਦਿਤੇ। ਹਰ ਵਾਰੀ ਗੁਰੂ ਮਹਾਰਾਜ ਦੇ ਸਾਜੇ ਨਿਵਾਜੇ ਸਿੰਘ ਮੁਗਲਾਂ ਦਾ ਡੱਟ ਕੇ ਮੁਕਾਬਲਾ ਕਰਦੇ। ਹਰ ਵਾਰੀ ਪਹਾੜੀ ਰਾਜੇ ਤੇ ਮੁਗਲ ਫੌਜਾਂ ਨੂੰ ਮੂੰਹ ਦੀ ਖਾਣੀ ਪੈਂਦੀ। ਇਹ ਦੇਖ ਕੇ ਔਰੰਗਜ਼ੇਬ ਨੇ ਨਵਾਬ ਦਿਲਾਵਰ ਖਾਨ ਅਤੇ ਉਹਦੇ ਪੁਤਰ ਰੁਸਤਮ ਖਾਨ ਨੂੰ ਉਚੇਚੇ ਤੌਰ ਤੇ ਬੁਲਾਇਆ ਤੇ ਅਨੰਦਪੁਰ ਦੇ ਕਿਲੇ ਨੂੰ ਫਤ੍ਹੇ ਕਰਨ ਲਈ ਕਿਹਾ।

ਸਤਿਲੁਜ ਦਰਿਆ ਪਾਰ ਕਰਦੇ ਹੋਏ ਮੁਗਲ ਫੌਜਾਂ ਅਨੰਦਪੁਰ ਦੇ ਕਿਲ੍ਹੇ ਵੱਲ ਨੂੰ ਵਧਣ ਲੱਗੀਆਂ। ਘੋੜਿਆਂ ਦੀਆਂ ਟਾਪਾਂ ਸੁਣ ਕੇ ਸਿੱਖ ਫੌਜਾਂ ਸਾਵਧਾਨ ਹੋ ਗਈਆਂ। ਨਗਾਰੇ ਤੇ ਚੋਟ ਹੋਈ। ਤੀਰ ਤੇ ਬੰਦੂਕ ਦੀਆਂ ਗੋਲੀਆਂ ਵਰ੍ਹਣ ਲਗੀਆਂ। ਤੋਪਾਂ ਦੇ ਗੋਲੇ ਅੱਗ ਵਰਸਾਣ ਲਗੇ। ਸਰਹਿੰਦ ਦੇ ਨਵਾਬ ਨੇ ਭਾਰੀ ਲਾਮ ਲਸ਼ਕਰ ਇਕੱਠਾ ਕਰ ਲਿਆ। ਲਾਹੌਰ ਦਾ ਨਵਾਬ ਜਬਰਦਸਤ ਖਾਨ ਆਪਣੀਆਂ ਫੌਜਾਂ ਚਾੜ੍ਹ ਲਿਆਇਆ। ਪਹਾੜੀ ਰਾਜਿਆਂ ਦੀਆਂ ਫੌਜਾਂ ਵੀ ਆ ਨਾਲ ਰਲੀਆਂ। ਹੁਣ ਖੁਲ੍ਹੇ ਮੈਦਾਨ ਵਿਚ ਆਮ੍ਹੋ ਸਾਹਮਣੇ ਜੰਗ ਹੋਣ ਲਗੀ। ਸਿੰਘਾਂ ਨੇ ਮੁਗਲ ਫੌਜਾਂ ਦਾ ਡੱਟ ਕੇ ਮੁਕਾਬਲਾ ਕੀਤਾ। ੧੫ ਸਾਲਾਂ ਦੇ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਵੀ ਇਸ ਜੰਗ ਵਿਚ ਸ਼ਾਮਲ ਹੋਏ। ਸਾਹਿਬਜ਼ਾਦਾ ਅਜੀਤ ਸਿੰਘ ਦੀ ਅਗਵਾਈ ਵਿਚ ਮੁਗਲਾਂ ਦੇ ਚੰਗੇ ਆਹੂ ਲਾਹੇ ਗਏ। ਅਖੀਰ ਪਹਾੜੀ ਰਾਜੇ ਤੇ ਮੁਗਲ ਜਰਨੈਲ ਫੌਜਾਂ ਲੈ ਕੇ ਪਿਛੇ ਪਰਤ ਗਏ। ਹੁਣ ਮੁਗਲਾਂ ਨੇ ਸਿੰਘਾਂ ਨੂੰ ਹਰਾਉਣ ਦੀਆਂ ਕਈ ਨੀਤੀਆਂ ਤਿਆਰ ਕੀਤੀਆਂ ਪਰ ਕਿਸੇ ਨੇ ਵੀ ਪੇਸ਼ ਨਾ ਜਾਂਦੀ ਵੇਖ ਉਹਨਾਂ ਨਿਰਣਾ ਕੀਤਾ ਕਿ ਗੁਰੂ ਜੀ ਨਾਲ ਸਮਝੌਤਾ ਕਰਨ 'ਚ ਹੀ ਉਹਨਾਂ ਦੀ ਭਲਾਈ ਹੈ।

ਉਹਨਾਂ ਨੇ ਇਕ ਮੁੱਲਾਂ ਤੇ ਇਕ ਪੰਡਤ ਨੂੰ ਗੁਰੂ ਜੀ ਕੋਲ ਭਿਜਵਾਇਆ। ਜਿਹਨਾਂ ਨੇ ਕੁਰਾਣ ਤੇ ਗੀਤਾ ਦੀ ਸਹੁੰ ਚੁੱਕ ਕੇ ਸੁਨੇਹਾ ਦਿਤਾ ਕਿ ਜੇ ਗੁਰੂ ਜੀ ਇਹ ਕਿਲਾ ਛੱਡ ਦੇਣ ਤਾਂ ਉਹਨਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ। ਹਾਲਾਂਕਿ ਗੁਰੂ ਜੀ ਮੁਗਲਾਂ ਦੀ ਇਸ ਚਾਲ ਨੂੰ ਭਲੀ ਭਾਂਤ ਸਮਝਦੇ ਸਨ। ਪਰ ਉਹਨਾਂ ਮੁਗਲਾਂ ਦੇ ਇਕਰਾਰ ਨੂੰ ਪਰਖਣ ਦਾ ਮਨ ਬਣਾ ਲਿਆ। ਆਪ ਨੇ ਗੱਡੇ ਮੰਗਵਾਏ ਜਿੰਨਾਂ ਉਤੇ ਪੁਰਾਣੇ ਕਪੜੇ, ਜੁੱਤੀਆਂ, ਆਦਿ ਲਦ ਕੇ ਭਿਜਵਾ ਦਿਤੇ। ਮੁਗਲ ਫੌਜਾਂ ਨੇ ਆਪਣੀ ਔਕਾਤ ਦਿਖਾਉਂਦੇ ਹੋਏ ਗੱਡਿਆਂ ਤੇ ਧਾਵਾ ਬੋਲ ਦਿਤਾ। ਜਦ ਗੱਡਿਆਂ ਵਿਚੋਂ ਟੁੱਟੀਆਂ ਜੁੱਤੀਆਂ ਤੇ ਪੁਰਾਣੇ ਕਪੜੇ ਨਿਕਲੇ ਤਾਂ ਉਹ ਬੜੇ ਸ਼ਰਮਿੰਦੇ ਹੋਏ। ਲਗਾਤਾਰ ਕਈ ਮਹੀਨਿਆਂ ਦੀ ਜੰਗ, ਗਰਮੀ, ਸਰਦੀ, ਬਾਰਸ਼ ਤੇ ਝੱਖੜਾਂ ਨੇ ਸਮੇਂ ਦੇ ਨਾਲ ਨਾਲ ਮੁਗਲ ਫੌਜਾਂ ਦੇ ਹੌਂਸਲੇ ਢਾਹ ਦਿਤੇ। ਉਹ ਕਿਸੇ ਹੀਲੇ ਜੰਗ ਖ਼ਤਮ ਕਰਨਾ ਚਾਹੁੰਦੇ ਸਨ। ਮੁਗਲ ਜਰਨੈਲਾਂ ਨੇ ਔਰਗਜ਼ੇਬ ਦੀ ਦਸਖਤ ਕੀਤਾ ਹੋਇਆ ਕੁਰਾਨ ਤੇ ਇਕ ਚਿਠੀ ਗੁਰੂ ਜੀ ਨੂੰ ਭਿਜਵਾਈ। ਅਨੰਦਪੁਰ ਦਾ ਕਿਲਾ ਛੱਡ ਦੇਣ ਤਾਂ ਉਹਨਾਂ ਨੂੰ ਬਿਨਾਂ ਕਿਸੇ ਰੋਕ ਟੋਕ ਦੇਣ ਜਾਣ ਦਿਤਾ ਜਾਏਗਾ।

ਪਹਿਲਾਂ ਤਾਂ ਗੁਰੂ ਜੀ ਕਿਲਾ ਛੱਡ ਕੇ ਜਾਣ ਨੂੰ ਤਿਆਰ ਨਾ ਹੋਏ, ਪਰ ਸਿਖਾਂ ਦੇ ਕਹਿਣ ਤੇ ਉਹਨਾਂ ਨੇ ਕਿਲਾ ਛੱਡਣਾ ਸਵੀਕਾਰ ਕਰ ਲਿਆ। ੨੦ ਦਸੰਬਰ ਸੰਨ ੧੭੦੪ ਦੀ ਰਾਤ ਦਾ ਆਖਰੀ ਪਹਿਰ ਸੀ, ਸਰਦੀ ਆਪਣੇ ਪੂਰੇ ਜੋਬਨ ਤੇ ਸੀ। ਗੁਰੂ ਸਾਹਿਬ, ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ ਤੇ ਮਾਤਾ ਗੁਜਰੀ ਜੀ ਅਤੇ ਕੁਝ ਸਿਖ ਪਿਛੇ ਥੋੜ੍ਹੀ ਜਿਹੀ ਵਿਥ ਤੇ ਸਿੰਘਾਂ ਦਾ ਜਥਾ ਕਿਲੇ ਤੋਂ ਨਿਕਲ ਪਏ। ਮੁਗਲ ਫੌਜਾਂ ਪਿਛੇ ਲਗ ਗਈਆਂ। ਪਰ ਸਰਸਾ ਨਦੀ ਪਾਰ ਕਰਕੇ ਪਰਿਵਾਰ ਵਿਛੜ ਗਿਆ।

ਕਾਲੀ ਬੋਲੀ ਰਾਤ ਝੱਖੜ ਹਨੇਰੀ ਤੇ ਕਹਿਰਾਂ ਦੀ ਸਰਦੀ, ਗੁਰੂ ਜੀ ਦੇ ਦੋਵੇਂ ਛੋਟੇ ਪੁਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫਤਹਿ ਸਿੰਘ ਜੀ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਕਿਸੇ ਹੋਰ ਰਾਹ ਪੈ ਗਏ। ਬਿਖੜੇ ਪੈਂਡੇ, ਔਖੇ ਰਾਹ, ਪੈ ਗਏ।

ਉਧਰ ਮੁਗਲ ਫੌਜਾਂ ਨੂੰ ਗੁਰੂ ਜੀ ਦੇ ਅਨੰਦਪੁਰ ਦਾ ਕਿਲਾ ਛੱਡ ਕੇ ਜਾਣ ਦੀ ਖਬਰ ਮਿਲੀ ਤਾਂ ਉਹ ਵਾਹੋ ਦਾਹੀ ਗੁਰੂ ਜੀ ਦਾ ਪਿਛਾ ਕਰਨ ਲਗੀਆਂ। ਪਰ ਗੁਰੂ ਜੀ ਤਾਂ ਸਰਸਾ ਨਦੀ ਪਾਰ ਕਰਕੇ ਬਹੁਤ ਅਗੇ ਨਿਕਲ ਚੁਕੇ ਸਨ। ਪਿਛੇ ਸਿੰਘਾਂ ਦੇ ਜਥਿਆਂ ਤੇ ਮੁਗਲ ਫੌਜਾਂ ਵਿਚ ਘਮਾਸਾਨ ਯੁੱਧ ਹੋਣ ਲਗਾ। ਗੁਰੂ ਜੀ ਦੇ ਨਿਡਰ ਤੇ ਬਹਾਦਰ ਸਿੰਘ ਵੈਰੀਆਂ ਨੂੰ ਰੋਕ ਰੋਕ ਰਖਦੇ ਰਹੇ। ਸਾਹਿਬਜ਼ਾਦਾ ਅਜੀਤ ਸਿੰਘ ਜੀ ਮੁਗਲ ਫੌਜ ਦੇ ਘੇਰੇ ਵਿਚ ਆ ਗਏ। ਪਰ ਭਾਈ ਜੀਵਨ ਸਿੰਘ ਜੀ ਬੜੀ ਦਲੇਰੀ ਨਾਲ ਵੈਰੀਆਂ ਨਾਲ ਜੂਝਣ ਲਗੇ। ਭਾਈ ਜੀਵਨ ਸਿੰਘ ਜੀ ਸ਼ਹੀਦੀ ਪਾ ਗਏ ਪਰ ਮੁਗਲ ਫੌਜ ਦਾ ਘੇਰਾ ਟੁੱਟ ਜਾਣ ਕਰਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਘੋੜੇ ਸਹਿਤ ਸਰਸਾ ਨਦੀ ਪਾਰ ਕਰਕੇ ਗੁਰੂ ਸਾਹਿਬ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨਾਲ ਆ ਰਲੇ। ਹੁਣ ਸਾਰਾ ਲਾਉ ਲਸ਼ਕਰ ਅਗੇ ਰੋਪੜ ਵੱਲ ਨੂੰ ਵੱਧ ਗਿਆ। ਰੋਪੜ ਪਹੁੰਚ ਕੇ ਖੁਲ੍ਹੇ ਮੈਦਾਨ ਵਿਚ ਡੇਰਾ ਲਾ ਲਿਆ ਗਿਆ। ਉਥੋਂ ਦੇ ਜ਼ਿਮੀਦਾਰ ਰੂਪ ਚੰਦ ਜੋ ਗੁਰੂ ਘਰ ਦਾ ਅਨਿੰਨ ਸੇਵਕ ਸੀ ਨੇ ਆ ਕੇ ਗੁਰੂ ਚਰਨਾਂ ਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਦੁਸ਼ਮਣ ਦੀਆਂ ਫੌਜਾਂ ਆਪ ਦੇ ਪਿਛੇ ਹਨ। ਪੱਤਾ ਪੱਤਾ ਸਿੰਘਾਂ ਦਾ ਵੈਰੀ ਹੈ। ਆਪ ਮੇਰੀ ਹਵੇਲੀ ਵਿਚ ਚਰਨ ਪਾਉ ਤੇ ਹਵੇਲੀ ਦੇ ਅੰਦਰੋਂ ਮੁਗਲ ਫੌਜਾਂ ਨਾਲ ਟੱਕਰ ਲਉ। ਗੁਰੂ ਜੀ ਨੇ ਚੌਧਰੀ ਰੂਪ ਚੰਦ ਦੀ ਬੇਨਤੀ ਸਵੀਕਾਰ ਕਰਦੇ ਹੋਏ ਗੜ੍ਹੀ ਅੰਦਰ ਜਾਣਾ ਮੰਨ ਲਿਆ।

ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਨੂੰ ਉਸੇ ਕਿਲ੍ਹੇ ਵਾਂਗ ਮਜਬੂਤ ਬਣਾ ਲਿਆ ਤੇ ਮੁਕਾਬਲਾ ਕਰਨ ਲਈ ਤਿਆਰ ਬਰ ਤਿਆਰ ਹੋ ਗਏ। ਮੁਗਲ ਫੌਜਾਂ ਜਿਨ੍ਹਾਂ ਵਿਚ ਜਰਨੈਲ ਨਾਹਰ ਖਾਂ, ਗਨੀ ਖਾਨ, ਜਰਨੈਲ ਮਹਿਮੂਦ ਅਲੀ ਵਰਗੇ ਯੋਧੇ ਮਾਰੇ ਜਾਣ ਕਰਕੇ ਮੁਗਲ ਬੌਖਲਾਏ ਹੋਏ ਸਨ। ਉਹਨਾਂ ਪੂਰੀ ਤਿਆਰ ਨਾਲ ਕਿਲੇ ਤੇ ਹਮਲਾ ਕਰ ਦਿਤਾ। ਗੁਰੂ ਜੀ ਉਹਨਾਂ ਦੇ ਜਬਰਦਸਤ ਧਾਵੇ ਨੂੰ ਦੇਖਦੇ ਹੋਏ ਗੜ੍ਹੀ ਦੀ ਮੰਮਟੀ ਤੇ ਚੜ੍ਹ ਗਏ ਤੇ ਮੁਗਲਾਂ ਦੇ ਤੀਰਾਂ ਨਾਲ ਆਹੂ ਲਾਹੁਣ ਲਗੇ। ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਉਹਨਾਂ ਨੇ ਨਾਲ ਲੈ ਲਿਆ। ਕਿਲੇ ਦੀਆਂ ਬਾਰੀਆਂ ਤੇ ਦਰਵਾਜੇ ਤੇ ਵੀ ਕੁਝ ਸਿੰਘ ਤਿਆਰ ਬਰ ਤਿਆਰ ਖੜ੍ਹੇ ਹੋ ਗਏ।

ਇਕ ਪਾਸੇ ਗੁਰੂ ਜੀ, ਸਾਹਿਬਜ਼ਾਦੇ ਤੇ ਚਾਲੀ ਸਿੰਘ ਸੂਰਮੇ ਜਿਹੜੇ ਥੱਕੇ ਟੁੱਟੇ, ਭੁੱਖੇ ਪਿਆਸੇ ਜੂਝ ਰਹੇ ਸਨ। ਤੇ ਦੂਜੇ ਪਾਸੇ ਮੁਗਲ ਫੌਜ ਦੇ ਦਸ ਲਖ ਸਿਪਾਹੀ ਸਨ। ਕੈਸੀ ਅਨੋਖੀ ਜੰਗ ਸੀ। ਬਾਜਾਂ ਵਾਲੇ ਦਸਮ ਪਾਤਸ਼ਾਹ ਬੜੀ ਹੀ ਦਲੇਰੀ ਤੇ ਸਾਵਧਾਨੀ ਨਾਲ ਆਪਣੀ ਫੌਜ ਦੀ ਪਰਖ ਕਰ ਰਹੇ ਸਨ, ਜੋ ਜੰਗ ਦੇ ਟਾਕਰੇ ਲਈ ਤਿਆਰ ਬਰ ਤਿਆਰ ਸਨ। ਗੁਰੂ ਜੀ ਨੇ ਮੁਗਲਾਂ ਨਾਲ ਟਾਕਰੇ ਲਈ ਪੰਜ ਪੰਜ ਸਿੰਘਾਂ ਦੇ ਜਥੇ ਕਿਲ੍ਹੇ ਤੋਂ ਬਾਹਰ ਭੇਜਣੇ ਸ਼ੁਰੂ ਕੀਤੇ। ਢਾਲਾਂ ਤੇ ਤਲਵਾਰਾਂ ਦੀ ਖਣਕ, ਤੀਰਾਂ ਦੀ ਬੁਛਾੜ, ਨੇਜਿਆਂ ਦੇ ਵਾਰ, ਤੋਪਾਂ ਤੇ ਗੋਲਿਆਂ ਦੇ ਧਮਾਕੇ, ਸਭ ਪਾਸੇ ਲਹੂ ਤੇ ਲੋਥਾਂ, ਇਕ ਤੋਂ ਬਾਅਦ ਇਕ ਜਥਾ ਮੈਦਾਨ ਵਿਚ ਉਤਰਦਾ, ਮੁਗਲ ਫੌਜਾਂ ਨਾਲ

ਦੋ ਦੋ ਹਥ ਕਰਦਾ ਸ਼ਹੀਦੀਆਂ ਪ੍ਰਾਪਤ ਕਰਦਾ ਜਾ ਰਿਹਾ ਸੀ।

ਸਰਹਿੰਦ ਦੇ ਨਵਾਬ ਵਜੀਰ ਖਾਨ ਨੇ ਆਪਣੇ ਜਰਨੈਲਾਂ ਨੂੰ ਗੜ੍ਹੀ ਨੂੰ ਚਾਰੋਂ ਪਾਸਿਓਂ ਘੇਰ ਕੇ ਹੋਰ ਤੇ ਜੀ ਨਾਲ ਧਾਵਾ ਬੋਲਣ ਲਈ ਕਿਹਾ। ਗੁਰੂ ਜੀ ਨੇ ਮੁਗਲਾਂ ਦੀ ਵਧਦੀ ਤਾਕਤ ਤੇ ਹੌਂਸਲੇ ਨੂੰ ਵੇਖਦੇ ਹੋਏ ਆਪਣੇ ਦੋਹਾਂ ਸਾਹਿਬਜ਼ਾਦਿਆਂ ਵੱਲ ਦੇਖਿਆ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਗੁਰੂ ਜੀ ਦੇ ਸਾਹਮਣੇ ਆ ਕੇ ਬੇਨਤੀ ਕਰਨ ਲਗੇ ਕਿ ਉਹਨਾਂ ਨੂੰ ਜੰਗ ਦੇ ਮੈਦਾਨ ਵਿਚ ਜਾਣ ਦੀ ਆਗਿਆ ਬਖਸ਼ੋ। ਗੁਰੂ ਜੀ ਨੇ ਥਾਪੀ ਦਿਤੀ ਤੇ ਨਾਲ ਅੱਠ ਸਿੰਘਾਂ ਦਾ ਜਥਾ ਤਿਆਰ ਕਰਕੇ ਭੇਜਿਆ।

੧੯ ਸਾਲਾਂ ਦੇ ਸਾਹਿਬਜ਼ਾਦੇ ਤੇ ਤਿਆਰ ਬਰ ਤਿਆਰ ਸਿੰਘਾਂ ਦੇ ਜਥਾ ਦੀ ਤੀਰਾਂ ਦੀ ਬੁਛਾਰ ਨੇ ਸੈਂਕੜੇ ਮੁਗਲ ਫੌਜੀਆਂ ਦੇ ਸੀਨੇ ਵਿੰਨ੍ਹ ਸੁੱਟੇ। ਮੌਕਾ ਪਾ ਕੇ ਮੁਗਲ ਫੌਜੀਆਂ ਨੇ ਸਾਹਿਬਜ਼ਾਦੇ ਨੂੰ ਘੇਰਾ ਪਾ ਲਿਆ ਤੇ ਇਸ ਤਰ੍ਹਾਂ ਸਾਹਿਬਜਾਦਾ ਅਜੀਤ ਸਿੰਘ ਸ਼ਹੀਦੀ ਪਾ ਗਏ। ਗੁਰੂ ਜੀ ਨੇ ਇਹ ਵੇਖ ਕੇ ਕਿਲੇ ਦੀ ਮਮਟੀ ਤੋਂ ਜੋਰ ਦਾ ਜੈਕਾਰਾ ਛਡਿਆ ਤੇ ਨਾਲ ਹੀ ਸ਼ੁਕਰਾਨੇ ਵਿਚ ਸਿਰ ਝੁਕ ਗਿਆ। ਆਪਣੇ ਵੱਡੇ ਵੀਰ ਨੂੰ ਜੰਗ ਵਿਚ ਸ਼ਹੀਦ ਹੁੰਦੇ ਵੇਖ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਰੋਹ ਚੜ੍ਹਿਆ। ਉਹਨਾਂ ਨੇ ਵੀ ਗੁਰੂ ਜੀ ਤੋਂ ਜੰਗ ਵਿਚ ਜਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਅਸੀਸ ਦਿਤੀ ਤੇ ਪੰਜ ਸਿੰਘਾਂ ਦੇ ਨਾਲ ਜੰਗ ਦੇ ਮੈਦਾਨ ਵਲ ਕੂਚ ਕਰਨ ਦਾ ਇਸ਼ਾਰਾ ਕੀਤਾ।

ਸਾਹਿਬਜ਼ਾਦਾ ਜੁਝਾਰ ਸਿੰਘ ਜੀ ਗੱਜ ਕੇ ਜੈਕਾਰੈ ਗਜਾਉਂਦੇ ਰਣ ਭੂਮੀ ਵਿਚ ਆਣ ਪੁੱਜੇ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਵੇਖਦੇ ਹੀ ਮੁਗਲ ਫੌਜਾਂ ਵਧੇਰੇ ਹਰਕਤ ਵਿਚ ਆ ਗਈਆਂ। ਜੰਗ ਇਕ ਵਾਰੀ ਫਿਰ ਅੱਗ ਦੇ ਭਾਂਬੜ ਵਾਂਗ ਮੱਚ ਉਠੀ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਸਵਾ ਲਾਖ ਸੇ ਏਕ ਲੜਾਊਂ ਪ੍ਰਤੱਖ ਕਰ ਵਿਖਾਇਆ। ਉਹਨਾਂ ਦੇ ਤੀਰ ਤੇ ਨੇਜੇ ਦੇ ਵਾਰ ਅਗੇ ਫੌਜੀ ਟਿਕ ਨਹੀਂ ਸੀ ਰਹੇ। ਲੋਥਾਂ ਦੇ ਢੇਰ ਲਗ ਗਏ ਤੇ ਲਹੂ ਦੇ ਦਰਿਆ ਵਹਿ ਟੁਰੇ। ਇਹ ਅਣਮੇਚੀ ਜੰਗ ਸੂਰਜ ਦੇ ਢਲਣ ਤਕ ਚਲਦੀ ਰਹੀ। ਆਖਰ ਗੁਰੂ ਸਾਹਿਬ ਦਾ ਲਾਡਲਾ ਸਪੁਤਰ ਸਾਹਿਬਜ਼ਾਦਾ ਜੁਝਾਰ ਸਿੰਘ ਸ਼ਹੀਦੀ ਪਾ ਗਿਆ।

ਆਪਣੇ ਦੂਜੇ ਸਪੁਤਰ ਨੂੰ ਕੁਰਬਾਨੀ ਦੇਂਦੇ ਵੇਖ ਗੁਰੂ ਸਾਹਿਬ ਨੇ ਫੇਰ ਜ਼ੋਰ ਦਾ ਜੈਕਾਰਾ ਬੁਲਾਇਆ ਤੇ ਉਸ ਮਾਲਕ ਦਾ ਸ਼ੁਕਰ ਅਦਾ ਕਰਦੇ ਹੋਏ ਕਿਹਾ ਸ਼ੁਕਰ ਹੈ ਅਮਾਨਤ ਅਦਾ ਹੋਈ।

ਧੰਨ ਗੁਰੂ, ਧੰਨ ਸੰਤਾਨ, ਧੰਨ ਗੁਰੂ ਦੇ ਸਿੰਘ ਤੇ ਧੰਨ ਹੈ ਗੁਰੂ ਪ੍ਰੰਪਰਾ। ਸੂਰਜ ਢਲ ਗਿਆ, ਗੁਰੂ ਜੀ ਗੜ੍ਹੀ ਅੰਦਰ ਰਹਿ ਗਏ ਸਿੰਘਾਂ ਨਾਲ ਮਿਲ ਬੈਠ ਕੇ ਰਹਿਰਾਸ ਸਾਹਿਬ ਦਾ ਪਾਠ ਕੀਤਾ ਤੇ ਫਿਰ ਅਰਦਾਸ ਕੀਤੀ। ਗੜ੍ਹੀ ਵਿਚ ਰਹਿ ਗਏ ਸਿੰਘਾਂ ਨੂੰ ਕਿਹਾ ਕਿ ਹੁਣ ਸੂਰਮਿਆਂ ਵਾਂਗ ਜਾਨ ਵਾਰ ਦੇਣਾ ਹੀ ਸਾਡਾ ਕਰਮ ਹੈ, ਵੈਰੀਆਂ ਨੂੰ ਇਸ ਖੂਨ ਦਾ ਬਦਲਾ ਖੂਨ ਨਾਲ ਦੇਣਾ ਹੀ ਪਏਗਾ।

ਗੜ੍ਹੀ ਵਿਚ ਰਹਿ ਗਏ ਦਸ ਸਿੰਘਾਂ ਨੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਮਤਾ ਪਕਾਇਆ ਕਿ ਇਸ ਸਮੇਂ ਗੁਰੂ ਜੀ ਦਾ ਗੜ੍ਹੀ ਛੱਡ ਕੇ ਚਲੇ ਜਾਣਾ ਹੀ ਉਤਮ ਹੈ। ਕਿਉਂਕਿ ਪੰਥ ਨੂੰ ਗੁਰੂ ਜੀ ਦੀ ਅਗਵਾਈ ਦੀ ਬੜੀ ਜ਼ਰੂਰਤ ਹੈ। ਗੁਰੂ ਜੀ ਕਿਸੇ ਵੀ ਤਰੀਕੇ ਕਿਲਾ ਛਡਣ ਨੂੰ ਤਿਆਰ ਨਾ ਹੋਏ। ਪਰ ਪੰਜ ਸਿੰਘਾਂ ਦੀ ਅਰਜ਼ ਮੰਨ ਕੇ ਗੁਰੂ ਜੀ ਨੂੰ ਕਿਲਾ ਛੱਡਣਾ ਪਿਆ।

ਆਪਣੇ ਮੁਹਾਂਦਰੇ ਨਾਲ ਮਿਲਦੇ ਹੋਏ ਭਾਈ ਸੰਗਤ ਸਿੰਘ ਨੂੰ ਆਪਣਾ ਪੁਸ਼ਾਕਾ ਪਹਿਨਾ ਕੇ ਕਲਗੀ ਲਗਾ ਕੇ, ਉਚੀ ਮੁਮਟੀ ਤੇ ਬਿਠਾ ਦਿਤਾ, ਤੇ ਅਧੀ ਰਾਤ ਮਗਰੋਂ ਬੁਰਜ ਉਪਰੋਂ ਖਲੋ ਕੇ ਨਰਸਿੰਘਾ ਵਜਾਇਆ ਤੇ ਉਚੀ ਸਾਰੀ ਕਿਹਾ,

ਪੀਰੇ ਹਿੰਦ ਮੇ ਰਵਦ ਅਰਥਾਤ ਹਿੰਦ ਦਾ ਪੀਰ ਚਲਾ ਗਿਆ। ਮੁਗਲ ਫੌਜਾਂ ਨੀਂਦ ਵਿਚੋਂ ਅਬੜਵਾਹੇ ਉਠੀਆਂ। ਉਹਨਾਂ ਵਿਚ ਹਫੜਾ ਦਫੜੀ ਮਚ ਗਈ। ਗੜ੍ਹੀ ਵਿਚ ਬਚੇ ਸਿੰਘਾਂ ਨੇ ਮੁਗਲਾਂ ਨਾਲ ਜਬਰਦਸਤ ਟੱਕਰ ਲਈ ਤੇ ਸ਼ਹੀਦੀਆਂ ਪਾ ਕੇ ਰਹਿੰਦੀ ਦੁਨੀਆਂ ਤਕ ਲਾਸਾਨੀ ਮਿਸਾਲ ਕਾਇਮ ਕਰ ਦਿਤੀ।

ਉਧਰ ਗੁਰੂ ਜੀ ਜੰਗਲ ਜੂਹਾਂ ਤੋਂ ਲੰਘਦੇ ਰਾਤ ਨੂੰ ਮਾਛੀਵਾੜੇ ਦੇ ਜੰਗਲ ਵਿਚ ਜਾ ਪੁਜੇ। ਤਿੰਨਾਂ ਦਿਨਾਂ ਮਗਰੋਂ ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਗੁਰੂ ਜੀ ਪਾਸ ਆ ਪਹੁੰਚੇ। ਆਪ ਦੇ ਸੇਵਕ ਗੁਲਾਬਾ ਜੀ, ਨਬੀ ਖਾਂ ਤੇ ਗਨੀ ਖਾਂ ਵੀ ਆਪ ਜੀ ਪਾਸ ਆ ਪਹੁੰਚੇ। ਗੁਰੂ ਜੀ ਨੂੰ ਛੋਟੇ ਦੋਵੇਂ ਸਾਹਿਬਜ਼ਾਦਿਆਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਫਤਹਿ ਸਿੰਘ ਜੀ ਉਤੇ ਨਵਾਬ ਸਰਹਿੰਦ ਦੇ ਕਮਾਏ ਜ਼ੁਲਮ ਦੀ ਗਾਥਾ ਵੀ ਪਤਾ ਲੱਗੀ, ਕਿ ਕਿਵੇਂ ਵੈਰੀਆਂ ਨੇ ਨਿਕੀਆਂ ਤੇ ਮਾਸੂਮ ਜਿੰਦਾਂ ਨਾਲ ਕਹਿਰ ਕਮਾਇਆ ਹੈ ਤੇ ਉਹਨਾਂ ਨੂੰ ਦਿਵਾਰਾਂ ਵਿਚ ਚੁਣ ਕੇ ਸ਼ਹੀਦ ਕਰ ਦਿਤਾ ਹੈ। ਮਾਤਾ ਗੁਜਰੀ ਜੀ ਦੇ ਸਰੀਰ ਤਿਆਗ ਦੇਣ ਬਾਰੇ ਵੀ ਆਪ ਨੂੰ ਪਤਾ ਚਲ ਗਿਆ। ਗੁਰੂ ਜੀ ਨੇ ਸੁਣ ਕੇ ਤੀਰ ਦੀ ਨੋਕ ਨਾਲ ਕਾਹੀ ਦੇ ਬੂਟੇ ਨੂੰ ਪੁੱਟ ਕੇ ਫੁਰਮਾਣ ਕੀਤਾ ਇਹ ਮੁਗਲ ਰਾਜ ਹੁਣ ਜੜ੍ਹੋਂ ਪੁਟਿਆ ਗਿਆ।

❖

# ਗੁਜਰੀ ਤਾਈਂ ਵਧਾਈ ਹੋਈ ਸੀ

ਡਾ. ਬਲਵੰਤ ਸਿੰਘ ਦਰਦੀ

ਖੁਲ੍ਹੀ ਅੱਖ ਤਾਂ ਘੁਪ ਹਨੇਰ ਤਕਿਆ, ਏਦਾਂ ਜਾਪਿਆ ਜਿਵੇਂ ਸੁੰਨਸਾਨ ਹੋਇਆ।
ਸਾਰੇ ਪਾਸੇ ਮੈਂ ਵੇਖਿਆ ਝਾਤ ਪਾ ਕੇ, ਬੰਦਾ ਬੰਦੇ ਨਾਲ ਲਗ ਹੈਵਾਨ ਹੋਇਆ।
ਸ਼ਰਾ ਮੁਹੰਮਦੀ ਭੂਤਰੀ ਵਿੱਚ ਜੋਬਨ, ਉਹਦੇ ਖੁਰਾਂ ਨਾਲ ਚਮਨ ਵਿਰਾਨ ਹੋਇਆ।
ਬੂਟੇ ਧਰਮ ਦੇ ਪੁਟ ਮਧੋਲ ਸੁਟੇ, ਮੋਮਨ ਬਣ ਇਨਸਾਨ ਸ਼ੈਤਾਨ ਹੋਇਆ।
ਇਹ ਕੁਝ ਵੇਖ ਕੇ ਜੋਤਿ ਨਰੰਜਨੀ ਨੇ, ਦੇਵ ਲੋਕ ਦੀ ਸਭਾ ਬਹਾਈ ਹੋਈ ਸੀ।
ਉਧਰ ਗੋਬਿੰਦ ਨੂੰ ਆਪਣਾ ਰੂਪ ਦਿੱਤਾ, ਏਧਰ ਗੁਜਰੀ ਤਾਂਈ ਵਧਾਈ ਹੋਈ ਸੀ।

ਚਾ ਚੜ੍ਹ ਗਿਆ ਪਟਨੇ ਦੀ ਧਰਤ ਤਾਂਈ, ਜੀਹਦੀ ਗੋਦ ਵਿੱਚ ਆਪ ਨਿਰੰਕਾਰ ਆਇਆ।
ਭੀਖਣ ਸ਼ਾਹ ਜਿਹੇ ਰੱਬ ਦੇ ਆਸ਼ਕਾਂ ਨੂੰ, ਦੇ ਕੇ ਦੀਦ ਤੇ ਕਰਨ ਉਧਾਰ ਆਇਆ।
ਸ਼ਿਵ ਦੱਤ ਨੂੰ ਰਾਮ ਦਾ ਰੂਪ ਬਣ ਕੇ, ਝਾ ਆਖ ਕੇ ਦੇਣ ਦਿਦਾਰ ਆਇਆ।
ਰਾਣੀ ਮੈਣੀ ਦੀ ਲਾਲਸਾ ਮਾਂ ਵਾਲੀ, ਮਾਂ ਆਖ ਕੇ ਕਰਨ ਪਿਆਰ ਆਇਆ।
ਰੂਪ ਰੱਬ ਦਾ ਰੱਬ ਨੂੰ ਹੋਰ ਚੜ੍ਹਿਆ, ਜੋੜੀ ਕੜਿਆਂ ਦੀ ਹੱਥ, ਜਾਂ ਪਾਈ ਹੋਈ ਸੀ।
ਉਧਰ ਲਾਹ ਕੇ ਗੰਗਾ ਦੇ ਵਿੱਚ ਸੁਟੀ, ਏਧਰ ਗੁਜਰੀ ਤਾਂਈ ਸੁਨਾਈ ਹੋਈ ਸੀ।

ਇਕ ਦਿਨ ਸਜੇ ਦਿਵਾਨ ਵਿੱਚ ਕਿਹਾ ਸਤਿਗੁਰ, ਮੈਂ ਸਿੱਖੀ ਦਾ ਮਹਿਲ ਬਨਾਵਣਾ ਏ।
ਉਹਦੇ ਵਾਸਤੇ ਸਿਰਾਂ ਦੀ ਲੋੜ ਮੈਨੂੰ, ਥਾਂ ਤੇਲ ਦੇ ਲਹੂ ਚੁਵਾਵਣਾ ਏ।
ਫੇਰ ਕੁੱਟ ਕੇ ਨੀਂਹ ਤੇ ਥਾਂ ਰੋੜੀ, ਮੈਂ ਅਜੀਤ ਜੁਝਾਰ ਨੂੰ ਪਾਵਣਾ ਏ।
ਜੋਰਾਵਰ ਤੇ ਫਤਹਿ ਦੀਆਂ ਲਾ ਇਟਾਂ, ਮਾਂ ਗੁਜਰੀ ਨੇ ਝੰਡਾ ਝੁਲਾਵਣਾ ਏ।
ਛਤਹਿ ਪਾ ਗਏ ਫ਼ਤਹਿ ਨੂੰ ਦੇਣ ਵਾਲੇ, ਮਾਛੂਵਾੜੇ ਵਿੱਚ ਧੂਣੀ ਰਮਾਈ ਹੋਈ ਸੀ।
ਉਧਰ ਦਾਗ ਨਹੀਂ ਕੁਲ ਨੂੰ ਕਿਸੇ ਲਾਇਆ, ਏਧਰ ਢੇਮ ਸਿਰਹਾਣੇ ਟਿਕਾਈ ਹੋਈ ਸੀ।

ਮਹਿਲ ਸਿੱਖੀ ਦਾ ਦਾਤੇ ਉਸਾਰ ਦਿੱਤਾ, ਜੀਹਦੀ ਧਾਂਕ ਆਕਾਸ਼ ਪਾਤਾਲ ਅੰਦਰ।
ਸੇਜ ਸੂਲਾਂ ਦੀ ਆਪ ਵਿਛਾ ਹੱਥੀਂ, ਰੱਖ ਦਿੱਤਾ ਇਤਿਹਾਸ ਆ ਹਾਲ ਅੰਦਰ।
ਪੰਨਾ ਜਿਧਰੋਂ ਇਤਹਾਸ ਦਾ ਫੋਲਿਆ ਮੈਂ, ਲਹੂ ਤਕਿਆ ਸੀ ਹਰ ਇਕ ਪਾਲ ਅੰਦਰ।
ਹਰ ਇਕ ਪਾਲ ਦੇ ਸਾਰੇ ਸੀ ਜੋ ਅੱਖਰ, ਉਹ ਸੀ ਰੰਗੇ ਸ਼ਹੀਦੀ ਗੁਲਾਲ ਅੰਦਰ।
ਵਾਰ ਤਖਤ ਤੇ ਤਾਜ ਅਤੇ ਬਾਜ ਘੋੜਾ, ਜਿਲਦ ਉਹਨੇ ਇਤਿਹਾਸ ਚੜ੍ਹਾਈ ਹੋਈ ਸੀ।
ਉਧਰ ਦਾਤੇ ਨੇ ਤੀਰ ਨਾਲ ਲਿਖੇ ਅਖਰ, ਏਧਰ ਸਿੱਖੀ ਦੀ ਸ਼ਾਨ ਸਵਾਈ ਹੋਈ ਸੀ।

ਗੱਲ ਆਖਣਾ ਏ ਗੁਰੂ ਦੇ ਲਾਡਲੇ ਨੂੰ, ਸਿੱਖਾਂ ਕੌਮ ਲਈ ਘੋਲ ਘੁਮਾਈ ਜਾਣੀ।
ਆਪਾ ਵਾਰਨਾਂ ਪਵੇ ਜੇ ਪੰਥ ਬਦਲੇ, ਮਤੀ ਦਾਸ ਵਾਂਗ ਤਨ ਚਰਵਾਈ ਜਾਣੀ।
ਸਾਬਤ ਸੂਰਤ ਤੂੰ ਦਿਸੇ ਗੋਬਿੰਦ ਸਿੰਘ ਦੀ, ਬਦਲੀ ਰੂਪ ਨਾ, ਅਣਖ ਵਿਖਾਈ ਜਾਵੀਂ।
ਵੇਖੀਂ ਭੁਲ ਕੇ ਕਦੀ ਨਾ ਪਤਿਤ ਹੋਵੀਂ, ਕੱਟੀਂ ਰੋਮ ਨਾ ਖੋਪਰ ਲੁਹਾਈ ਜਾਵੀਂ।
ਪੀ ਕੇ ਦਾਤੇ ਤੋਂ ਅੰਮ੍ਰਿਤ ਦਾ ਘੁੱਟ 'ਦਰਦੀ', ਪਦਵੀ ਗਿਦੜੋਂ ਸਿੰਘ ਦੀ ਪਾਈ ਹੋਈ ਸੀ।
ਉਧਰ ਗੁਰੂ ਤੋਂ ਗੁਰੂ ਵੀ ਬਣੇ ਚੇਲਾ, ਏਧਰ ਤੀਸਰੀ ਕੌਮ ਬਣਾਈ ਹੋਈ ਸੀ।



ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ
ਦੀ ਲਾਸਾਨੀ ਕੁਰਬਾਨੀ ਵਾਲੇ ਸਥਾਨ ਉਤੇ ਉਨ੍ਹਾਂ ਦੀ ਯਾਦ ਵਿਚ ਬਣਾਇਆ
ਗੁਰਦੁਆਰਾ ਫਤਿਹਗੜ੍ਹ ਸਾਹਿਬ (ਪੰਜਾਬ)।



ਕਲਗੀਧਰ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ (ਉਪਰ) ਅਤੇ
ਬਾਬਾ ਜੁਝਾਰ ਸਿੰਘ (ਹੇਠਾਂ) ਚਮਕੌਰ ਦੇ ਯੁੱਧ ਸਮੇਂ ਵੈਰੀ ਦਲਾਂ ਵਿਚ ਆਪਣੀ ਸ਼ਮਸ਼ੀਰ ਦੇ ਜੌਹਰ ਵਿਖਾਉਂਦੇ ਹੋਏ।



**THE SATJUG WEEKLY** Namdhari Gurdwara, Ramesh Nagar, New Delhi-110 015